# ਕਿੰਤੂ ਪ੍ਰੰਤੂ

ਪ੍ਰੇਮ ਸਿੰਘ ਮਸਤਾਨਾ

ਮਸਤਾਨਾ ਪਬਲੀਕੇਸ਼ਨ

ਕਿੰਤੂ ਪ੍ਰੰਤੂ
(ਵਾਰਤਕ)
ਲੇਖਕ : ਪ੍ਰੇਮ ਸਿੰਘ ਮਸਤਾਨਾ
ਪਿੰਡ ਤੇ ਡਾਕ. ਸੇਖਾ
ਰਾਹੀਂ ਧੂਰੀ
ਫੋਨ ਨੰ: 01679-286408

ਪਹਿਲੀ ਵਾਰ : ਮਈ, 2004



ਪ੍ਰਕਾਸ਼ਕ : ਮਸਤਾਨਾ ਪਬਲੀਕੇਸ਼ਨਜ਼, ਸੇਖਾ।

ਛਾਪਕ : ਸੋਨੀ ਪ੍ਰਿੰਟਰਜ਼, ਦਿੱਲੀ।

ਕੀਮਤ : ਪੇਪਰ ਬੈਕ 60/-
ਸਜਿਲਦ 120/-

**ਸਮਰਪਣ**

ਉਹਨਾਂ ਲੋਕਾਂ ਦੇ ਨਾਂ
ਜਿਹੜੇ ਕਦੇ ਕਦੇ ਤਰਕ ਨਾਲ
ਵੀ ਸੋਚਦੇ ਹਨ।



# ਤਤਕਰਾ

# ਸਿੱਖ ਮੱਤ ਦਾ ਮੁੱਢ

ਸੋਚ ਵਿਚਾਰ ਕੇ ਕੀਤੇ ਜਾਣ ਵਾਲੇ ਵੱਡੇ ਵੱਡੇ ਕੰਮਾਂ ਨੂੰ ਸ਼ੁਰੂ ਕਰਨ ਦਾ ਸਮਾਂ, ਸਥਾਨ ਅਤੇ ਸਾਮਾਨ ਆਦਿ ਪਹਿਲਾਂ ਹੀ ਨਿਸਚਿਤ ਕਰ ਦਿੱਤੇ ਜਾਂਦੇ ਹਨ। ਅੱਜ ਕੱਲ ਤਾਂ ਇਹ ਗੱਲਾਂ ਬਹੁਤ ਅਹਿਮੀਅਤ ਰੱਖਦੀਆਂ ਹਨ। ਇਸ ਲਈ ਅਜਿਹੇ ਦਿਨ, ਤਰੀਕ, ਮਹੀਨੇ ਆਦਿ ਲਿਖਤੀ ਰੂਪ ਵਿੱਚ ਸੰਭਾਲ ਕੇ ਰੱਖੇ ਜਾਂਦੇ ਹਨ। ਪਰ ਪਿਛਲੇ ਸਮਿਆਂ ਦੀਆਂ ਅਜਿਹੀਆਂ ਮਹੱਤਵਪੂਰਨ ਘਟਨਾਵਾਂ ਦੀ ਜਾਣਕਾਰੀ, ਅਕਸਰ ਅਧੂਰੀ ਜਾਂ ਅਸਲੀਅਤ ਤੋਂ ਦੂਰ ਨੇੜੇ ਦੀ ਹੀ ਮਿਲਦੀ ਹੈ। ਪਰ ਕਈ ਘਟਨਾਵਾਂ ਹੁੰਦੀਆਂ ਹੀ ਅਜਿਹੀਆਂ ਹਨ ਜਿਨ੍ਹਾਂ ਦੇ ਸ਼ੁਰੂ ਜਾਂ ਖਤਮ ਹੋਣ ਦਾ ਸਮਾਂ, ਮਹੀਨੇ ਜਾਂ ਸਾਲਾਂ ਤਕ ਨਹੀਂ, ਸਗੋਂ ਦਹਾਕਿਆਂ ਤਕ ਪਸਰਿਆ ਹੁੰਦਾ ਹੈ।

ਖਾਲਸਾ ਪੰਥ ਦੀ ਸਾਜਨਾ ਇਕ ਅਜਿਹੀ ਘਟਨਾ ਹੈ, ਜਿਸ ਦਾ ਸਹੀ ਦਿਨ, ਤਰੀਕ, ਮਹੀਨਾ ਅਤੇ ਸਾਲ ਵੀ ਨਿਸਚਿਤ ਹੈ। ਪਰ ਦੂਸਰੇ ਪਾਸੇ ਸਿੱਖ ਮੱਤ ਦਾ ਮੁੱਢ ਕਦੋਂ ਬੱਝਾ? ਇਹ ਦਹਾਕਿਆਂ ਨਹੀਂ, ਸਗੋਂ ਸਦੀਆਂ ਵਿੱਚ ਜਕੜਨਾ ਵੀ ਔਖਾ ਲਗਦਾ ਹੈ। ਕਿਉਂਕਿ ਜਦੋਂ ਕੋਈ ਘਟਨਾ ਕਿਸੇ ਵਿਚਾਰਧਾਰਾ ਨਾਲ ਸੰਬੰਧਤ ਹੋਵੇ ਤਾਂ ਉਸਨੂੰ ਬਣਨ ਜਾਂ ਮਿਟਣ ਲਈ ਬੱਝਵੇਂ ਸਮੇਂ ਦੀ ਕਲਪਨਾ ਕਰਨਾ ਸੰਭਵ ਹੀ ਨਹੀਂ।

ਵਿਗਿਆਨ ਦੇ ਖੇਤਰ ਵਿਚ ਝਾਤ ਮਾਰਕੇ ਦੇਖੀਏ ਤਾਂ ਅਨੇਕਾਂ ਮਿਸਾਲਾਂ ਅਜਿਹੀਆਂ ਮਿਲ ਜਾਂਦੀਆਂ ਹਨ, ਜਦੋਂ ਕਿਸੇ ਕਾਢ ਜਾਂ ਖੋਜ ਦਾ ਫੁਰਨਾ ਕਿਸੇ ਹੋਰ ਨੂੰ ਫੁਰਿਆ ਹੁੰਦਾ ਹੈ, ਤੇ ਉਸਦਾ ਸਿਹਰਾ ਕੋਈ ਦੂਸਰਾ ਲੈ ਜਾਂਦਾ ਹੈ। ਕਿਉਂਕਿ ਉਹ ਉਸ ਕਾਢ ਨੂੰ ਲਿਖਤੀ ਜਾਂ ਅਮਲੀ ਰੂਪ ਵਿਚ ਪੇਸ਼ ਕਰਕੇ, ਉਸਦਾ ਪੇਟੈਂਟ ਆਪਣੇ ਨਾਉਂ ਕਰਵਾ ਲੈਂਦਾ ਹੈ। ਕਈ ਵਾਰ ਇਹ ਗੱਲ ਉਚਿਤ ਵੀ ਲੱਗਦੀ ਹੈ। ਕਿਉਂਕਿ ਪਹਿਲੇ ਫੁਰਨੇ ਵਾਲੇ ਤੋਂ ਅਗਲੀ ਲੋੜੀਂਦੀ ਕਾਰਵਾਈ ਕਰਨ ਵਿਚ ਢਿੱਲ ਮੱਠ ਹੋ ਗਈ ਹੁੰਦੀ ਹੈ।

ਪਰੰਤੂ ਹਰ ਵਾਰ ਏਦਾਂ ਵੀ ਨਹੀਂ ਹੁੰਦਾ। ਕਈਆਂ ਨੂੰ ਆਪਣੇ ਨਾਉਂ ਕਰਾਉਣ ਦੀ ਇਛਾ ਹੀ ਨਹੀਂ ਹੁੰਦੀ। ਕਈਆਂ ਕੋਲ ਸਮਾਂ ਜਾਂ ਸਾਧਨ ਨਹੀਂ ਹੁੰਦਾ। ਪਰ ਪਿਛੋਂ ਜਾ ਕੇ ਕਈਆਂ ਦੇ ਚੇਲੇ, ਸਮਰਥਕ ਜਾਂ ਵਾਰਸ, ਇਹ ਗੱਲ ਆਪਣੇ ਹੀ ਆਗੂ ਜਾਂ ਗੁਰੂ ਦੇ ਨਾਉਂ ਨਾਲ ਜੋੜਨ ਲਈ, ਅਜਿਹਾ ਪ੍ਰਚਾਰ ਅਤੇ ਵਿਸ਼ਵਾਸ ਕਰਨ ਲਗ ਪੈਂਦੇ ਹਨ।

ਆਖਿਆ ਜਾਂਦਾ ਹੈ ਕਿ ਸਿਖ ਮੱਤ ਦਾ ਮੁੱਢ ਗੁਰੂ ਨਾਨਕ ਦੇਵ ਤੋਂ ਬੱਝਾ। ਪਰ ਇਹ ਗੱਲ ਪੂਰੀ ਤਰ੍ਹਾਂ ਸਹੀ ਨਹੀਂ ਜਾਪਦੀ। ਜੇਕਰ ਮੁੱਢ ਬੱਝਣ ਦਾ ਕਾਰਨ ਧਾਰਮਿਕ ਵਿਚਾਰਾਂ ਦੀ ਵਿਰੋਧਤਾ, ਜਾਂ ਪ੍ਰੋੜਤਾ ਨੂੰ ਆਖਦੇ ਹਾਂ, ਤਾਂ ਇਹ ਵੀ ਦੇਖਣਾ ਪਵੇਗਾ, ਕਿ ਨਵੀਂ ਵਿਚਾਰਧਾਰਾ, ਗੁਰੂ ਸਾਹਿਬ ਦੀ ਨਿਰੋਲ ਆਪਣੀ ਹੈ, ਜਾਂ ਇਹ ਸੋਚ ਕਿਸੇ ਹੋਰ ਪਾਸਿਓਂ ਗ੍ਰਹਿਣ ਕੀਤੀ ਗਈ ਹੈ। ਇਸ ਗੱਲ ਦਾ ਸਬੂਤ ਵੀ ਗੁਰਬਾਣੀ ਵਿਚੋਂ ਹੀ ਲੱਭ ਕੇ ਦੇਣਾ ਪੈਣਾ ਹੈ, ਅਤੇ ਪਿਛੋਕੜ ਤੇ ਝਾਤ ਮਾਰਿਆਂ ਸਹਿਜੇ ਹੀ ਲੱਭ ਪੈਂਦਾ ਹੈ।

ਸਾਰੀ ਬਾਣੀ ਸਿਰਫ ਦੋ ਚਾਰ ਵਿਸਿਆਂ ਤੇ ਅਧਾਰਤ ਨਹੀਂ, ਸਗੋਂ ਭਗਤਾਂ ਅਤੇ ਗੁਰੂਆਂ ਨੇ, ਅਨੇਕਾਂ ਵਿਸ਼ਿਆਂ ਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਇਹਨਾਂ ਵਿਚਾਰਾਂ ਵਿਚ ਰੱਬ, ਇਸ ਦੀ ਬਣਤਰ ਅਤੇ ਕਾਰ ਵਿਹਾਰ, ਦੇਵੀ ਦੇਵਤੇ, ਸਾਧ ਸੰਤ,



ਵੇਦ ਪੁਰਾਨ, ਜਪ ਤਪ, ਤੀਰਥ ਧਾਮ, ਨਰਕ, ਸੁਰਗ, ਜਾਤ ਪਾਤ, ਪੁੰਨ ਪਾਪ, ਕਰਮ ਧਰਮ, ਦੁਖ ਸੁਖ, ਵੇਸ ਭੇਖ, ਪਤੀ ਸਤੀ ਆਦਿ ਹਰ ਵਿਸ਼ੇ ਤੇ ਉਸ ਸਮੇਂ ਦੇ ਪ੍ਰਚਲਤ ਵਿਚਾਰਾਂ ਦਾ ਖੁੱਲ੍ਹਕੇ ਖੰਡਨ ਜਾਂ ਮੰਡਨ ਕੀਤਾ ਗਿਆ ਹੈ। ਆਓ ਦੇਖੀਏ ਇਹ ਪਹਿਲ ਕਿਸ ਨੇ ਕੀਤੀ ਹੈ?

ਗੁਰੂ ਨਾਨਕ ਦੇਵ ਦਾ ਜਨਮ 1469 ਈ: ਵਿੱਚ ਹੋਇਆ। ਉਹਨਾਂ ਤੋਂ ਪਹਿਲਾਂ ਹੋਏ ਭਗਤਾਂ ਦੀ ਬਾਣੀ ਨੂੰ, ਬਾਕੀ ਗੁਰੂਆਂ ਦੀ ਬਾਣੀ ਨਾਲ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨ ਦਾ ਭਾਵ ਹੈ ਕਿ ਉਹਨਾਂ ਦੀ ਵਿਚਾਰਧਾਰਾ ਅਤੇ ਸਿਧਾਂਤ, ਗੁਰੂਆਂ ਨਾਲ ਮੇਲ ਖਾਂਦੇ ਹਨ। ਇਹਨਾਂ ਵਿਚ ਸਭ ਤੋਂ ਪਹਿਲਾਂ ਸ਼ੇਖ ਫਰੀਦ ਹੋਏ, ਜੋ ਗੁਰੂ ਨਾਨਕ ਦੇਵ ਤੋਂ ਕੋਈ ਤਿੰਨ ਸੌ ਸਾਲ ਪਹਿਲਾਂ, 1173 ਈ. ਵਿਚ ਪੈਦਾ ਹੋਏ। ਫਰੀਦ ਤੋਂ ਸੌ ਕੁ ਸਾਲ ਬਾਅਦ, ਤ੍ਰਿਲੋਚਨ ਅਤੇ ਨਾਮਦੇਵ ਹੋਏ। ਇਹਨਾਂ ਤੋਂ ਸਵਾ ਕੁ ਸੌ ਸਾਲ ਬਾਅਦ ਕਬੀਰ ਅਤੇ ਰਵਿਦਾਸ ਹੋਏ। ਇਹਨਾਂ ਤੋਂ 18 ਸਾਲ ਬਾਅਦ ਧੰਨਾ ਅਤੇ ਧੰਨੇ ਤੋਂ 50 ਕੁ ਸਾਲ ਬਾਅਦ ਗੁਰੂ ਨਾਨਕ ਦੇਵ ਪੈਦਾ ਹੋਏ। ਇਸ ਤਰ੍ਹਾਂ ਭਗਤ ਪੀਪਾ, ਸੈਣ ਅਤੇ ਪਰਮਾਨੰਦ ਆਦਿ ਨੂੰ ਗਿਣਕੇ ਗੁਰੂ ਨਾਨਕ ਦੇਵ ਨੌਂਵੇਂ ਜਾਂ ਦਸਵੇਂ ਨੰਬਰ ਤੇ ਆਉਂਦੇ ਹਨ।

ਗੁਰਬਾਣੀ ਵਿਚ ਸਭ ਤੋਂ ਮੁੱਖ ਅਤੇ ਵੱਡੀ ਗੱਲ 'ਬਹੁ-ਦੇਵ ਵਾਦ 'ਤੋਂ 'ਇਕ ਰੱਬ' ਵੱਲ ਮੋੜਾ ਕੱਟਣ ਦੀ ਆਖੀ ਜਾਂਦੀ ਹੈ। ਅਤੇ ਹੈ ਵੀ। ਬਾਣੀ ਦਾ ਅਤੇ ਬਾਣੀ ਦੇ ਮੂਲ ਮੰਤਰ ਦਾ ਪਹਿਲਾ ਸ਼ਬਦ '੧ਓਂਕਾਰ ਹੀ ਲਿਖਿਆ ਜਾਂਦਾ ਹੈ। ਇਹ ਸ਼ਬਦ ਕਿਥੋਂ ਆਇਆ ਹੋਵੇਗਾ? ਬਾਬੇ ਨਾਨਕ ਦੀ ਤਸਵੀਰ ਯਾਦ ਕਰੋ। ਮਾਲਾ ਵਾਲੇ ਹੱਥ ਦੀ ਖੜ੍ਹੀ ਕੀਤੀ ਹੋਈ, ਇੱਕ ਉਂਗਲ ਵਿਚੋਂ ਨਿਕਲਿਆ ਪ੍ਰਤੀਤ ਹੁੰਦਾ ਹੈ। ਪਰ ਕਬੀਰ ਦਾ ਇਹ ਸ਼ਬਦ ਕੁਝ ਹੋਰ ਕਹਿ ਰਿਹਾ ਹੈ।

ਅਲਾ ਏਕ ਨੂਰ ਉਪਜਿਆ ਤਾ ਕੀ ਕੈਸੀ ਨਿੰਦਾ।  
ਵੋਹੀ ਨੂਰ ਤੇ ਸਭ ਜਗ ਉਪਜਿਆ ਕੌਣ ਭਲਾ ਕੌਣ ਮੰਦਾ।

ਫੇਰ ਇਹਨਾਂ ਹੀ ਤੁਕਾਂ ਨੂੰ ਹੋਰ ਸੋਧਕੇ ਇਸ ਤਰ੍ਹਾਂ ਵੀ ਲਿਖਿਆ ਹੋਇਆ ਹੈ;-

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ।  
ਏਕ ਨੂਰ ਤੇ ਸਭ ਜਗ ਉਪਜਿਆ ਕਉਨ ਭਲੇ ਕੋ ਮੰਦੇ।

ਕਬੀਰ ਤੋਂ ਪਿਛੋਂ ਲਿਖੀ ਬਾਣੀ ਦੀ ਇਹ ਤੁਕ, ਉਸੇ ਦੀ ਪ੍ਰੋੜਤਾ ਕਰ ਰਹੀ ਹੈ;-

ਏਕ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ। ਜਾਂ  
ਅਨਿਕ ਭਾਤਿ ਹੋਇ ਪਸਰਿਆ ਨਾਨਕ ਏਕੰਕਾਰ।

ਇਸੇ ਤਰਾਂ ਕਬੀਰ ਦੀਆਂ ਇਹ ਤੁਕਾਂ ਵੀ ਦੇਖੋ।

ਈਸਰੁ ਬ੍ਰਹਮਾ ਦੇਵੀ ਦੇਵਾ। ਇੰਦ੍ਰ ਤਪੇ ਮੁਨਿ ਤੇਰੀ ਸੇਵਾ। ਜਾਂ  
ਪੂਜਾ ਕਰਉ ਨ ਨਿਵਾਜ ਗੁਜਾਰਉ। ਏਕ ਨਿਰੰਕਾਰ ਲੇ ਰਿਦੈ ਨਮਸਕਾਰਉ।

ਗੁਰਬਾਣੀ ਦੀਆਂ ਇਹ ਤੁਕਾਂ ਵੀ ਇਸੇ ਦੀ ਹਾਮੀ ਭਰਦੀਆਂ ਹਨ।

ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ  
ਏਕ ਹੀ ਸਰੂਪ ਸਭੈ ਏਕੈ ਜੋਤ ਜਾਨਬੋ।

ਮੂਲ ਮੰਤਰ ਦਾ ਅਗਲਾ ਸ਼ਬਦ ਹੈ ਸੱਚ, ਸੱਤ ਜਾਂ ਸਤਿਨਾਮ। ਪਰ ਇਸ ਤੋਂ ਪਹਿਲਾਂ ਰਵਿਦਾਸ ਨੇ ਵੀ ਇਸ ਤਰ੍ਹਾਂ ਵਰਤਿਆਂ ਹੈ;-

ੴਕਾਰ ਹੈ ਸਤਿਨਾਮ ਆਦਿ ਜੁਗਾਦ ਸਭ ਸਤ।

ਜੋ ਪਿੱਛੋਂ ਬਾਣੀ ਵਿਚ ਇਸ ਤਰ੍ਹਾਂ ਆਇਆ ਹੈ,

'ੴ ਸਤਿਨਾਮ.... ਤੋਂ ਲੈ ਕੇ, ਨਾਨਕ ਹੋਸੀ ਭੀ ਸਚ' ਤੱਕ ਸਾਰਾ ਮੂਲ ਮੰਤਰ। ਅੱਗੋਂ ਇਸੇ 'ਸੱਤ' ਨੂੰ ਹੋਰ ਮਹਾਨਤਾ ਦਿੰਦੇ ਹੋਏ ਲਿਖਿਆ ਹੈ ਕਿ ਸੱਚ ਦੇ ਸਾਹਮਣੇ ਝੂਠ ਨਹੀਂ ਟਿਕਦਾ ;-

ਰਵਿਦਾਸ ਸਤਿ ਕਹਿ ਸਾਮੁਹੇ ਟਿਕਵੈ ਨਾਹਿ ਅਸਤਿ।

ਤੇ ਇਸੇ ਨੂੰ ਬਾਣੀ ਵਿਚ ਗੁਰੂ ਜੀ ਨੇ ਇਸ ਤਰ੍ਹਾਂ ਪਰਗਟ ਕੀਤਾ ਹੈ ;-

ਕੂੜ ਨਿਖੁਟੇ ਨਾਨਕਾ ਓੜਕ ਸਚ ਸਹੀ।

ਭਗਤ ਬਾਣੀ ਵਿਚ ਜੋਤ ਰੂਪੀ ਰੱਬ ਦੇ ਪ੍ਰਕਾਸ਼ਮਾਨ ਹੋਣ ਸਬੰਧੀ ਇਸ ਤਰ੍ਹਾਂ ਲਿਖਿਆ ਹੈ;-

ਪ੍ਰਗਟੀ ਜੋਤਿ ਮਿਟਿਆ ਅੰਧਿਆਰਾ।

ਤੇ ਭਾਈ ਗੁਰਦਾਸ ਨੇ ਇਸ ਦਾ ਖੁਲਾਸਾ ਇਹ ਕਹਿਕੇ ਕੀਤਾ ਹੈ :-

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਆ।

ਸਿੱਖ, ਸਤਗੁਰੂ, ਖਾਲਸਾ ਆਦਿ ਅਜੋਕੇ ਬਹੁ ਪ੍ਰਚਲਤ ਸ਼ਬਦ ਵੀ ਪਹਿਲਾਂ ਭਗਤ ਬਾਣੀ ਵਿਚ ਲਿਖੇ ਮਿਲਦੇ ਹਨ :-

ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ। ਜਾਂ

ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ।

ਇਹਨਾਂ ਸ਼ਬਦਾਂ ਨੂੰ ਪਿਛੋਂ ਗੁਰੂਆਂ ਨੇ ਇਸ ਤਰ੍ਹਾਂ ਵਰਤਿਆ ਹੈ :-

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ। ਜਾਂ

ਖਾਲਸਾ ਮੇਰੋ ਰੂਪ ਹੈ ਖਾਸ। ਜਾਂ,

ਖਾਲਸਾ ਅਕਾਲ ਪੁਰਖ ਕੀ ਫੌਜ। ਆਦਿ।

ਮੁੱਖ ਵਿਚਾਰ ਤਾਂ ਜੇ ਇਕ ਵੀ ਕਿਸੇ ਨਾਲ ਮੇਲ ਖਾ ਜਾਵੇ ਤਾਂ ਸਾਰੀ ਵਿਚਾਰਧਾਰਾ ਹੀ ਬਦਲ ਜਾਂਦੀ ਹੈ। ਜਿਵੇਂ ਉਪਰੋਕਤ ਵਿਚਾਰ, ਕਿ ਪ੍ਰਮਾਤਮਾ ਇਕ ਹੈ, ਜੋ ਸਰਬ ਵਿਆਪੀ, ਸਰਬ-ਸ਼ਕਤੀਮਾਨ, ਅਤੇ ਸਰਬਗੁਣ ਸੰਪੰਨ ਹੈ, ਆਦਿ ਜੁਗਾਦ ਸੱਚ ਹੈ ਅਤੇ ਸਭ ਕੁਝ ਉਸਦੇ ਹੁਕਮ ਨਾਲ ਹੁੰਦਾ ਹੈ। ਤਾਂ ਅੱਗੋਂ ਬਾਕੀ ਸਾਰੇ ਵਿਚਾਰ ਇਸੇ ਆਸ਼ੇ ਨਾਲ ਹੀ ਤਹਿ ਹੁੰਦੇ ਹਨ। ਪ੍ਰੰਤੂ ਗੁਰੂ ਨਾਨਕ ਦੇਵ ਤੋਂ ਪਹਿਲਾਂ ਹੋਏ ਭਗਤਾਂ ਵੱਲੋਂ, ਅਨੇਕਾਂ ਵਿਸ਼ਿਆਂ ਤੇ ਰਚੀ ਭਗਤ ਬਾਣੀ ਨੂੰ, ਜਦੋਂ ਗੁਰਬਾਣੀ ਨਾਲ ਮੇਲ ਕੇ ਦੇਖਦੇ ਹਾਂ, ਤਾਂ ਸਾਫ ਪਤਾ ਲਗਦਾ ਹੈ, ਕਿ ਭਗਤਾਂ ਦੇ ਵਿਚਾਰਾਂ ਨੂੰ ਗੁਰੂਆਂ ਨੇ ਮਾਨਤਾ ਹੀ ਨਹੀਂ ਦਿੱਤੀ, ਸਗੋਂ ਉਹਨਾਂ ਨੂੰ ਹੀ ਵਿਸਥਾਰ ਦੇ ਕੇ ਗੁਰਬਾਣੀ ਦੀ ਰਚਨਾ ਕੀਤੀ ਗਈ ਹੈ।

ਪ੍ਰੰਤੂ ਸਿਖ ਮੱਤ ਦੇ ਲੇਖਕਾਂ ਵਿਚ ਇਹ ਵਿਵਾਦ ਅਜੇ ਵੀ ਚੱਕਰ ਕੱਟ ਰਿਹਾ ਹੈ ਕਿ ਗੁਰੂ ਨਾਨਕ ਅਤੇ ਕਬੀਰ ਵਿਚੋਂ ਕੌਣ, ਕਿਸ ਦਾ ਗੁਰੂ ਜਾਂ ਚੇਲਾ ਸੀ। ਜਦੋਂ ਕਿ ਇਤਿਹਾਸਕ ਤੱਥਾਂ ਦੀ ਰੌਸ਼ਨੀ ਵਿਚ ਕਬੀਰ ਦੀ ਜਨਮ ਮਿਤੀ ਤੇ ਜਨਮ ਸਥਾਨ ਨੂੰ ਦੇਖਦਿਆਂ ਇਹ ਵਿਵਾਦ ਤਦ ਤਕ ਬੇਲੋੜਾ ਹੈ, ਜਦ ਤਕ ਕੋਈ ਖੋਜੀ ਵਿਦਵਾਨ, ਪ੍ਰਚਲਤ ਮਿਤੀ ਅਤੇ ਸਥਾਨ ਨੂੰ ਗਲਤ ਸਿਧ ਕਰਕੇ, ਕਬੀਰ ਨੂੰ ਨਾਨਕ ਦਾ ਸਮਕਾਲੀ ਸਿੱਧ ਨਹੀਂ ਕਰ ਦਿੰਦਾ। ਮੌਜੂਦਾ ਤੱਥਾਂ ਦੇ ਆਧਾਰ ਤੇ ਗਿਆਨੀ ਸ਼ੇਰ ਸਿੰਘ



ਆਪਣੀ ਕਿਤਾਬ ਵਿਚ ਇਹ ਤਾਂ ਮੰਨਦੇ ਹਨ ਕਿ ਕਬੀਰ ਨਾਨਕ ਤੋਂ ਪਹਿਲਾਂ ਹੋਇਆ ਹੈ, ਪਰ ਉਸ ਨੂੰ ਨਾਨਕ ਦਾ ਗੁਰੂ ਜਾਂ ਮਾਰਗ ਦਰਸ਼ਕ ਮੰਨਣ ਲਈ ਤਿਆਰ ਨਹੀਂ।

ਉਂਜ ਕਿਸੇ ਹੱਦ ਤਕ ਉਹ ਠੀਕ ਵੀ ਹਨ। ਪਰ ਜੇਕਰ ਮੰਨਣ ਦਾ ਇਰਾਦਾ ਹੁੰਦਾ ਤਾਂ ਇਹ ਦਲੀਲ ਵੀ ਦੇ ਸਕਦੇ ਸਨ ਕਿ ਸਿਖ ਵੀ ਤਾਂ ਗੁਰੂਆਂ ਨੂੰ ਮਿਲੇ ਜਾਂ ਦੇਖੇ ਬਿਨਾਂ, ਬਾਣੀ ਰਾਹੀਂ ਉਹਨਾਂ ਨੂੰ ਗੁਰੂ ਮੰਨ ਰਹੇ ਹਨ। ਖੈਰ, ਸ਼ੇਰ ਸਿੰਘ ਅਨੁਸਾਰ ਨਾਨਕ ਅਤੇ ਕਬੀਰ ਸਿਰਫ ਤਿੰਨ ਗੱਲਾਂ, ਜਾਣੀ ਜਾਤਪਾਤ, ਮੂਰਤੀ ਪੂਜਾ ਅਤੇ ਪੁਜਾਰੀ ਜਮਾਤਾਂ ਦੇ ਗਲਬੇ ਦਾ ਵਿਰੋਧ ਕਰਨ ਤਕ ਹੀ ਸਹਿਮਤ ਸਨ। ਅਤੇ ਇਸ ਉਪਰ ਵੀ ਇਹ ਕਹਿਕੇ ਪੋਚਾ ਮਾਰ ਦਿਤਾ ਕਿ ਇਹ ਗੱਲਾਂ ਤਾਂ ਕਬੀਰ ਤੋਂ ਪਹਿਲਾਂ ਅਤੇ ਕਬੀਰ ਦੇ ਸਮਕਾਲੀਆਂ ਵਲੋਂ ਵੀ ਕੀਤੀਆਂ ਜਾਂ ਉਠਾਈਆਂ ਗਈਆਂ ਸਨ। ਇਸ ਤੋਂ ਲਗਦਾ ਹੈ, ਉਹ ਕਿਸੇ ਵੀ ਹਾਲਤ ਵਿਚ ਗੁਰਮਤਿ ਦੇ ਫਲਸਫੇ ਉਤੇ ਕਬੀਰ ਦਾ ਪ੍ਰਭਾਵ ਕਬੂਲ ਕਰਨ ਲਈ ਤਿਆਰ ਨਹੀਂ। ਸਗੋਂ ਕਹਿੰਦੇ ਹਨ ਕਿ ਕਬੀਰ ਤਾਂ ਮੌਡੀਫਾਈਡ ਵੈਸ਼ਨਵ ਸੀ।

ਇਸੇ ਤਰ੍ਹਾਂ ਸਿੱਖ ਮੱਤ ਨੂੰ ਨਵਾਂ ਜਾਂ ਪੁਰਾਣਾ, ਤੇ ਇਸਨੂੰ ਹਿੰਦੂ ਮੱਤ ਦਾ ਹੀ ਰੂਪ ਜਾਂ ਬਿਲਕੁਲ ਵੱਖਰਾ ਰੂਪ, ਕਹਿਣ ਵਾਲੇ ਵਿਦਵਾਨਾਂ ਦੇ ਵਿਚਾਰ ਵੀ ਵੱਖੋ ਵੱਖਰੇ ਹਨ ਜੋ ਗਿਆਨੀ ਸ਼ੇਰ ਸਿੰਘ ਵਲੋਂ ਲਿਖੀ ਪੁਸਤਕ, 'ਫਿਲਾਸਫੀ ਆਫ ਸਿਖਇਜਮ' ਵਿਚ ਇਸ ਤਰ੍ਹਾਂ ਲਿਖੇ ਮਿਲਦੇ ਹਨ:-

**ਮੈਕਾਲਫ** - ਇਹ ਧਰਮ ਅਰਬੀ ਅਤੇ ਈਸਾਈਅਤ ਦੇ ਪ੍ਰਭਾਵ ਤੋਂ ਬਿਲਕੁਲ ਕੋਰਾ ਅਤੇ ਇਕ ਰੱਬ-ਵਾਦ ਦੇ ਸਿਧਾਂਤ ਤੇ ਅਧਾਰਤ ਹੈ, ਜਿਸ ਨੇ ਹਿੰਦੂ ਮੱਤ ਦੀਆਂ ਰਵਾਇਤਾਂ ਨੂੰ ਤਿਆਗ ਕੇ ਆਪਣੇ ਹੀ ਢੰਗ ਨਾਲ ਨਵੇਂ ਇਖਲਾਕੀ ਤੌਰ ਤਰੀਕੇ, ਧਾਰਮਿਕ ਰਸਮਾਂ ਅਤੇ ਮਾਪਦੰਡ ਅਪਨਾਏ ਹੋਏ ਹਨ, ਜਿਹੜੇ ਕਿ ਨਾਨਕ ਦੇ ਦੇਸ਼ ਅਤੇ ਕਾਲ ਵਿਚ ਪ੍ਰਚਲਤ ਮਾਨਤਾਵਾਂ ਦੇ ਬਿਲਕੁਲ ਉਲਟ ਸਨ।

**ਟਕਸਾਲੀ ਸਿੱਖ** - ਪੁਰਾਤਨ ਪੰਥੀ ਜਾਂ ਟਕਸਾਲੀ ਸਿਖ ਕਹਿੰਦੇ ਹਨ ਕਿ ਸਿਖ ਮੱਤ ਬਿਲਕੁਲ ਨਵਾਂ ਅਤੇ ਰੱਬ ਵੱਲੋਂ ਚਲਾਇਆ ਧਰਮ ਹੈ, ਜੋ ਹੋਰਾਂ ਧਰਮਾਂ ਦੇ ਪ੍ਰਭਾਵ ਤੋਂ ਬਿਲਕੁਲ ਮੁਕਤ ਹੈ।

**ਮਿਸ ਡੋਰੋਥੀ ਫੀਲਡ** - ਗ੍ਰੰਥ ਸਾਹਿਬ ਨੂੰ ਪੜਿਆਂ ਇਹ ਗੱਲ ਬਿਲਕੁਲ ਸਪਸ਼ਟ ਹੋ ਜਾਂਦੀ ਹੈ ਕਿ ਸਿਖਮੱਤ, ਦੁਨੀਆਂ ਦਾ ਇਕ ਨਵਾਂ ਅਤੇ ਨਿਆਰਾ ਧਰਮ ਹੈ। ਪਰਖਿਆ ਜਾਵੇ ਤਾਂ ਕਈ ਗੱਲਾਂ ਵਿੱਚ ਇਹ ਦੁਨੀਆਂ ਦੇ ਧਰਮਾਂ ਚੋਂ ਪਹਿਲੇ ਨੰਬਰ ਤੇ ਆਵੇਗਾ।

**ਗਿਆਨੀ ਸ਼ੇਰ ਸਿੰਘ** - ਸਿੱਖ ਮੱਤ ਦਾ ਪਿਛੋਕੜ ਇਕੱਲਾ ਹਿੰਦੂ ਮੱਤ ਦਾ ਨਹੀਂ, ਸਗੋਂ ਆਰੀਅਨ ਅਤੇ ਅਰਬੀ, ਦੋਹਾਂ ਵਾਲਾ ਹੈ। ਇਹ ਇਸਲਾਮ ਅਤੇ ਹਿੰਦੂ ਮੱਤ ਦਾ ਮਿਸ਼ਰਣ ਹੈ। ਅਜਿਹੀ ਬਣਤਰ ਅਤੇ ਫਲਸਫਾ ਇਸ ਤੋਂ ਪਹਿਲਾਂ ਦੁਨੀਆਂ ਵਿਚ ਕਿਧਰੇ ਅਤੇ ਕਦੇ ਵੀ ਮੌਜੂਦ ਨਹੀਂ ਸੀ, ਭਾਵੇਂ ਕਿ ਇਸ ਦਾ ਸਾਰਾ ਇੱਟ ਵੱਟਾ ਖਿਲਰੇ ਹੋਏ ਰੂਪ ਵਿਚ ਤਾਂ ਪਿਆ ਸੀ, ਪਰ ਇਸ ਨੂੰ ਇਕੱਠਾ ਕਰ ਕੇ ਗੁਰੂਆਂ ਦੁਆਰਾ ਇਕ ਨਵਾਂ ਮਾਡਲ ਤਿਆਰ ਕੀਤਾ ਗਿਆ ਹੈ।

**ਡਾ: ਨਾਰੰਗ** - ਨਾਨਕ ਉਸ ਸਮੇਂ ਦਾ ਪਹਿਲਾ ਹਿੰਦੂ ਸੁਧਾਰਕ ਸੀ। ਸਿਖ ਮੱਤ ਉਸੇ ਹਿੰਦੂ ਮੱਤ ਦਾ ਸੋਧਿਆ ਹੋਇਆ ਰੂਪ ਹੈ। ਇਸ ਕਥਨ ਦੀ ਪ੍ਰਤੀਕਿਰਿਆ ਵਜੋਂ

ਗਿਆਨੀ ਸ਼ੇਰ ਸਿੰਘ ਲਿਖਦਾ ਹੈ ਕਿ ਨਾਰੰਗ ਇਕ ਚੰਗਾ ਵਿਸ਼ਲੇਸ਼ਕ ਹੈ, ਪਰ ਉਹ ਸਿਖ ਮੱਤ ਨੂੰ ਦੂਸਰੀਆਂ ਸੁਧਾਰਵਾਦੀ ਲਹਿਰਾਂ ਦੀ ਲਾਈਨ ਵਿਚ ਖੜਾ ਕਰਨਾ ਚਾਹੁੰਦਾ ਹੈ। ਕਿਉਂਕਿ ਉਹ, ਉਹਨਾਂ ਨੁਕਤਿਆਂ ਤੇ ਤਾਂ ਵਧੇਰੇ ਜ਼ੋਰ ਦਿੰਦਾ ਹੈ, ਜਿਹੜੇ ਦੋਵਾਂ ਮੱਤਾਂ ਵੱਲੋਂ ਮੰਨੇ ਜਾਂਦੇ ਹਨ, ਤੇ ਉਹਨਾਂ ਨੂੰ ਛੱਡ ਦਿੰਦਾ ਹੈ, ਜਿਥੇ ਦੋਵੇਂ ਅਸਹਿਮਤ ਹੁੰਦੇ ਹਨ।

**ਏ. ਐਸ. ਗੋਰਡਨ** - ਸਿਖ ਮੱਤ ਹਿੰਦੂ ਮੱਤ ਦਾ ਹੀ ਹਿਸਾ ਹੈ ਜੋ ਇਸਲਾਮ ਤੋਂ ਪ੍ਰਭਾਵਤ ਹੈ।

**ਮਿਰਜਾ ਗੁਲਾਮ ਅਹਿਮਦ** - ਉਹ ਆਪਣੀ ਕਿਤਾਬ 'ਸੱਤ ਬਚਨ' ਵਿਚ ਨਾਨਕ ਨੂੰ ਸਾਰੇ ਹਿੰਦੂ ਰਿਸ਼ੀਆਂ ਅਤੇ ਦੇਵਤਿਆ ਨਾਲੋਂ ਉਪਰ, ਅਤੇ ਉਸਦੀ ਸਿਖਿਆ ਨੂੰ ਹਿੰਦੂ ਗ੍ਰੰਥਾਂ ਦੀ ਸਿਖਿਆ ਨਾਲੋਂ ਵਧੀਆ ਮੰਨ ਕੇ ਕਹਿੰਦਾ ਹੈ ਕਿ ਇਹ ਗ੍ਰੰਥ ਕੁਰਾਨ ਦਾ ਹੀ ਰੂਪ ਹੈ, ਇਸ ਲਈ ਨਾਨਕ ਅਸਲ ਵਿਚ ਮੁਸਲਮਾਨ ਹੀ ਸੀ।

**ਬਲੂਮ ਫੀਲਡ** - ਸਿਖ ਮੱਤ ਦੇ ਫਲਸਫੇ ਵਿਚ ਅਜਿਹਾ ਕੁੱਝ ਵੀ ਨਵਾਂ ਨਹੀਂ ਜਿਹੜਾ ਭਾਰਤ ਵਿਚ ਪਹਿਲਾਂ ਕਿਧਰੇ ਅਤੇ ਕਿਸੇ ਵੇਲੇ ਨਾ ਹੋਵੇ। ਨਾਨਕ ਮੁੱਢੋਂ ਹੀ ਹਿੰਦੂ ਸੀ। ਉਸਨੇ ਵੇਦ ਪੁਰਾਨ ਅਤੇ ਸ਼ਾਸ਼ਤਰਾਂ ਦੇ ਨਾਲ ਕੁਰਾਨ ਨੂੰ ਵੀ ਰੱਦ ਕੀਤਾ ਸੀ। ਇਸ ਲਈ ਇਹ ਹਰ ਪਾਸਿਓਂ ਹਿੰਦੂ ਮੱਤ ਹੀ ਹੈ।

**ਡਾ. ਟਰੰਪ** - ਨਾਨਕ ਪੂਰੀ ਤਰ੍ਹਾਂ ਹਿੰਦੂ ਸੀ। ਉਸਨੇ ਬ੍ਰਾਹਮਣ ਵਾਦੀ ਸਿਖਿਆਵਾਂ ਦੇ ਨਾਲ ਨਾਲ, ਵੇਦਾਂ ਪੁਰਾਣਾ ਦੀ ਉਚਤਾ ਨੂੰ ਵੀ ਵੰਗਾਰਿਆ ਸੀ।

ਗੁਰੂ ਨਾਨਕ ਦੇਵ ਤੋਂ ਪਹਿਲਾਂ ਵਾਲੇ ਭਗਤਾਂ ਦੀ ਬਾਣੀ ਦਾ, ਗੁਰੂਆਂ ਦੀ ਬਾਣੀ ਤੇ ਕੋਈ ਪ੍ਰਭਾਵ ਸੀ ਜਾਂ ਨਹੀਂ, ਇਹ ਗੱਲ ਬਾਣੀ ਦੀਆਂ ਹੇਠ ਲਿਖੀਆਂ ਤੁਕਾਂ ਤੋਂ ਬਿਲਕੁਲ ਸਪਸ਼ਟ ਹੋ ਜਾਂਦੀ ਹੈ।

**ਸੰਕੇਤ:** ਭ = **ਭਗਤ ਬਾਣੀ**, **ਗੁ=ਗੁਰਬਾਣੀ**

**ਦੇਵੀ, ਦੇਵਤੇ, ਪੱਥਰ, ਠਾਕੁਰ ਆਦਿ ਵਾਰੇ।**

ਭ = ਦੇਵੀ ਦੇਵਾ ਪੂਜਹਿ ਡੋਲਹਿ ਪਾਰ ਬ੍ਰਹਮੁ ਨਹੀ ਜਾਨਾ।
ਗੁ = ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ।
ਭ = ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾ (ਦੇਵਤੇ)।
ਗੁ = ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ।
ਭ = ਨ ਪਾਥਰੁ ਬੋਲੈ ਨਾ ਕਿਛੁ ਦੇਇ। ਫੋਕਟ ਕਰਮ ਨਿਹਫਲ ਹੈ ਸੇਵ।
ਗੁ = ਠਾਕੁਰੁ ਹਮਰਾ ਸਦ ਬੋਲੰਤਾ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ।

**ਜਪ, ਤਪ, ਪੂਜਾ, ਕਪਟ।**

ਭ = ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ। ਜਾ ਕੈ ਰਿਦੈ ਭਾਉ ਹੈ ਦੂਜਾ।
ਗੁ = ਏਕੋ ਜਪਿ ਏਕੋ ਸਾਲਾਹਿ। ਏਕ ਸਿਮਰ ਏਕੋ ਮਨ ਮਾਹਿ।
ਭ = ਕਰ ਇਸਨਾਨ ਤਿਲਕ ਦੇਇ ਬੈਠੇ ਬਿਧਿ ਸੋ ਦੇਵ ਪੁਜਾਈ।



ਗੁ = ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ।
ਭ = ਛੋਡਿ ਛੋਡਿ ਰੇ ਪਾਖੰਡੀ ਮਨ ਕਪਟ ਨ ਕੀਜੈ।
ਗੁ = ਛੋਡੀ ਲੇ ਪਾਖੰਡਾ, ਨਾਮ ਲਇਐ ਜਾਹਿ ਤਰੰਦਾ।

**ਬੇਦ, ਪੁਰਾਨ, ਮੰਦਰ, ਮਸਜਿਦ, ਮੁੱਲਾਂ, ਪੰਡਤ।**

ਭ = ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨਾ ਊਬਰਨਾ।
ਗੁ = ਬੇਦ ਕਤੇਬ ਸਿੰਮ੍ਰਿਤਿ ਸਭਿ ਸਾਸਤ, ਇਨ ਪੜਿਆ ਮੁਕਤਿ ਨ ਹੋਈ।
ਭ = ਮਸਜਿਦ ਸੋ ਕਛੂ ਘਿਰ ਨਹੀਂ ਮੰਦਿਰ ਸੋ ਨਹੀ ਪਿਆਰ।
ਗੁ = ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ।
ਭ = ਹਿੰਦੂ ਅੰਨ੍ਹਾ ਤੁਰਕੂ ਕਾਣਾ। ਦੁਹਾ ਤੇ ਗਿਆਨੀ ਸਿਆਣਾ।
ਗੁ = ਗੁਣ ਵੀਚਾਰੇ ਗਿਆਨੀ ਸੋਇ। ਗੁਣ ਮਹਿ ਗਿਆਨ ਪ੍ਰਾਪਤ ਹੋਇ।

**ਜਾਤ ਪਾਤ, ਊਚ ਨੀਚ, ਪੰਜ ਦੋਸ਼।**

ਭ = ਊਚੇ ਕੁਲ ਕੇ ਕਾਰਣੇ ਬ੍ਰਾਹਮਣ ਕੋਇ ਨਾ ਹੋਇ।
ਗੁ = ਮਾਨਸ ਦੀ ਜਾਤ ਸਭੈ ਏਕੈ ਪਹਿਚਾਨਬੋ।
ਭ = ਏਕ ਜੋਤਿ ਤੇ ਜਉ ਸਭ ਉਪਜੈ ਤਉ ਊਚ ਕਸ ਮਾਨ।
ਗੁ = ਏਕ ਜੋਤਿ ਤੇ ਸਭ ਜਗਿ ਉਪਜਿਆ ਕੌਨ ਭਲੇ ਕੋ ਮੰਦੇ।
ਭ = ਜਿਨ ਕੇ ਹਿਰਦੇ ਸਤ ਬਸਹੀ ਪੰਜ ਦੋਸ ਬਸੇ ਨਾਹਿ।
ਗੁ = ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨਾ ਮਨ ਸਿਉ ਲਿਆਵੈ।

**ਤੀਰਥ, ਇਸਨਾਨ, ਮੈਲ।**

ਭ = ਅੰਤਰਿ ਮੈਲੁ ਜੇ ਤੀਰਥ ਨਾਵੈ। ਜਾਂ-ਨਿਤਿ ਨਿਤਿ ਮੇਡੁਕ ਨਾਵਹਿ।
ਗੁ = ਮਲੁ ਹਉਮੈ ਧੋਤੀ ਕਿਵੈ ਨ ਉਤਰੈ। ਜਾਂ-ਤਨਿ ਧੋਤੈ ਮਨ ਹਛਾ ਨਾ ਹੋਇ।
ਭ = ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੇ ਨਿਹਕਾਮਾ।
ਗੁ = ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ।
ਭ = ਲਉਕੀ ਅਠਸਠਿ ਤੀਰਥ ਨ੍ਹਾਈ। ਕਉਰਾਪਨ ਤਉ ਨ ਜਾਈ।
ਗੁ = ਬਾਹਰਿ ਧੋਤੀ ਤੂੰਮੜੀ ਅੰਦਰਿ ਵਿਸ ਨਿਕੋਰ।

**ਸੁਚ, ਜੂਠ, ਸੂਤਕ।**

ਭ = ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ।
ਗੁ = ਸੂਚੇ ਏਹਿ ਨ ਆਖੀਅਹਿ ਬਹਿਨ ਜਿ ਪਿੰਡਾ ਧੋਇ।
ਭ = ਬਾਸਨ (ਭਾਂਡਾ) ਮਾਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ।
ਗੁ = ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ।

**ਜਨਮ, ਪੁਨਰ ਜਨਮ, ਨਰਕ।**

ਭ = ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨਾ ਆਵੈ।

ਗੁ = ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ।
ਭ = ਕਵਨੁ ਨਰਕੁ ਕਿਆ ਸੁਰਗ ਬਿਚਾਰਾ ਸੰਤਨ ਦੋਊ ਰਾਦੇ।
ਗੁ = ਨਰਕ ਸੁਰਗ ਨਹੀ ਜੰਮਣ ਮਰਣਾ ਨਾ ਕੋ ਆਇ ਜਾਇਦਾ।
ਭ = ਸੋ ਧਿਆਨ ਧਰੋ ਬਹੁਰ ਨਾ ਧਰਨਾ। ਐਸੇ ਮਰਹੁ ਜਿ ਬਹੁਰਿ ਨਾ ਮਰਨਾ।
ਗੁ = ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ।

**ਖੋਜ, ਮਿਲਾਪ।**

ਭ = ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋਈ ਪਾਵੈ।
ਗੁ = ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ।
ਭ = ਬਨ ਖੋਜਹਿ ਪ੍ਰਿਅ ਨਾ ਮਿਲਹਿ।
ਗੁ = ਕਾਹੇ ਰੇ ਬਨ ਖੋਜਨ ਜਾਈ।

**ਗਰਬ, ਅਭਿਮਾਨ, ਅਹੰਕਾਰ**

ਭ = ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਆਵਾਸੁ।
ਗੁ = ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ।
ਭ = ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ।
ਗੁ = ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦਿਉ ਮੁਖਿ ਲਾਇਆ।

**ਮਾਸ, ਮਦਿਰਾ, ਮੰਦੇ ਕੰਮ**

ਭ = ਸੰਤੋ ਪਾਂਡੇ ਨਿਪੁਨ ਕਸਾਈ। ਬਕਰਾ ਮਾਰ ਭੈਸ ਪਰ ਧਾਵੈ ਦਿਲ ਕੇ ਦਰਦ ਨਾ ਆਈ।
ਗੁ = ਮਾਨਸ ਖਾਣੇ ਕਰੇ ਨਿਵਾਜ। ਛੁਰੀ ਵਗਾਇਣ ਤਿਨ ਗਲੁ ਤਾਗ।
ਭ = ਰਵਿਦਾਸ ਮਦਿਰਾ ਕਾ ਪੀਜੀਐ ਜੋ ਚੜੇ ਚੜੇ ਉਤਰਾਇ।
ਗੁ = ਨਾਮ ਖੁਮਾਰੀ ਨਾਨਕਾ ਚੜੀ ਰਹੇ ਦਿਨ ਰਾਤ।
ਭ = ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ।
ਗੁ = ਮੰਦੇ ਕੰਮੀ ਨਾਨਕਾ ਜਦ ਕਦ ਮੰਦਾ ਹੋਇ।

**ਰਾਜਾ, ਪਰਜਾ, ਮਨ, ਖੇਤ।**

ਭ = ਐਸਾ ਚਾਹੂੰ ਰਾਜ ਮੈ ਜਹਾ ਮਿਲੈ ਸਭਨ ਕੋ ਅੰਨ। ਛੋਟ ਬੜੇ ਸਭ ਸਮ ਬਸੈ ਰਵਿਦਾਸ ਰਹੇ ਪ੍ਰਸੰਨ।
ਗੁ = ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ।
ਭ = ਫਰੀਦਾ ਮਨੁ ਮੈਦਾਨ ਕਰਿ ਟੋਏ ਟਿਬੇ ਲਾਹਿ।
ਗੁ = ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ।

**ਜਤ, ਸਤ, ਜਮ, ਕਾਲ।**

ਭ = ਬਿਨ ਸਤ ਸਤੀ ਹੋਇ ਕੈਸੇ ਨਾਰਿ। ਪੰਡਿਤ ਦੇਖਹੁ ਰਿਦੈ ਬੀਚਾਰਿ।



ਗੁ = ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ।
ਭ = ਰਵਿਦਾਸੁ ਜਪੈ ਰਾਮ ਨਾਮਾ। ਮੋਹਿ ਜਮ ਸਿਉ ਨਾਹੀ ਕਾਮਾ।
ਗੁ = ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣ ਸਿਧਾਏ।

**ਅੰਨ, ਬਰਤ, ਦੁਖ, ਸੁਖ।**

ਭ = ਛੋਡਹਿ ਅੰਨੁ ਕਰਹਿ ਪਾਖੰਡ। ਨਾ ਸੋਹਾਗਨਿ ਨਾ ਓਹਿ ਰੰਡ।
ਗੁ = ਅੰਨ ਨਾ ਖਾਇਆ ਸਾਦੁ ਗਵਾਇਆ। ਬਹੁ ਦੁਖ ਪਾਇਆ ਦੂਜਾ ਭਾਇਆ।
ਭ = ਫਰੀਦਾ ਮੈ ਜਾਨਿਆ ਦੁਖੁ ਮੁਝਕੂ ਦੁਖੁ ਸਬਾਇਐ ਜਗਿ।
ਗੁ = ਨਾਨਕ ਦੁਖੀਆ ਸਭੁ ਸੰਸਾਰੁ ਸੋ ਸੁਖੀਆ ਜਿਸ ਨਾਮੁ ਆਧਾਰੁ।

**ਸਾਧ ਸੰਗਤ, ਸੰਤੋਖ।**

ਭ = ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ।
ਗੁ = ਬਿਨ ਸੰਤੋਖ ਨਹੀ ਕੋਊ ਰਾਜੈ। ਸੁਪਨ ਮਨੋਰਥ ਬ੍ਰਿਥੈ ਸਭ ਕਾਜੈ।
ਭ = ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ।
ਗੁ = ਬਿਸਰ ਗਈ ਸਭ ਤਾਤਿ ਪਰਾਈ। ਜਬ ਤੇ ਸਾਧ ਸੰਗਤ ਮੋਹਿ ਭਾਈ।

**ਪੜਨਾ, ਸੁਣਨਾ, ਸਾਕਤ।**

ਭ = ਕਿਆ ਪੜੀਐ ਕਿਆ ਗੁਨੀਐ। ਕਿਆ ਬੇਦ ਪੁਰਾਨਾ ਸੁਨੀਐ।
ਗ = ਪੜੀਐ ਗੁਨੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ।
ਭ = ਕਬੀਰ ਸਾਕਤ ਤੇ ਸੂਕਰ (ਸੂਰ) ਭਲਾ ਰਾਖੈ ਆਛਾ ਗਾਉ।
ਗੁ = ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ।

**ਵੇਸ, ਭੇਖ, ਧੋਤੀ, ਮਾਲਾ।**

ਭ = ਗਜ ਸਾਢੇ ਤੈ ਤੈ ਧੋਤੀਆ। ਜਾਂ-ਗਲੀ ਜਿਨ੍ਹਾ ਜਪ ਮਾਲੀਆ
ਗੁ = ਮਥੇ ਟਿਕਾ ਤੇੜਿ ਧੋਤੀ ਕਖਾਈ। ਜਾਂ-ਧੋਤੀ ਟਿਕਾ ਤੇ ਜਪਮਾਲੀ।
ਭ = ਅੰਤਰੁ ਮਲਿ ਨਿਰਮੁਲ ਨਹੀ ਕੀਨਾ ਬਾਹਰਿ ਭੇਖ ਉਦਾਸੀ।
ਗੁ = ਜੋਗੁ ਨ ਭਗਵੀ ਕਪੜੀ ਜੋਗ ਨ ਮੈਲੇ ਵੇਸਿ।

ਭਗਤਾਂ ਅਤੇ ਗੁਰੂਆਂ ਵਲੋਂ ਮਨੂਵਾਦ ਅਤੇ ਰਾਜ ਭਾਗ ਦੇ ਖਿਲਾਫ, ਸਮੇ ਸਮੇ ਸਿਰ ਵੰਗਾਰ ਜਾਂ ਵਿਦਰੋਹ ਦੀਆਂ ਸੁਰਾਂ ਅਕਸਰ ਹੀ ਉਠਦੀਆਂ ਰਹੀਆਂ ਹਨ। ਸਾਰੀ ਬਾਣੀ ਵਿਚ ਜਾਤ ਪਾਤ ਅਤੇ ਊਚ ਨੀਚ ਦੀ ਨਿੰਦਿਆ ਕੀਤੀ ਗਈ ਹੈ। ਸੁੱਚ ਜੂਠ, ਸੂਤਕ ਪਾਤਕ, ਬਰਤ ਪੂਜਾ ਅਤੇ ਕਰਮ ਕਾਂਡਾਂ ਕਾਰਨ, ਬ੍ਰਾਹਮਣਾ ਨੂੰ ਮਾਸ ਖਾਣੇ, ਕਪਟੀ, ਪਖੰਡੀ ਅਤੇ ਬਨਾਰਸ ਦੇ ਠੱਗ ਵੀ ਆਖਿਆ ਗਿਆ ਹੈ। ਉਸ ਸਮੇਂ ਦੇ ਦੋਵੇਂ ਧਰਮਾ ਤੋਂ ਨਿਰਾਸ ਹੋ ਕੇ, ਇਹ ਵੀ ਆਖਿਆ ਗਿਆ ਕਿ ਅਸੀਂ ਨਾਂ ਤਾਂ ਹਿੰਦੂ ਹਾਂ, ਅਤੇ ਨਾ ਹੀ ਮੁਸਲਮਾਨ। ਪਰ ਕੁੱਝ ਸੁਰਾਂ ਇਸ ਤੋਂ ਵੀ ਉਚੀਆਂ ਸਨ, ਜਿਸ ਨੂੰ ਵੰਗਾਰ ਦੀ ਥਾਂ ਲਲਕਾਰ ਵੀ ਕਹਿ ਸਕਦੇ ਹਾਂ।

ਲਲਕਾਰ ਤੋਂ ਬਣਿਆ ਸ਼ਬਦ 'ਲਲਕਾਰਾ' ਪੰਜਾਬੀਆਂ ਲਈ ਖਾਸ ਮਾਅਨੇ ਰਖਦਾ ਹੈ। ਏਸੇ ਲਈ ਲਲਕਾਰਾ ਮਾਰਨ ਵਾਲੇ ਨੂੰ, ਕਤਲ ਕਰਨ ਵਾਲੇ ਦੇ ਬਰਾਬਰ ਦਾ ਗੁਨ੍ਹਾਗਾਰ ਸਮਝਿਆ ਜਾਂਦਾ ਹੈ। ਕਿਸੇ ਸਮੇਂ ਗੁਰੂ ਨਾਨਕ ਦੇਵ ਨੇ ਵੀ ਲਲਕਾਰਾ ਮਾਰਿਆ ਸੀ। ਭਲਾ ਦੇਖੋ 'ਕਲਿ ਕਾਤੀ ਰਾਜੇ ਕਾਸਾਈ' ਜਾਂ 'ਰਾਜੇ ਸੀਂਹ ਮੁਕੱਦਮ ਕੁੱਤੇ' ਕਹਿ ਦੇਣਾ, ਕਿਸੇ ਲਲਕਾਰੇ ਤੋਂ ਘੱਟ ਹੈ? ਪਰ ਗੁਰੂ ਸਾਹਿਬ ਤੋਂ ਪਹਿਲਾਂ ਭਗਤਾਂ ਵੱਲੋਂ, 'ਹਿੰਦੂ ਅੰਨਾ ਤੁਰਕੂ ਕਾਣਾ' ਕਹਿ ਕੇ, ਦੋਵਾਂ ਧਰਮਾਂ ਵਾਲਿਆਂ ਨੂੰ ਵੰਗਾਰਨਾ ਵੀ ਕੋਈ ਅਜਿਹਾ ਛੋਟਾ ਲਲਕਾਰਾ ਨਹੀਂ, ਜੋ ਕਿਸੇ ਨੂੰ ਸੁਣਿਆ ਨਾ ਹੋਵੇ। ਸਗੋਂ ਇਹ ਗੱਲ ਵੀ ਦੇਖਣ ਵਾਲੀ ਹੈ ਕਿ ਭਗਤ ਤਾਂ ਅਖੌਤੀ ਜਾਤ ਪਾਤ ਦੀ ਚੌਥੀ ਪੌੜੀ ਤੇ ਖੜ੍ਹੇ ਸਨ, ਜਦੋਂ ਕਿ ਗੁਰੂ ਜੀ ਖੱਤਰੀ ਹੋਣ ਕਰਕੇ ਬ੍ਰਾਹਮਣਾ ਤੋਂ ਦੂਜੇ ਨੰਬਰ ਤੇ ਹੀ ਸਨ।

ਆਖਿਆ ਇਹ ਵੀ ਜਾਂਦਾ ਹੈ ਕਿ ਜਾਤ ਪਾਤ ਦੇ ਬੰਧਨ ਤੋੜਨ ਲਈ ਗੁਰੂਆਂ ਨੇ ਆਵਾਜ਼ ਉਠਾਈ। ਉਸ ਸਮੇਂ ਸ਼ੂਦਰਾਂ ਨੂੰ ਨਾਮ ਜਪਣ ਦੀ ਹੀ ਨਹੀਂ, ਸਗੋਂ ਸੁਣਨ ਦੀ ਵੀ ਮਨਾਹੀ ਸੀ। ਸੁਣਨ ਵਾਲਿਆਂ ਦੇ ਕੰਨਾਂ ਵਿਚ ਸਿਕਾ ਢਾਲਕੇ ਪਾਇਆ ਜਾਂਦਾ ਸੀ। ਪਰ ਰਵਿਦਾਸ ਨੇ ਖੁਦ ਹੀ ਨਾਮ ਜਪਣ ਦਾ ਐਲਾਨ ਕਰ ਦਿਤਾ। 'ਰਵਿਦਾਸ ਜਪੈ ਰਾਮ ਨਾਮਾ। ਮੋਹਿ ਜਮ ਸਿਉ ਨਾਹੀ ਕਾਮਾ।' ਇਸ ਤਰ੍ਹਾਂ ਬ੍ਰਾਹਮਣ ਦਾ ਹੀ ਨਹੀਂ, ਸਗੋਂ ਜਮਦੂਤ ਦਾ ਡਰ ਵੀ ਵਗਾਹ ਮਾਰਿਆ। ਤੇ ਉਦੋਂ ਤਾਂ ਹੱਦ ਹੀ ਹੋ ਗਈ, ਜਦੋਂ ਬ੍ਰਾਹਮਣ ਨੂੰ ਪੂਜਣ ਤੋਂ ਇਨਕਾਰੀ ਹੋ ਕੇ, ਉਸਨੂੰ ਚੰਡਾਲ ਦੇ ਬਰਾਬਰ ਖੜਾ ਕਰ ਦਿਤਾ। 'ਰਵਿਦਾਸ ਬ੍ਰਾਹਮਣ ਮਤ ਪੂਜਹਿ, ਜਊ ਹੋਵੈ ਗੁਨ ਹੀਨ। ਪੂਜਹਿ ਚਰਨ ਚੰਡਾਲ ਕੇ, ਜਊ ਹੋਵੈ ਗੁਨ ਪਰਵੀਨ।'

ਤਾਂ ਕੀ ਇਹ ਨਹੀਂ ਲਗਦਾ ਕਿ ਰਵਿਦਾਸ ਅਤੇ ਕਬੀਰ ਆਦਿ ਸ਼ੂਦਰਾਂ ਨੇ, ਜਾਤ ਪਾਤ ਦੇ ਬ੍ਰਾਹਮਣੀ ਬੰਧਨ ਤੋੜਨ ਲਈ, ਆਪ ਹੀ ਝੰਡੇ ਚੁੱਕ ਲਏ ਸਨ, ਤੇ ਪਿਛੋਂ ਗੁਰੂਆਂ ਨੇ ਤਾਂ ਉਹਨਾਂ ਦੇ ਮਿਸ਼ਨ ਦੀ ਪ੍ਰੋੜਤਾ ਹੀ ਕੀਤੀ ਹੈ।

ਅੰਤ ਵਿਚ ਜਨਨੀ, ਯੋਧੇ ਅਤੇ ਮੈਦਾਨ ਦੀ ਗੱਲ।

ਜੰਗਾਂ ਯੁਧਾਂ ਕਾਰਨ ਅਤੇ ਹਥਿਆਰ ਬੰਦ ਖਾਲਸਾ ਸਾਜਣ ਕਰਕੇ, ਗੁਰੂ ਗੋਬਿੰਦ ਸਿੰਘ ਦੀ ਸ਼ਵੀ, ਇਕ ਖਾੜਕੂ ਗੁਰੂ ਵਾਲੀ ਬਣਕੇ ਹੀ ਉਭਰਦੀ ਹੈ। ਜਦੋਂ 'ਗਗਨ ਦਮਾਮਾ ਬਾਜਿਓ, 'ਸੂਰਾ ਸੋ ਪਹਿਚਾਨੀਐ' 'ਜਨਨੀ ਜਨੈ ਤਾ ਭਗਤ ਜਨ' ਆਦਿ ਤੁਕਾਂ ਸੁਣਦੇ ਹਾਂ, ਤਾਂ ਸਹਿਜੇ ਹੀ ਦਸਮੇਸ਼ ਦਾ ਖਿਆਲ ਆ ਜਾਂਦਾ ਹੈ, ਕਿਉਂਕਿ ਉਹਨਾਂ ਦੀ ਸਾਰੀ ਹੀ ਬਾਣੀ, ਇਸ ਤਰ੍ਹਾਂ ਦੇ ਨਿਡਰ ਅਤੇ ਉਚੇ ਸੁਰ ਵਾਲੀ ਹੈ। ਪਰ ਹੈਰਾਨੀ ਹੁੰਦੀ ਹੈ, ਘੱਟੋ ਘੱਟ ਮੈਨੂੰ ਤਾਂ, ਜਦੋਂ ਇਹ ਪਤਾ ਲਗਦਾ ਹੈ, ਕਿ ਇਹ ਤੁਕਾਂ ਤਿੰਨ ਸੌ ਸਾਲ ਪਹਿਲਾਂ ਵਾਲੇ ਦਸਵੇਂ ਗੁਰੂ ਦੀਆਂ ਨਹੀਂ, ਸਗੋਂ ਛੇ ਸੌ ਸਾਲ ਪਹਿਲਾਂ ਹੋਏ ਭਗਤ ਕਬੀਰ ਦੀਆਂ ਹਨ। ਬੰਨਗੀ ਦੇਖੋ:-

**ਭਗਤ ਬਾਣੀ** :-

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤੁ।



ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤ।

ਰਵਿਦਾਸ ਸੋਈ ਸੂਰਾ ਭਲਾ ਜੋ ਲਰੈ ਧਰਮ ਕੇ ਹੇਤ।
ਅੰਗ ਅੰਗ ਕਟਿ ਭੋਇ ਗਿਰੈ ਤਉ ਨਾ ਛਾਡੈ ਖੇਤ।

ਦੀਨ ਦੁਖੀ ਕੇ ਹੇਤ ਜਉ ਬਾਰੇ ਅਪਨੇ ਪਰਾਨ।
ਰਵਿਦਾਸ ਉਹ ਨਰ ਸੂਰ ਕੋ ਸਾਚਾ ਸਤਰੀ ਜਾਨ।

ਜਨਨੀ ਜਨੈ ਤਾ ਭਗਤ ਜਨ ਕੈ ਦਾਤਾ ਕੈ ਸੂਰ।
ਨਹਿ ਤਉ ਜਨਨੀ ਬਾਝ ਰਹੇ ਕਾਹਿ ਗਵਾਵਹਿ ਨੂਰ।

**ਗੁਰੂਬਾਣੀ** :-

ਜਬ ਆਵ ਕੀ ਅਉਧ ਨਿਧਾਨ ਬਨੈ
ਅਤਿ ਹੀ ਰਣ ਮੈ ਤਬ ਜੂਝ ਮਰੋ।

ਜਉ ਤਉ ਪ੍ਰੇਮ ਖੇਲਨ ਕਾ ਚਾਉ।
ਸਿਰ ਧਰਿ ਤਲੀ ਗਲੀ ਮੇਰੀ ਆਉ।

ਜੋ ਸੂਰਾ ਤਿਸ ਹੀ ਹੋਇ ਮਰਣਾ। ਜੋ ਭਾਗੈ ਤਿਸੁ ਜੋਨੀ ਫਿਰਣਾ।
ਪਹਿਲਾ ਮਰਣ ਕਬੂਲਿ ਜੀਵਣ ਕੀ ਛਡਿ ਆਸ।

ਕੀ ਉਪਰੋਕਤ ਤੁਕਾਂ ਤੋਂ ਇਹ ਨਹੀਂ ਲਗਦਾ ਕਿ ਬਾਨੀ ਵਿਚ ਭਗਤਾਂ ਦੀ ਸੁਰ, ਗੁਰੂਆਂ ਦੀ ਸੁਰ ਨਾਲੋਂ ਕਿਸੇ ਗੱਲੋਂ ਨੀਵੀਂ ਨਹੀਂ। ਸਗੋਂ ਧਿਆਨ ਨਾਲ ਦੁਬਾਰਾ ਪੜ੍ਹਕੇ ਦੇਖਿਆਂ ਸਾਫ ਪਤਾ ਲਗਦਾ ਹੈ ਕਿ ਗੁਰੂਆਂ ਤੋਂ ਓਨੀ ਉੱਚੀ ਹੇਕ ਨਹੀਂ ਲੱਗੀ, ਜਿੰਨੀ ਲੱਗਣ ਦਾ ਸਾਨੂੰ ਭਰਮ ਹੈ, ਜਾਂ ਜਿੰਨੀ ਲੱਗਣੀ ਚਾਹੀਦੀ ਸੀ। ਪਰ ਜਦੋਂ ਅਸੀਂ ਮਾਣ ਨਾਲ ਇਹ ਕਹਿੰਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਦੀ ਬਾਣੀ ਨੂੰ ਵੀ ਥਾਂ ਦਿੱਤਾ ਗਿਆ ਹੈ, ਤਾਂ ਇਸ ਵਿਚ ਮਾਣ ਨਾਲੋਂ ਅਹਿਸਾਨ ਦੀ ਭਾਵਨਾ ਵਧ ਨਜ਼ਰ ਆਉਂਦੀ ਹੈ। ਇਉਂ ਲਗਦਾ ਹੈ, ਜੇ ਬਾਕੀ ਗੁਰੂਆਂ ਨੇ ਵੀ ਬਾਣੀ ਰਚੀ ਹੁੰਦੀ, ਤਾਂ ਭਗਤਾਂ ਦੀ ਬਾਣੀ ਨੂੰ ਇਸ ਵਿਚ ਸ਼ਾਮਲ ਕਰਨਾ ਜ਼ਰੂਰੀ ਨਾ ਰਹਿੰਦਾ। ਭਲਾ ਫੇਰ ਇਸ ਦਾ ਸਰੂਪ ਕੀ ਹੁੰਦਾ? ਇਹ ਅੰਦਾਜ਼ਾ, ਭਗਤਾਂ ਦੀ ਬਾਣੀ ਨੂੰ ਬਾਹਰ ਰੱਖਕੇ, ਤੇ ਇਕੱਲੇ ਗੁਰੂਆਂ ਦੀ ਬਾਣੀ ਨੂੰ ਪੜ੍ਹਕੇ, ਸਹਿਜੇ ਹੀ ਲਾਇਆ ਜਾ ਸਕਦਾ ਹੈ।

ਸੋ ਅਸਾਂ ਦੇਖ ਲਿਆ ਹੈ ਕਿ ਜਿਹੋ ਜੇ ਰੱਬ ਦਾ ਸੰਕਲਪ ਗੁਰਬਾਣੀ ਵਿਚ ਚਿਤਵਿਆ ਗਿਆ ਹੈ, ਉਹ ਭਗਤ ਬਾਣੀ ਵਿਚ ਪਹਿਲਾਂ ਆ ਚੁਕਿਆ ਹੈ। ਅਤੇ ਸਿਖ ਮੱਤ ਦੇ ਬਹੁ-ਪ੍ਰਚਲਤ ਸ਼ਬਦ ਸਤਿਗੁਰੂ, ਸਤਿਨਾਮ, ਸਿਖ, ਨਿਰੰਕਾਰ, ਓਕਾਰ ਅਤੇ ਖਾਲਸਾ ਆਦਿ ਵੀ ਭਗਤ ਬਾਣੀ ਵਿਚ ਪਹਿਲਾਂ ਵਰਤੇ ਗਏ ਹਨ। ਕਰਮ ਕਾਂਡ, ਜਾਤ ਪਾਤ, ਵੇਦ ਪੁਰਾਨ, ਦੇਵੀ ਦੇਵਤਿਆਂ ਸੰਬੰਧੀ ਜੋ ਵਿਚਾਰ ਭਗਤਾਂ ਨੇ ਪੇਸ਼ ਕੀਤੇ ਸਨ, ਉਹਨਾਂ ਦੀ ਹੀ ਪ੍ਰੋੜਤਾ ਗੁਰੂਆਂ ਨੇ ਕੀਤੀ ਹੈ। ਇਸ ਤਰ੍ਹਾਂ ਸਿਖ ਮੱਤ ਦਾ ਮੁੱਢ ਗੁਰੂਆਂ ਤੋਂ ਪਹਿਲਾਂ ਭਗਤਾਂ ਨੇ ਹੀ ਬੰਨ ਦਿੱਤਾ ਸੀ।

# ਧਰਮਾਂ ਦੀ ਭਿੰਨਤਾ 'ਚ ਏਕਤਾ

ਧਰਮ ਕੋਈ ਵੀ ਹੋਵੇ, ਇਹ ਵਿਸ਼ਵਾਸ ਦੀ ਟੇਕ ਤੋਂ ਬਿਨਾ ਖੜ੍ਹਾ ਨਹੀਂ ਰਹਿ ਸਕਦਾ। ਇਹੋ ਵਿਸ਼ਵਾਸ ਜਨੂੰਨ ਦੀ ਹੱਦ ਤਕ ਪਹੁੰਚਕੇ, ਅੰਧ ਵਿਸ਼ਵਾਸ ਹੋ ਨਿਬੜਦਾ ਹੈ। ਕਿੰਤੂ ਕਰਨ ਵਾਲਿਆਂ ਲਈ ਧਰਮਾਂ ਵਿਚ ਕੋਈ ਥਾਂ ਨਹੀਂ। ਇਸ ਵਿਚ ਤਾਂ ਜੀ ਹਜ਼ੂਰੀਏ, ਲਾਈਲੱਗ, ਡਰਪੋਕ, ਆਤਮ ਵਿਸ਼ਵਾਸ ਤੋਂ ਕੋਰੇ, ਬਹਿਸ, ਚਿੰਤਨ ਜਾਂ ਮੰਥਨ ਕਰਨ ਤੋਂ ਅਣਜਾਣ ਜਾਂ ਤਰਕ ਵਿਹੂਣੇ, ਜਾਗਦਿਆਂ ਹੀ ਸੁਪਨੇ ਦੇਖਣ ਵਾਲੇ ਅਤੇ ਗੈਰ ਜ਼ਿੰਮੇਵਾਰ ਕਿਸਮ ਦੇ ਲੋਕ ਵਧੇਰੇ ਹੁੰਦੇ ਹਨ। ਉਂਜ ਤਾਂ ਧਰਮ ਇਕੋ ਹੀ ਕਾਫ਼ੀ ਹੈ। ਕਿਉਂਕਿ ਧਰਮ ਨੂੰ ਕਾਇਮ ਰੱਖਣ ਵਾਲੇ ਸਾਰੇ ਗੁਣ, ਇਸ ਵਿਚ ਮੌਜੂਦ ਹੁੰਦੇ ਹਨ। ਪਰੰਤੂ ਪ੍ਰਮਾਣ ਦੀ ਕਮੀ, ਇਸ ਦੀ ਸਭ ਤੋਂ ਵੱਡੀ ਕਮਜ਼ੋਰੀ ਹੈ, ਜੋ ਹਮੇਸ਼ਾ ਇਸਦੀ ਜਾਨ ਦਾ ਖੌ ਬਣੀ ਰਹਿੰਦੀ ਹੈ।

ਦਹਾਕੇ, ਸਦੀਆਂ ਜਾਂ ਦਹਿਸਦੀਆਂ ਬਾਦ, ਕੋਈ ਨਾ ਕੋਈ ਸਾਧੂ, ਸੰਤ ਜਾਂ ਸਿਆਣਾ ਪੁਰਸ਼ ਅੱਗੇ ਆਉਂਦਾ ਹੈ, ਜਿਹੜਾ ਧਰਮ ਦੇ ਰੂੜੀਵਾਦੀ ਵਿਚਾਰਾਂ ਨੂੰ, ਜਿਉਂ ਦਾ ਤਿਉਂ ਮੰਨਣ ਤੋਂ ਇਨਕਾਰੀ ਹੋ ਕੇ, ਇਹਨਾਂ ਦੀ ਪਰਖ ਪੜਚੋਲ ਕਰਨ ਦੇ ਰਾਹ ਪੈ ਜਾਂਦਾ ਹੈ। ਜਦੋਂ ਉਸਦੇ ਬੌਧਿਕ ਪੈਮਾਨੇ ਅਨੁਸਾਰ ਇਹ ਗੱਲਾਂ ਖਰੀਆਂ ਨਹੀਂ ਉਤਰਦੀਆਂ, ਤਾਂ ਉਹ, ਜਾਂ ਤਾਂ ਨਾਸਤਕ ਬਣ ਜਾਂਦਾ ਹੈ, ਤੇ ਜਾਂ ਆਪਣੀ ਸਮਝ ਅਨੁਸਾਰ ਕੁੱਝ ਗੱਲਾਂ ਨਾਲ ਸਮਝੌਤਾ ਕਰ ਲੈਂਦਾ ਹੈ, ਅਤੇ ਕੁੱਝ ਗੱਲਾਂ ਆਪਣੇ ਕੋਲੋਂ ਮਿਲਾਕੇ, ਇਕ ਨਵੇਂ ਧਰਮ ਦਾ ਮੁੱਢ ਬੰਨ੍ਹ ਦਿੰਦਾ ਹੈ। ਪੈਰੋਕਾਰਾਂ ਦੀ ਕਮੀ ਤਾਂ ਕਦੇ ਵੀ ਕਿਸੇ ਧਰਮ ਨੂੰ ਨਹੀਂ ਆਉਂਦੀ, ਉਂਜ ਵੱਧ ਤੋਂ ਵੱਧ ਪੈਰੋਕਾਰ ਬਣਾਉਣ ਲਈ ਹੋੜ ਹਮੇਸ਼ਾ ਲੱਗੀ ਰਹਿੰਦੀ ਹੈ। ਕਿਉਂਕਿ ਬਹੁਗਿਣਤੀ ਵਾਲਾ ਹੀ ਸ਼ਕਤੀਸ਼ਾਲੀ ਮੰਨਿਆ ਜਾਂਦਾ ਹੈ।

ਇਸ ਤਰ੍ਹਾਂ ਕਦੇ ਵੀ ਕੋਈ ਨਵਾਂ ਧਰਮ ਅਕਾਸ਼ ਜਾ ਪਤਾਲ ਚੋਂ ਨਹੀਂ ਆਉਂਦਾ, ਸਗੋਂ ਕਿਸੇ ਪੁਰਾਣੇ ਧਰਮ ਵਿਚ ਸੋਧ ਕਰਕੇ, ਉਸਦੇ ਇੱਕ ਹਿੱਸੇ ਨੂੰ ਨਵਾਂ ਰੂਪ ਦੇ ਦਿੱਤਾ ਜਾਂਦਾ ਹੈ। ਏਸੇ ਲਈ ਧਰਮ ਦੀਆਂ ਕੁੱਝ ਰਹੁ ਰੀਤਾਂ ਲਗਭਗ ਉਹੀ ਰਹਿੰਦੀਆਂ ਹਨ, ਪਰ ਕੁੱਝ ਨਾ ਕੁੱਝ ਫਰਕ ਵੀ ਜ਼ਰੂਰ ਪਾਇਆ ਜਾਂਦਾ ਹੈ, ਤਾਂ ਕਿ ਨਵੇਂ ਧਰਮ ਦੀ ਦਿੱਖ ਵੱਖਰੀ ਜਾਪੇ। ਆਓ ਦੇਖੀਏ ਇਹਨਾਂ ਵਿੱਚ ਕੀ ਕੀ ਭਿੰਨਤਾ ਅਤੇ ਸਮਾਨਤਾ ਹੈ?

ਕਿਸੇ ਧਰਮ ਦੇ ਸਥਾਪਤ ਹੋਣ, ਜਾਂ ਸਥਾਪਤ ਰਹਿਣ ਲਈ, ਪਹਿਲੀ ਜ਼ਰੂਰੀ ਸ਼ਰਤ ਹੈ ਕਿ ਉਸਦੇ ਸਿਧਾਂਤ, ਸਿਖਿਆ ਜਾਂ ਵਿਚਾਰ, ਲਿਖਤੀ ਰੂਪ ਵਿਚ ਉਪਲਬਧ ਹੋਣ। ਸੋ ਬਾਈਬਲ, ਕੁਰਾਨ, ਗੀਤਾ, ਵੇਦ, ਪੁਰਾਣ, ਗੁਰੂ ਗ੍ਰੰਥ ਸਾਹਿਬ ਆਦਿ ਸਾਰੇ ਮੁੱਖ ਧਰਮਾਂ ਦੇ ਗ੍ਰੰਥ ਹਨ। ਹਿੰਦੂਆਂ ਦਾ ਵਿਸ਼ਵਾਸ ਹੈ ਕਿ ਸਾਡੇ ਸਾਰੇ ਗ੍ਰੰਥ, ਦੇਵਤਿਆਂ ਜਾਂ ਮਹਾਂ ਦੇਵਤਿਆਂ ਦੀ ਦੇਣ ਹਨ। ਇਸਲਾਮ ਵਾਲੇ ਮੰਨਦੇ ਹਨ ਕਿ ਕੁਰਾਨ ਦਾ ਅੱਖਰ, ਅੱਖਰ, ਮੁਹੰਮਦ ਨੂੰ ਖੁਦਾ ਤੋਂ ਪ੍ਰਾਪਤ ਹੋਇਆ ਹੈ। ਸਿੱਖਾਂ ਨੂੰ ਯਕੀਨ ਹੈ ਕਿ ਸਾਡੀ ਬਾਣੀ ਵੀ ਧੁਰ ਕੀ ਬਾਣੀ ਹੈ ਅਤੇ ਇਹ ਇੱਕ ਦੋ ਨਹੀਂ, ਸਗੋਂ ਕੋਈ ਪੈਂਤੀ ਕੁ ਸੰਤਾਂ, ਭਗਤਾਂ ਅਤੇ ਗੁਰੂਆਂ ਵੱਲੋਂ ਲਿਖੀ ਗਈ ਹੈ।



ਬਾਕੀ ਧਰਮਾਂ ਵਾਲੇ ਆਪੋ ਆਪਣੇ ਗ੍ਰੰਥ ਨੂੰ ਇੱਕ ਚੰਗੀ ਸਿਖਿਆਦਾਇਕ ਪੁਸਤਕ ਸਮਝਦੇ ਹਨ। ਪਰ ਸਿੱਖ ਆਪਣੇ ਗ੍ਰੰਥ ਨੂੰ ਇਕ ਪ੍ਰਗਟ ਗੁਰੂ ਵਾਂਗ, ਮਾਣ ਅਤੇ ਸਤਿਕਾਰ ਦਿੰਦੇ ਹਨ। ਕਿਉਂਕਿ ਕੋਈ ਵੀ ਧਰਮ ਆਪਣੇ ਆਪ ਵਿਚ ਸੰਪੂਰਨ ਨਹੀਂ, ਤੇ ਨਾਂ ਹੀ ਹੋ ਸਕਦਾ ਹੈ, ਇਸ ਲਈ ਸਾਰੇ ਪੈਰੋਕਾਰਾਂ ਦੀ ਸੰਤੁਸ਼ਟੀ ਕਦੇ ਵੀ ਨਹੀਂ ਹੁੰਦੀ ਅਤੇ ਸੁਧਾਰ ਦੇ ਨਾਉਂ ਤੇ ਵੰਡ ਦੀ ਲਕੀਰ ਖਿਚੀ ਜਾਂਦੀ ਹੈ। ਏਸੇ ਲਈ ਈਸਾਈ ਅੱਗੋਂ ਕੈਥੋਲਿਕ ਤੇ ਪ੍ਰੋਟੈਸਟੈਂਟਾ ਵਿਚ, ਹਿੰਦੂ ਆਰੀਆ ਸਮਾਜ, ਜੈਨ, ਅਤੇ ਬੁੱਧ ਵਿਚ, ਇਸਲਾਮ ਵਾਲੇ ਸੀਆ ਅਤੇ ਸ਼ੁੰਨੀ ਵਿੱਚ ਵੰਡੇ ਗਏ। ਫੇਰ ਸਿੱਖ ਵੀ ਪਿੱਛੇ ਕਿਉਂ ਰਹਿਣ? ਸੋ ਇਹ ਵੀ ਕੂਕੇ, ਨਿਰੰਕਾਰੀ, ਰਾਧਾ ਸੁਆਮੀ, ਭਿੰਡਰਾਂ ਵਾਲੇ, ਨਾਨਕਸਰੀਏ, ਸਰਸਾ ਅਤੇ ਬਿਆਸ ਵਾਲੇ ਫਿਰਕਿਆਂ ਵਿਚ ਵੰਡੇ ਗਏ। ਸਭ ਨੇ ਆਪੋ ਆਪਣੇ ਗ੍ਰੰਥ ਵੀ ਤਿਆਰ ਕਰ ਲਏ। ਇਸ ਦੌੜ ਵਿਚ ਸਭ ਤੋਂ ਤਾਜਾ ਉਦਾਹਰਨ ਪਿਆਰਾ ਸਿੰਘ ਭਨਿਆਰਾਂ ਵਾਲੇ ਦੀ ਹੈ, ਜੋ ਬੜੀ ਤੇਜੀ ਨਾਲ ਚਰਚਾ ਵਿਚ ਆਇਆ। ਇਸ ਨੇ ਆਪਣਾ ਗ੍ਰੰਥ ਕੁਝ ਜ਼ਿਆਦਾ ਹੀ ਭਾਰਾ ਕਰ ਲਿਆ, ਜੋ ਕਈਆਂ ਨੂੰ ਰਾਸ ਨਹੀਂ ਆਇਆ।

ਦੂਸਰੀ ਵੱਡੀ ਗੱਲ ਪ੍ਰਭੂ ਦੇ 'ਏਕ ਜਾਂ ਅਨੇਕ' ਹੋਣ ਵਾਰੇ ਹੈ। ਹਿੰਦੂਆਂ ਤੋਂ ਬਿਨਾਂ ਹੋਰ ਸਾਰੇ ਧਰਮ ਲਗਭਗ ਇਕੋ ਪ੍ਰਭੂ ਦੀ ਹੋਂਦ ਵਿਚ ਵਿਸ਼ਵਾਸ ਕਰਦੇ ਹਨ। ਹੁਣ ਤਾਂ ਹਿੰਦੂ ਵੀ ਏਸ ਪਾਸੇ ਵੱਲ ਮੋੜਾ ਕੱਟ ਰਹੇ ਲਗਦੇ ਹਨ। ਲਗਦਾ ਹੈ ਬ੍ਰਹਮਾ, ਵਿਸ਼ਨੂ, ਮਹੇਸ਼ ਨੂੰ ਇਕੋ ਜਹੇ ਅਧਿਕਾਰ ਦੇਣ ਨਾਲ ਕੋਈ ਚੰਗੇ ਨਤੀਜੇ ਨਹੀਂ ਨਿਕਲੇ ਹੋਣੇ। ਇਹਨਾਂ ਉਪਰ ਵੀ ਕਿਸੇ ਇੱਕ ਦਾ ਹੀ ਕੰਟਰੋਲ ਹੋਣਾ ਚਾਹੀਦਾ ਹੈ। ਉਂਜ ਉਹਨਾਂ ਨੇ ਇਹਨਾਂ ਤਿੰਨਾਂ ਨੂੰ ਯਾਦ ਕਰਨ ਲਈ, ਜਾਂ ਤਿੰਨਾਂ ਦੀ ਸ਼ਕਤੀ ਨੂੰ ਬਰਾਬਰ ਦਿਖਾਉਣ ਲਈ ਕੋਈ ਤਿੰਨ ਸ਼ਬਦ ਜਾਂ ਚਿੰਨ੍ਹ, ਨਹੀਂ ਵਰਤੇ। ਇਕੱਲਾਂ 'ॐ' ਸ਼ਬਦ ਵਰਤਣ ਤੋਂ ਲਗਦਾ ਹੈ ਕਿ ਇਕੋ ਸ਼ਕਤੀ ਨੂੰ ਹੀ ਮੰਨਦੇ ਹਨ। ਸਿਖਾਂ ਨੇ ਇਸਨੂੰ ਹੋਰ ਵੀ ਦ੍ਰਿੜਤਾ ਨਾਲ ਇਕੋ ਦੱਸਣ ਲਈ, ਇਸ ਸ਼ਬਦ ਅਤੇ ਧੁਨੀ ਨੂੰ ਪੰਜਾਬੀ ਵਿਚ ਲਿਖਕੇ, ਇਸ ਦੇ ਅੱਗੇ ਏਕਾ ਲਾ ਦਿੱਤਾ। ਜਾਣੀ ੧ਓਂਕਾਰ ਕਰ ਦਿੱਤਾ। ਇਸਲਾਮ ਵਿਚ ਵੀ 'ਅੱਵਲ ਅੱਲਾ', ਜਾਣੀ ਇਕ ਅੱਲਾ ਹੀ ਲਿਖਿਆ ਜਾਂ ਬੋਲਿਆ ਜਾਂਦਾ ਹੈ। ਤੇ ਈਸਾਈ ਵੀ 'O GOD' ਜਾਂ ਹੇ ਪ੍ਰਮਾਤਮਾ ਲਿਖਦੇ ਹਨ ਤੇ ਹੱਥ ਦੇ ਇਸ਼ਾਰੇ ਨਾਲ ਛਾਤੀ ਤੇ ਕਰਾਸ ਦਾ ਚਿੰਨ ਬਣਾਉਂਦੇ ਹਨ।

ਡਰ ਵੀ ਸਾਰੇ ਧਰਮਾਂ ਦਾ ਇਕ ਸਾਂਝਾ ਅਤੇ ਜ਼ਰੂਰੀ ਅੰਗ ਹੈ, ਜਿਸ ਦੀ ਤਲਵਾਰ ਇਹਨਾਂ ਦੇ ਪੈਰੋਕਾਰਾਂ ਦੇ ਸਿਰ ਤੇ ਹਮੇਸ਼ਾ ਲਟਕਦੀ, ਜਾਂ ਲਟਕਾ ਕੇ ਰੱਖੀ ਜਾਂਦੀ ਹੈ। ਕਿਸੇ ਬਾਹਰੀ ਸ਼ਕਤੀ ਜਾਂ ਮੁਕਤੀ ਦੇ ਡਰ ਤੋਂ ਰਹਿਤ ਕੋਈ ਨਾਸਤਿਕ ਤਾਂ ਹੋ ਸਕਦਾ ਹੈ, ਪਰ ਧਾਰਮਿਕ ਨਹੀਂ ਹੋ ਸਕਦਾ। ਪ੍ਰਚਾਰ ਹੀ ਇਸ ਤਰ੍ਹਾਂ ਕੀਤਾ ਜਾਂਦਾ ਹੈ ਕਿ ਪ੍ਰਭੂ ਤੁਹਾਡੇ ਸਾਰੇ ਚੰਗੇ ਮਾੜੇ ਕੰਮਾਂ ਨੂੰ ਹਰ ਵੇਲੇ ਦੇਖਦਾ ਰਹਿੰਦਾ ਹੈ ਤੇ ਇਸਦੀ ਸਜ਼ਾ ਤੁਹਾਨੂੰ ਜ਼ਰੂਰ ਭੁਗਤਣੀ ਪਵੇਗੀ। ਪਰ ਅਸਲੀਅਤ ਇਹ ਵੀ ਹੈ ਕਿ 99% ਲੋਕ ਕਦੇ ਵੀ ਗਲਤ ਕੰਮ ਕਰਨ ਵੇਲੇ ਉਸ ਸ਼ਕਤੀ ਤੋਂ ਭੋਰਾ ਵੀ ਨਹੀਂ ਡਰਦੇ। ਜੇਕਰ ਸਬੱਬੀਂ, ਗਲਤ ਕੰਮ ਕਰਨ ਵਾਲੇ ਦਾ ਕੋਈ ਨੁਕਸਾਨ ਹੋ ਜਾਵੇ, ਤਾਂ ਉਸ ਦੇ ਵਿਰੋਧੀ, ਆਪਣੇ ਮਨ ਨੂੰ ਢਾਰਸ ਦੇਣ ਲਈ, ਇਸ ਗੱਲ ਦਾ ਪ੍ਰਚਾਰ ਖੂਬ ਵਧਾ ਚੜ੍ਹਾ ਕੇ ਕਰਦੇ ਹਨ, ਜਿਵੇਂ ਕਿਤੇ ਸਾਰੇ ਗਲਤੀਆਂ ਕਰਨ ਵਾਲਿਆਂ ਦੀ ਸਜਾ

ਉਸੇ ਪ੍ਰਾਣੀ ਨੂੰ ਦੇ ਦਿੱਤੀ ਗਈ ਹੋਵੇ। ਪਰ ਜੇਕਰ ਕਿਸੇ ਸ਼ਕਤੀ ਨੇ, ਗਲਤੀ ਕਰਨ ਵਾਲੇ ਦਾ ਹੱਥ, ਗਲਤ ਕੰਮ ਕਰਨ ਦੇ ਵੇਲੇ, ਇਕ ਵਾਰ ਵੀ ਫੜਿਆ ਹੁੰਦਾ, ਤਾਂ ਕਿਸ ਦੀ ਮਜਾਲ ਸੀ ਕਿ ਗਲਤ ਕੰਮ ਕਰਨ ਦੀ ਹਿੰਮਤ ਕਰਦਾ। ਇਹ ਸਭ ਜਾਣਦੇ ਹਨ ਕਿ ਦੇਰ ਨਾਲ ਮਿਲਿਆ ਇਨਸਾਫ, ਕੋਈ ਇਨਸਾਫ ਨਹੀਂ ਗਿਣਿਆ ਜਾਂਦਾ, ਫੇਰ ਕਿਸੇ ਅਗਲੇ ਜਨਮ ਵਿਚ ਮਿਲਣ ਵਾਲੀ ਸਜਾ ਤੋਂ ਕੌਣ ਡਰੇ? ਕਿਸੇ ਬੱਸ, ਗੱਡੀ, ਕਰਮਚਾਰੀ ਜਾਂ ਬਾਰਿਸ਼ ਆਦਿ ਦੇ ਲੇਟ ਹੋਣ ਨੂੰ ਤਾਂ ਅਸੀਂ ਬਰਦਾਸ਼ਤ ਨਹੀਂ ਕਰਦੇ, ਪਰ ਪ੍ਰਭੂ ਦੀ ਲੇਟ ਲਤੀਫੀ ਨੂੰ ਇਹ ਕਹਿਕੇ ਜਾਇਜ਼ ਠਹਿਰਾ ਦਿੰਦੇ ਹਾਂ, ਕਿ ਉਸਦੇ ਘਰ ਦੇਰ ਹੈ, ਅੰਧੇਰ ਨਹੀਂ।

ਪ੍ਰਭੂ ਦੇ ਡਰ ਕਾਰਨ, ਉਸ ਦੀ ਅਰਾਧਨਾ ਕਰਨਾ ਵੀ ਸਾਰੇ ਹੀ ਧਰਮਾਂ ਦਾ ਜ਼ਰੂਰੀ ਅੰਗ ਹੈ, ਪਰ ਆਪੋ ਆਪਣਾ ਢੰਗ ਹੈ। ਈਸਾਈ ਸਭ ਤੋਂ ਘੱਟ ਸਮਾਂ, ਜਾਣੀ ਐਤਵਾਰ ਨੂੰ ਇੱਕ ਅੱਧਾ ਘੰਟਾ, ਦੇ ਕੇ ਸਾਰ ਲੈਂਦੇ ਹਨ। ਇਸਲਾਮ ਵਾਲਿਆਂ ਨੂੰ ਹਰ ਰੋਜ਼ ਪੰਜ ਵਾਰ ਚਾਦਰ ਵਿਛਾਉਣੀ ਪੈਂਦੀ ਹੈ। ਹਿੰਦੂਆਂ ਵਿਚ ਇਹ ਡਿਊਟੀ ਕੁਝ ਕੁ ਤਿਲਕਧਾਰੀ ਬੰਦਿਆਂ ਦੇ ਜਿੰਮੇ ਲੱਗੀ ਹੋਈ ਹੈ, ਜੋ ਇਕ ਤਰ੍ਹਾਂ ਦੇ ਕੁਲ ਵਕਤੀ ਵਰਕਰ ਹਨ। ਪਰ ਬਾਕੀ ਲੋਕ ਵੀ ਸੁਭਾ ਸ਼ਾਮ ਦੀਵਾ ਬਾਲਕੇ ਆਪਣੀ ਸ਼ਰਧਾ ਅਰਪਨ ਕਰ ਸਕਦੇ ਹਨ। ਸਿੱਖਾਂ ਵਿਚ ਅਰਾਧਨਾ ਕਰਨ ਦੀ ਪੂਰੀ ਖੁੱਲ੍ਹ ਹੀ ਨਹੀਂ, ਸਗੋਂ ਹੁਕਮ ਹੈ, ਕਿ ਬਹਿੰਦੇ ਉਠਦੇ, ਖਾਂਦੇ ਪੀਂਦੇ ਅਤੇ ਕੰਮ ਕਰਦੇ, ਜਿੱਨਾਂ ਪ੍ਰਭੂ ਨੂੰ ਯਾਦ ਕਰੋਗੇ, ਉਹ ਤੁਹਾਡੇ ਤੇ ਉਤਨਾਂ ਹੀ ਖੁਸ਼ ਹੋਵੇਗਾ। ਮਾਫ਼ ਕਰਨਾ! ਤੁਸੀਂ ਸੋਚਦੇ ਹੋਵੋਗੇ ਕਿ ਸਿੱਖਾਂ ਦਾ ਪ੍ਰਭੂ ਕਿੰਨਾ ਖੁਸ਼ਾਮਦੀ ਹੈ। ਪਰ ਅਜਿਹੀ ਕੋਈ ਗੱਲ ਨਹੀਂ। ਇਹ ਤਾਂ ਸਭ ਦਾ ਫਰਜ਼ ਹੀ ਬਣਦਾ ਹੈ, ਨਾਲੇ ਉਹ ਇਕੱਲਾ ਹੀ ਤਾਂ ਹੈ। ਕੋਈ ਤੇਤੀ ਕਰੋੜ ਦੇਵੀ ਦੇਵਤੇ ਤਾਂ ਹੈ ਨਹੀਂ, ਜਿਨ੍ਹਾਂ ਦੇ ਨਾਉਂ ਲੈਣ ਲੱਗਿਆਂ ਹੀ ਸਾਲ ਭਰ ਲਗ ਜਾਂਦਾ ਹੋਵੇ।

ਧਰਮਾਂ ਦੀ ਅਗਲੀ ਅਤੇ ਵੱਡੀ ਸਾਂਝ ਇਹ ਵੀ ਹੈ ਕਿ ਸਭ ਨੇ ਆਪੋ ਆਪਣੇ ਪ੍ਰਭੂ ਦੇ ਠਹਿਰਨ ਜਾਂ ਸਿਮਰਨ ਲਈ ਨਿਵਾਸ ਅਸਥਾਨ ਜ਼ਰੂਰ ਬਣਾਏ ਹੋਏ ਹਨ। ਹਿੰਦੂਆਂ ਦੇ ਮੰਦਿਰ ਅਤੇ ਈਸਾਈਆਂ ਦੇ ਗਿਰਜੇ ਘਰਾਂ ਵਿਚ ਬਾਹਰੋਂ ਦੇਖਣ ਤੇ ਕਾਫੀ ਸਮਾਨਤਾ ਹੈ। ਦੋਵਾਂ ਦਾ ਉਪਰਲਾ ਹਿੱਸਾ ਪਿਰਾਮਿਡ ਵਾਂਗ ਉਪਰੋਂ ਪਤਲਾ ਹੋ ਜਾਂਦਾ ਹੈ, ਜਿਸ ਤੇ ਹਿੰਦੂ ਆਪਣਾ ਝੰਡਾ ਫਹਿਰਾ ਦਿੰਦੇ ਹਨ, ਤੇ ਈਸਾਈ ਕਰਾਸ ਦਾ ਨਿਸ਼ਾਨ ਬਣਾ ਕੇ ਲਾ  ਦਿੰਦੇ ਹਨ। ਇਸ ਲਈ ਨਹੀਂ, ਕਿ ਪ੍ਰਭੂ ਗੋਲੇ ਕਬੂਤਰ ਵਾਂਗ ਕਿਸੇ ਹੋਰ ਦੀ ਛਤਰੀ ਤੇ ਨਾ ਜਾ ਉਤਰੇ, ਬਲਕਿ ਆਪਣੇ ਧਰਮ ਦੀ ਵਖਰੀ ਪਹਿਚਾਣ ਰੱਖਣ ਲਈ। ਏਸੇ ਤਰ੍ਹਾਂ ਦੀ ਸਮਾਨਤਾ ਮਸਜਿਦ ਅਤੇ ਗੁਰਦੁਆਰੇ ਵਿਚ ਵੀ ਹੈ। ਦੋਵਾਂ ਦੀ ਛੱਤ ਉਪਰ ਗੁੰਬਦ ਇਸ ਤਰ੍ਹਾਂ ਲਗਦਾ ਹੈ ਜਿਵੇਂ ਕੋਈ ਵੱਡਾ ਸਾਰਾ ਕੱਦੂ ਰੱਖਿਆ ਹੋਵੇ, ਤੇ ਉਸ ਦੀ ਡੰਡੀ ਸਿੱਧੀ ਉਪਰ ਵਲ ਖੜੀ ਹੋਵੇ। ਵੱਡੀ ਪਹਿਚਾਣ ਰੰਗ ਦੀ ਹੈ ਜੋ ਮਸਜਿਦ ਉਪਰ ਹਰਾ ਤੇ ਗੁਰਦੁਆਰੇ ਉੱਪਰ ਚਿੱਟਾ ਕੀਤਾ ਜਾਂਦਾ ਹੈ।

ਦੂਸਰੇ ਅਸਥਾਨਾਂ ਨਾਲੋਂ ਗੁਰਦੁਆਰੇ ਦੀ ਇਹ ਭਿੰਨਤਾ ਹੈ ਕਿ ਜੇਕਰ ਥਾਂ ਇਜਾਜਤ ਦੇਵੇ, ਤਾਂ ਇਸ ਦੇ ਦਰਵਾਜੇ ਚਾਰੋਂ ਪਾਸੇ ਰੱਖੇ ਜਾਂਦੇ ਹਨ। ਗਿਰਜੇ ਵਿਚ ਜਾਣ ਵੇਲੇ ਜੁਤੀਆਂ ਲਾਹੁਣ ਦੀ ਲੋੜ ਨਹੀਂ ਪੈਂਦੀ, ਕਿਉਂਕਿ ਅੰਦਰ ਜਾ ਕੇ ਵੀ ਬੈਂਚਾਂ ਜਾਂ ਕੁਰਸੀਆਂ ਤੇ ਹੀ ਬੈਠਣਾ ਹੁੰਦਾ ਹੈ, ਅਤੇ ਅਦਬ ਕਰਨ ਲਈ ਸਿਰ ਤੋਂ ਟੋਪੀ



ਉਤਾਰਨੀ ਜਾਇਜ਼ ਹੈ। ਪਰ ਮਸਜਿਦ ਤੇ ਗੁਰਦੁਆਰੇ ਵਿਚ ਨੰਗੇ ਸਿਰ ਜਾਣ ਦੀ ਮਨਾਹੀ ਹੈ, ਤੇ ਮੰਦਿਰ ਵਿਚ ਦੋਵੇਂ ਤਰ੍ਹਾਂ ਚਲਦਾ ਹੈ। ਇਸਲਾਮ ਵਾਲੇ ਇਕ ਖਾਸ ਤਰ੍ਹਾਂ ਨਾਲ ਹੱਥ ਪੈਰ ਧੋ ਕੇ (ਵੁਜੂ ਕਰਕੇ) ਜਾਂਦੇ ਹਨ ਤੇ ਗੁਰਦੁਆਰਿਆਂ ਵਿਚ ਆਮ ਤੌਰ ਤੇ ਪਾਣੀ ਦੀ ਖੇਲ਼ ਵਿਚੋਂ ਲੰਘਕੇ ਜਾਣਾ ਪੈਂਦਾ ਹੈ।

ਕਿਉਂਕਿ ਇਹ ਅਸਥਾਨ ਕੁੱਲ ਪਿੰਡਾਂ ਅਤੇ ਸ਼ਹਿਰਾਂ ਵਿਚ ਬਣੇ ਹੋਏ ਹਨ, ਇਸ ਲਈ ਇਹਨਾਂ ਦੀ ਮਹੱਤਤਾ ਅਨੁਸਾਰ ਇਹਨਾਂ ਦੇ ਹੈਡਕੁਆਟਰ ਜਾਂ ਮੁੱਖ ਅਸਥਾਨ ਵੀ ਥਾਪੇ ਗਏ ਹਨ। ਜੇ ਈਸਾਈਆਂ ਦਾ ਵੈਟੀਕਨ ਸਿਟੀ ਹੈ ਤਾਂ ਸਿੱਖਾਂ ਦਾ ਅੰਮ੍ਰਿਤਸਰ ਹੈ। ਇਸਲਾਮ ਦਾ ਮੱਕਾ ਅਤੇ ਮਦੀਨਾ ਹੈ ਤਾਂ ਹਿੰਦੂਆਂ ਦੇ ਅਨੇਕਾਂ ਹੀ ਪ੍ਰਸਿੱਧ ਧਾਮ ਹਨ। ਜਿਵੇਂ ਕਾਸ਼ੀ, ਮਥੁਰਾ, ਇਲਾਹਾਬਾਦ, ਹਰਿਦੁਆਰ, ਜਗਨਨਾਥ ਪੁਰੀ, ਵੈਂਕਟੇਸ਼ਵਰ, ਤਿਰੁਪਤੀ, ਅਯੁੱਧਿਆ ਆਦਿ। ਇਹਨਾਂ ਅਸਥਾਨਾਂ ਦੀ ਸੇਵਾ ਸੰਭਾਲ ਲਈ ਵੀ ਯੋਗ ਬੰਦੇ ਨਿਯੁਕਤ ਕੀਤੇ ਜਾਂਦੇ ਹਨ। ਜਿਨ੍ਹਾਂ ਨੂੰ ਪੁਜਾਰੀ, ਪਾਦਰੀ ਮੌਲਵੀ ਜਾਂ ਗ੍ਰੰਥੀ ਆਦਿ ਕੁੱਝ ਵੀ ਕਹਿ ਲਵੋ। ਪਰ ਇਹ ਲੋਕ ਇਹਨਾਂ ਅਸਥਾਨਾਂ ਵਿਚ ਰਹਿੰਦੇ ਰਹਿੰਦੇ ਆਪਣੇ ਆਪ ਨੂੰ ਪ੍ਰਭੂ ਦੇ ਬਹੁਤ ਨਜਦੀਕੀ ਜਾਂ ਵਿਚੋਲੇ ਸਮਝਕੇ, ਲੋਕਾਂ ਨੂੰ ਪ੍ਰਭੂ ਨਾਲ ਮਿਲਣ ਦਾ ਰਾਹ ਦਸਦੇ ਹਨ। ਉਂਜ ਈਸਾਈਆਂ ਦੀ ਇਹ ਕਹਾਵਤ ਵੀ ਗੌਰ ਕਰਨ ਵਾਲੀ ਹੈ ਕਿ 'ਜਿੱਨਾਂ ਕੋਈ ਚਰਚ ਦੇ ਨੇੜੇ ਹੁੰਦਾ ਹੈ, ਪ੍ਰਭੂ ਤੋਂ ਓਨਾ ਹੀ ਦੂਰ ਹੁੰਦਾ ਹੈ।'

ਸਾਰੇ ਹੀ ਧਰਮਾਂ ਦੀ ਧਾਰਨਾ ਇਹ ਵੀ ਹੈ, ਕਿ ਪ੍ਰਭੂ ਤੋਂ ਖੋਹਕੇ ਜਾਂ ਧੱਕੇ ਨਾਲ ਕੁਝ ਨਹੀਂ ਲਿਆ ਜਾ ਸਕਦਾ। ਸਿਰਫ ਰੀਕੁਐਸਟ ਜਾਂ ਅਰਜ ਹੀ ਕੀਤੀ ਜਾ ਸਕਦੀ ਹੈ। ਭਾਵੇਂ ਪ੍ਰਭੂ ਹਰ ਵੇਲੇ ਤੇ ਹਰ ਥਾਂ, ਹਾਜ਼ਰ ਰਹਿੰਦਾ ਹੈ, ਪ੍ਰੰਤੂ ਪ੍ਰਭੂ ਦੇ ਸੁਖ ਆਰਾਮ ਦਾ ਖਿਆਲ ਰਖਦਿਆਂ, ਅਰਜ ਕਰਨ ਲਈ ਕੁਝ ਸਮਾਂ ਅਤੇ ਸਥਾਨ ਅਸੀਂ ਖੁਦ ਹੀ ਮਿਥ ਲਏ ਹਨ ਤੇ ਸ਼ਾਇਦ ਸਾਨੂੰ ਸਾਰਿਆਂ ਨੂੰ ਅਰਜ ਵੀ ਸਹੀ ਢੰਗ ਨਾਲ ਨਹੀਂ ਕਰਨੀ ਆਉਂਦੀ। ਇਸ ਲਈ ਵਿਚੋਲੇ ਹੀ ਸਾਡੇ ਲਈ ਸਹਾਈ ਹੁੰਦੇ ਹਨ। ਈਸਾਈ ਮੱਤ ਵਿਚ ਤਾਂ ਇਹੋ ਸ਼ਰਤ ਹੈ ਕਿ ਜਿਸਨੇ ਜੋ ਵੀ ਗੁਨਾਹ ਕੀਤਾ ਹੈ, ਉਹ ਖੁਦ ਚਰਚ ਵਿਚ ਜਾ ਕੇ ਪਾਦਰੀ ਦੇ ਸਾਹਮਣੇ ਸਾਰੀ ਗਲਤੀ ਸਾਫ਼ ਸਾਫ਼ ਦੱਸੇ ਤੇ ਫੇਰ ਪਾਦਰੀ ਉਸ ਦੀ ਮਾਫੀ ਲਈ ਪ੍ਰੇਅਰ ਕਰ ਸਕਦਾ ਹੈ। ਉਂਜ ਤਾਂ ਇਹ ਗੱਲ ਕੋਈ ਔਖੀ ਨਹੀਂ ਲਗਦੀ। ਪਰ ਇਸ ਤੋਂ ਔਖੀ ਹੋ ਵੀ ਕੀ ਸਕਦੀ ਹੈ? ਤੇ ਨਤੀਜਾ ਬਹੁਤੀ ਵਾਰ ਇਹੋ ਨਿਕਲਦਾ ਹੈ ਕਿ ਰੋਜ਼ੇ ਬਖਸ਼ਾਉਣ ਗਿਆਂ ਦੇ ਨਮਾਜ ਗਲ ਪੈ ਜਾਂਦੀ ਹੈ। ਪਾਦਰੀ ਵੀ ਆਖਰ ਇਨਸਾਨ ਹੁੰਦੇ ਹਨ। ਮਨ ਡੋਲ ਜਾਂਦਾ ਹੈ।

ਹਾਲਤ ਤਾਂ ਦੂਸਰੇ ਧਰਮਾਂ ਵਿਚ ਵੀ ਬਹੁਤੀ ਚੰਗੀ ਨਹੀਂ, ਪਰ ਉਥੇ ਕਿਸੇ ਦੇ ਸਾਹਮਣੇ ਆਪਣਾ ਗੁਨਾਹ ਆਪ ਦੱਸਣ ਦੀ ਪੀੜਾ ਨਹੀਂ ਝੱਲਣੀ ਪੈਂਦੀ। ਸ਼ਾਇਦ ਉਹਨਾਂ ਦਾ ਪ੍ਰਭੂ ਆਪ ਹੀ ਜਾਣੀ ਜਾਣ ਹੈ ਤੇ ਮਨ ਦੀ ਬੁੱਝ ਲੈਂਦਾ ਹੈ। ਤੁਸੀਂ ਕਿਸੇ ਗੁਪਤ ਅਭਿਲਾਸ਼ਾ ਲਈ ਵੀ ਪਾਠ ਪੂਜਾ ਕਰਵਾਉਣੀ ਚਾਹੋ ਤਾਂ ਇਹ ਕਹਿਕੇ ਵੀ ਕਰਵਾ ਸਕਦੇ ਹੋ ਕਿ 'ਆਪਣੀ ਸੁੱਖ ਸ਼ਾਂਤੀ ਜਾਂ ਪ੍ਰਭੂ ਦੇ ਸ਼ੁਕਰਾਨੇ ਵਜੋਂ ਕਰਾਈ ਹੈ।" ਸਿਖ ਮੱਤ ਵਿਚ ਭਾਵੇਂ ਇਹ ਛੋਟ ਹੈ ਕਿ ਅਰਦਾਸ ਤੁਸੀਂ ਆਪ ਵੀ ਕਰ ਸਕਦੇ ਹੋ, ਪਰ ਇਹ ਕੰਮ ਖਾਸਾ ਵੱਡਾ ਹੈ ਅਤੇ ਰਹੁ ਰੀਤਾਂ ਬੜੀਆਂ ਸਖ਼ਤ ਹਨ। ਇਸ ਲਈ ਕਿਸੇ ਪ੍ਰਕਾਰ ਦੀ ਅਵੱਗਿਆ ਹੋਣ ਦਾ ਡਰ ਹਮੇਸ਼ਾ ਬਣਿਆ ਰਹਿੰਦਾ ਹੈ ਕਿ 'ਕਿਤੇ

ਲੈਣੇ ਦੇ ਦੇਣੇ ਹੀ ਨਾ ਪੈ ਜਾਣ।' ਕੋਈ ਰਿਸਕ ਲੈਣ ਨਾਲੋਂ, ਵਿਚੋਲੇ ਰਾਹੀਂ ਗੱਲ ਕਰ ਲੈਣੀ ਠੀਕ ਮੰਨੀ ਜਾਂਦੀ ਹੈ।

ਚੋਣ ਨਿਸ਼ਾਨਾਂ ਵਾਂਗ ਧਰਮਾਂ ਦੀ ਵੱਖਰੀ ਪਹਿਚਾਨ ਰੱਖਣ ਲਈ ਆਪੋ ਆਪਣੇ ਨਿਸ਼ਾਨ ਵੀ ਨਿਸ਼ਚਿਤ ਕੀਤੇ ਹੋਏ ਹਨ। ਈਸਾਈਆਂ ਨੇ ਆਪਣੇ ਪ੍ਰਭੂ ਦੀ ਆਖਰੀ ਸਮੇਂ ਦੀ ਯਾਦ ਤਾਜ਼ਾ ਰੱਖਣ ਲਈ, ਈਸਾ ਦੇ ਸਰੀਰ ਵਿੱਚ, ਜਿਸ ਹਾਲਤ ਵਿਚ ਕਿੱਲਾਂ ਗੱਡੀਆਂ ਗਈਆਂ ਸਨ, ਉਸੇ ਹਾਲਤ ਦੇ ਪ੍ਰਤੀਕ ਵਜੋਂ ਕਰਾਸ ਦਾ ਨਿਸ਼ਾਨ ਅਪਨਾ ਲਿਆ। ਜਿਸ ਦਾ ਮਿੰਨੀ ਰੂਪ, ਉਹ ਆਪਣੇ ਗਲ ਵਿਚ ਲਟਕਾਈ ਰਖਦੇ ਹਨ। ਹਿੰਦੂ ਲੋਕ ਜਿਸ ਦੇਵੀ ਜਾਂ ਦੇਵਤੇ ਵਿਚ ਵੱਧ ਵਿਸ਼ਵਾਸ ਰਖਦੇ ਹੋਣ, ਉਸੇ ਦੀ ਫੋਟੋ ਜਾਂ ਮੂਰਤੀ, ਮੰਦਿਰ ਜਾਂ ਘਰ ਵਿਚ ਲਾ ਕੇ ਰੱਖਦੇ ਹਨ। ਇਸਲਾਮ ਅਤੇ ਸਿੱਖ ਮੱਤ ਵਿਚ ਬੁੱਤ, ਮੂਰਤੀ ਜਾਂ ਫੋਟੋ ਆਦਿ ਦੀ ਮਨਾਹੀ ਹੈ। ਇਹਨਾਂ ਦੇ ਅਸਥਾਨਾਂ ਅੰਦਰ ਕੁਰਾਨ ਸ਼ਰੀਫ ਅਤੇ ਗੁਰੂ ਗ੍ਰੰਥ ਸਾਹਿਬ ਹੀ ਰੱਖੇ ਜਾ ਸਕਦੇ ਹਨ। ਪਰ ਇਸ ਗੱਲ ਤੇ ਅਮਲ ਸਿਰਫ ਇਸਲਾਮ ਵਾਲੇ ਹੀ ਕਰਦੇ ਹਨ। ਸਿੱਖਾਂ ਵਿੱਚ ਤਾਂ ਮੂਰਤੀਆਂ ਅਤੇ ਫੋਟੋਆਂ ਦਾ ਵਾਹਵਾ ਸਤਿਕਾਰ ਕਰਨ ਦਾ ਰਿਵਾਜ ਹੈ।

ਮੰਦਰ ਉਤੇ ਲਾਲ ਰੰਗ ਦਾ ਤਿਕੋਨਾ ਝੰਡਾ ਲਾਇਆ ਜਾਂਦਾ ਹੈ, ਪਰ ਗੁਰਦੁਆਰੇ ਦੇ ਵਿਹੜੇ ਵਿਚ ਕੋਈ ਸੌ ਕੁ ਫੁੱਟ ਉਚਾ ਨਿਸਾਨ ਸਾਹਿਬ ਗੱਡਿਆ ਜਾਂਦਾ ਹੈ, ਜਿਸਤੇ ਖੱਟੇ ਰੰਗ ਦਾ ਕੱਪੜਾ ਲਪੇਟਿਆ ਹੁੰਦਾ ਹੈ। ਜੇਕਰ ਗੁਰਦੁਆਰਾ ਨਿਹੰਗ ਸਿੰਘਾਂ ਦਾ ਹੋਵੇ, ਤਾਂ ਕੱਪੜਾ ਨੀਲੇ ਰੰਗੇ ਦਾ ਹੁੰਦਾ ਹੈ, ਅਤੇ ਉੱਪਰ ਖੰਡਾ ਲੱਗਿਆ ਹੁੰਦਾ ਹੈ। ਉਂਜ ਕਿਰਪਾਨ ਦੀ ਵੀ ਮਾਨਤਾ ਖੰਡੇ ਦੇ ਬਰਾਬਰ ਦੀ ਹੀ ਹੈ। ਹਿੰਦੂਆਂ ਕੋਲ ਤ੍ਰਿਸ਼ੂਲ ਹੈ ਅਤੇ ਇਸਲਾਮ ਵਾਲਿਆਂ ਕੋਲ ਖੰਜਰ ਹੈ, ਤੇ ਲੋੜ ਪੈਣ ਤੇ ਕਦੇ ਕਦੇ ਖੜਕ ਵੀ ਪੈਂਦੇ ਹਨ। ਈਸਾਈਆਂ ਕੋਲ ਇਸ ਤਰ੍ਹਾਂ ਦਾ ਮਾਨਤਾ ਪ੍ਰਾਪਤ ਕੋਈ ਹਥਿਆਰ ਹੀ ਨਹੀਂ, ਤਾਂ ਉਹ ਖੜਕਾਉਣ ਵੀ ਕੀ? ਚਰਚ ਅਤੇ ਮਸਜਿਦ ਵਿਚ ਤਾਂ ਢੋਲਕੀ ਛੈਣੇ ਵੀ ਨਹੀਂ ਖੜਕਦੇ। ਇਹ ਨਜ਼ਾਰਾ ਗੁਰਦੁਆਰਿਆਂ ਵਿਚ ਤਾਂ ਸੁਬਾ ਸ਼ਾਮ ਪਰ ਮੰਦਿਰਾਂ ਵਿਚ ਕਦੇ ਕਦੇ, ਦੇਖਣ ਨੂੰ ਮਿਲਦਾ ਹੈ।

ਸਾਲ ਵਿਚ ਦੋ ਚਾਰ ਵਾਰ ਗਲੀਆਂ ਵਿਚ ਜਲੂਸ ਕੱਢਕੇ ਆਪੋ ਆਪਣੇ ਪ੍ਰਭੂ ਦਾ ਸ਼ਕਤੀ ਪ੍ਰੀਖਣ ਵੀ ਕਰਾਉਂਣਾ ਪੈਂਦਾ ਹੈ। ਪਰ ਈਸਾਈ ਇਸ ਕੰਮ ਵਿਚ ਬੜੇ ਸੁਸਤ ਲਗਦੇ ਹਨ। ਸ਼ਾਇਦ ਬਹੁ ਸੰਮਤੀ ਵਿਚ ਹੋਣ ਕਰਕੇ ਉਹਨਾਂ ਨੂੰ ਆਪਣੇ ਪ੍ਰਭੂ ਤੇ ਪੂਰਨ ਭਰੋਸਾ ਹੈ। ਪਰ ਇਸਲਾਮ ਵਾਲੇ ਜਦੋਂ ਗਲੀਆਂ ਵਿਚ ਨਿਕਲਦੇ ਹਨ, ਤਾਂ ਹਿੰਦੂ ਬੂਹੇ ਬੰਦ ਕਰ ਲੈਂਦੇ ਹਨ। ਤੇ ਜਦੋਂ ਹਿੰਦੂ ਨਿਕਲਦੇ ਹਨ, ਤਾਂ ਇਸਲਾਮ ਵਾਲਿਆਂ ਨੂੰ ਖ਼ਤਰਾ ਪੈਦਾ ਹੋ ਜਾਂਦਾ ਹੈ। ਸਿੱਖਾਂ ਦੀ ਟਾਈ ਆਮ ਤੌਰ ਤੇ ਹਿੰਦੂਆਂ ਨਾਲ ਹੀ ਪੈਂਦੀ ਹੈ। ਜਿਵੇਂ ਜਮੀਨ ਦੀ ਵੰਡ ਵਾਸਤੇ ਸਕੇ ਭਾਈਆਂ ਵਿਚ ਹੀ ਲੜਾਈ ਝਗੜੇ ਦੇ ਚਾਂਸ ਵੱਧ ਹੁੰਦੇ ਹਨ। ਪਰ ਫੇਰ ਵੀ ਸੁੱਖ ਰਹਿ ਜਾਂਦੀ ਹੈ, ਕਿਉਂਕਿ ਸਹਿਣਸ਼ੀਲਤਾ ਵੀ ਤਾਂ ਸਾਰੇ ਧਰਮਾਂ ਦਾ ਬੁਨਿਆਦੀ ਅਸੂਲ ਹੈ।

ਉਂਜ ਝਗੜਾ ਵੀ ਕਿਸ ਗੱਲ ਦਾ ਹੈ? ਪ੍ਰਭੂ ਨੇ ਸਾਨੂੰ ਸਭ ਕੁਝ ਦੇ ਰੱਖਿਆ ਹੈ। ਜੇ ਕਿਸੇ ਚੀਜ਼ ਦੀ ਕਮੀ ਪੈਂਦੀ ਹੈ,ਤਾਂ ਮੰਗਦੇ ਵੀ ਉਸੇ ਤੋਂ ਹਾਂ। ਬਸ ਫਰਕ ਇਹੋ ਹੈ ਕਿ ਈਸਾਈ ਗਿਰਜੇ ਵਿਚ ਜਾ ਕੇ ਪ੍ਰੇਅਰ ਕਰ ਦਿੰਦਾ ਹੈ, ਸਿੱਖ ਵਾਹਿਗੁਰੂ ਅੱਗੇ ਅਰਦਾਸ ਕਰ ਦਿੰਦਾ ਹੈ, ਮੁਸਲਮਾਨ ਮਸੀਤ ਵਿਚ ਦੁਆ ਕਰਦਾ ਹੈ ਤਾਂ ਖੁਦਾ ਅੱਗੋਂ



ਸੰਬੰਧਤ ਮੰਤਰਾਲੇ ਨੂੰ ਹੁਕਮ ਕਰ ਦਿੰਦਾ ਹੈ। ਹਿੰਦੂ ਦਾ ਕੰਮ ਇਸ ਤੋਂ ਵੀ ਸੌਖਾ ਹੈ। ਅੱਜ ਕੱਲ ਦੀ ਆਟੋਮੈਟਿਕ ਐਕਸਚੇਂਜ ਵਾਂਗ, ਉਸਦੀ ਫੋਨ ਕਾਲ ਫਟਾ ਫਟ ਮਿਲ ਜਾਂਦੀ ਹੈ। ਸਭ ਤੋਂ ਪਹਿਲਾਂ ਕਾਲ ਬੈੱਲ ਵਾਂਗ, ਟੱਲ ਵਜਾਕੇ ਆਪਣੇ ਆਉਣ ਦੀ ਸੂਚਨਾ ਦੇ ਦਿੰਦਾ ਹੈ। ਤੇ ਫੇਰ ਪ੍ਰਭੂ ਨਾਲ ਗੱਲ ਕਰਨ ਦੀ ਥਾਂ, ਆਪਣੇ ਕੰਮ ਨਾਲ ਸੰਬੰਧਤ ਮੰਤਰਾਲੇ ਦੇ ਇੰਚਾਰਜ ਦੇਵੀ ਜਾਂ ਦੇਵਤੇ ਨੂੰ ਹੀ ਸੰਬੋਧਨ ਕਰਕੇ, ਆਪਣੀ ਮੰਗ ਰੱਖ ਦਿੰਦਾ ਹੈ।

ਉਂਜ ਮੰਗ ਤਾਂ ਕਿਸੇ ਵੀ ਭਾਸ਼ਾ ਵਿਚ ਕੀਤੀ ਜਾ ਸਕਦੀ ਹੈ, ਪਰ ਮੰਗ ਕਰਨ ਦਾ ਢੰਗ ਵੱਖੋ ਵੱਖਰਾ ਹੈ। ਈਸਾਈ ਖੜਾ ਹੋ ਕੇ ਅੱਖਾਂ ਮੀਟ ਕੇ, ਥੋੜਾ ਸਿਰ ਨਿਵਾਕੇ, ਮਨ ਦੇ ਅੰਦਰ ਹੀ ਕਰੇਗਾ। ਖੁਦਾ ਵਾਲੇ ਨੂੰ ਕੱਪੜਾ ਵਿਛਾ ਕੇ, ਮੱਕੇ ਵੱਲ ਮੂੰਹ ਕਰਕੇ, ਕਈ ਵਾਰ ਖੜ੍ਹਕੇ, ਝੁਕ ਕੇ ਤੇ ਗੋਡਿਆ ਭਾਰ ਬੈਠਕੇ ਅਤੇ ਹੱਥ ਅੱਡ ਕੇ ਕਰਨੀ ਪਏਗੀ। ਸਿੱਖ ਨੂੰ ਗੁਰੂ ਗ੍ਰੰਥ ਸਾਹਿਬ ਵੱਲ ਮੂੰਹ ਕਰਕੇ, ਦੋਵੇਂ ਹੱਥ ਜੋੜਕੇ ਕੁਝ ਗਿਣੇ ਮਿਥੇ ਸ਼ਬਦ ਬੋਲਕੇ, ਦੋ ਤਿੰਨ ਵਾਰ ਉਠਣਾ ਬੈਠਣਾ ਪਏਗਾ। ਵਿਧਾਨ ਅਨੁਸਾਰ ਤਾਂ ਉਹ ਸਰਬੱਤ ਦੇ ਭਲੇ ਤੋਂ ਬਿਨਾਂ ਆਪਣੇ ਲਈ ਕੁੱਝ ਮੰਗ ਹੀ ਨਹੀਂ ਸਕਦਾ, ਪਰ ਸਭ ਚੱਲਦਾ ਹੈ। ਕੁੱਝ ਮੰਗਾਂ ਸਰਬੱਤ ਵਾਲੀ ਲਿਸਟ ਤੋਂ ਬਾਹਰ ਦੀਆਂ ਵੀ ਹੁੰਦੀਆਂ ਹਨ। ਹਿੰਦੂਆਂ ਲਈ ਏਥੇ ਵੀ ਕੁਝ ਸੌਖਾ ਹੈ। ਜੇਕਰ ਸਿੱਖਾਂ ਦੇ ਗੁਰੂਆਂ ਜਾਂ ਗੁਰਧਾਮਾਂ ਵਾਂਗ, ਉਹਨਾਂ ਨੂੰ ਭੂਮਿਕਾ ਬੰਨਣ ਲਈ 24 ਅਵਤਾਰਾਂ, ਵੇਦਾਂ ਪੁਰਾਣਾ ਅਤੇ 68 ਤੀਰਥਾਂ ਦੇ ਨਾਉਂ ਲੈਣੇ ਪੈਂਦੇ ਤਾਂ ਮਰਨ ਨਾਲੋਂ ਮਕਾਣ ਭਾਰੀ ਹੋ ਜਾਣੀ ਸੀ। ਪਰ ਉਹ ਤਿਲਕ ਲਾਕੇ, ਬੈੱਲ ਮਾਰਕੇ, ਸਿਧੀ ਤੇ ਸਪਸ਼ਟ ਮੰਗ ਕਰਕੇ, ਦੇਵੀ ਜਾਂ ਦੇਵਤੇ ਦੀ ਮੂਰਤੀ ਦੇ ਪੈਰੀਂ ਹੱਥ ਲਾਕੇ ਵਾਪਸ ਮੁੜ ਜਾਂਦਾ ਹੈ।

ਦੁਨੀਆਂਦਾਰੀ ਹੈ। ਮਾਇਆ ਤੋਂ ਬਿਨਾਂ ਕਿਸੇ ਦਾ ਵੀ ਕੰਮ ਨਹੀਂ ਚਲਦਾ। ਨਾਲੇ ਇਹ ਕੋਈ ਬੱਝਵੀਂ ਫੀਸ ਤਾਂ ਹੈ ਨਹੀਂ। ਬਸ, ਖਾਲੀ ਹੱਥ ਨਾਲੋਂ ਜੋ ਕੁੱਝ ਵੀ ਸ਼ਰਧਾ ਅਤੇ ਵਿਤ ਸਮਾਨ ਹੋ ਸਕੇ, ਦੇ ਦਿਉ। ਏਦਾਂ ਹੀ ਬੂੰਦ ਬੂੰਦ ਨਾਲ ਘੜਾ ਭਰ ਜਾਂਦਾ ਹੈ। ਨਾਲੇ ਹੈ ਤਾਂ ਸਭ ਪ੍ਰਭੂ ਦਾ ਹੀ ਦਿੱਤਾ ਹੋਇਆ। ਮਨੁੱਖ ਆਪਣੇ ਕੋਲੋਂ ਕੀ ਦੇ ਸਕਦਾ ਹੈ? ਨਾਲੇ ਪ੍ਰਭੂ ਨੇ ਕਿਹੜਾ ਕਿਸੇ ਹੋਰ ਦੁਨੀਆਂ ਵਿਚ ਲੈ ਜਾਣਾ ਹੈ? ਜੋ ਕੁਝ ਸੇਵਕਾਂ ਤੋਂ ਬਚ ਜਾਂਦਾ ਹੈ ਉਹ ਵੀ ਲੋਕਾਂ ਦੇ ਭਲੇ ਲਈ ਹੀ ਵਰਤਿਆ ਜਾਂਦਾ ਹੈ। ਇਸ ਕੰਮ ਲਈ ਈਸਾਈ ਅਤੇ ਇਸਲਾਮ ਵਾਲੇ ਕੁੱਝ ਕੰਜੂਸ ਲਗਦੇ ਹਨ, ਕਿਉਂਕਿ ਉਹਨਾਂ ਦੇ ਕਦੇ ਕੋਈ ਚੋਰੀ ਚਕਾਰੀ ਜਾਂ ਗਬਨ ਦਾ ਕੋਈ ਸਕੈਂਡਲ ਹੁੰਦਾ ਨਹੀਂ ਸੁਣਿਆ। ਮੰਦਰ ਚੋਂ ਤਾਂ ਕਈ ਵਾਰ ਦੇਵੀਆਂ ਦੇ ਪਾਏ ਹੋਏ ਗਹਿਣੇ ਵੀ ਲਾਹ ਲਏ ਜਾਂਦੇ ਹਨ। ਗੁਰਦੁਆਰਿਆਂ ਚੋਂ ਗੋਲਕਾਂ ਹੀ ਗਾਇਬ ਹੋ ਜਾਂਦੀਆਂ ਹਨ। ਫੇਰ ਵੀ ਹਿੰਦੂ ਅਤੇ ਸਿੱਖਾਂ ਦਾ ਹੱਥ ਚੰਗਾ ਖੁੱਲ੍ਹਾ ਹੈ। ਏਸੇ ਲਈ ਲੰਗਰ ਸ਼ੰਗਰ ਅਤੇ ਗਊ ਗਰੀਬ ਦੀ ਸੇਵਾ ਹੁੰਦੀ ਰਹਿੰਦੀ ਹੈ।

ਬਾਈਬਲ ਅਤੇ ਕੁਰਾਨ ਨੂੰ ਕਿੰਨਾ ਕੁ ਸੰਭਾਲ ਕੇ ਰੱਖਿਆ ਜਾਂਦਾ ਹੈ, ਇਹ ਤਾਂ ਪਤਾ ਨਹੀਂ, ਪਰ ਕਾਬੇ ਦੀ 35 ਫੁਟ ਉੱਚੀ ਇਮਾਰਤ ਨੂੰ ਕਾਲੇ ਰੰਗ ਦੇ ਰੇਸਮੀ ਗਲਾਫ ਨਾਲ ਢਕ ਕੇ ਰੱਖਿਆ ਜਾਂਦਾ ਹੈ। ਸਿੱਖ ਵੀ ਗੁਰੂ ਗ੍ਰੰਥ ਸਾਹਿਬ ਨੂੰ ਮੰਜੀ ਉਪਰ ਹਮੇਸ਼ਾ ਸਾਫ ਕੱਪੜਿਆਂ ਵਿਚ ਲਪੇਟ ਕੇ ਰਖਦੇ ਹਨ, ਤੇ ਉਪਰ ਵੀ ਚਾਨਣੀ ਲੱਗੀ ਹੋਣੀ ਜ਼ਰੂਰੀ ਹੈ। ਹਿੰਦੂ ਗ੍ਰੰਥ ਬਹੁਤ ਛੋਟੇ ਅਤੇ ਹੌਲੇ ਹਨ ਤੇ ਪੰਡਤ ਇਕ ਦੋ

ਨੂੰ ਬਗਲ ਵਿਚ ਰੱਖਕੇ ਅਰਾਮ ਨਾਲ ਲੈ ਜਾਂਦਾ ਹੈ। ਪਰ ਜੇ ਕਦੇ ਸਾਰੇ ਗ੍ਰੰਥ ਇਕੱਠੇ ਲੈ ਕੇ ਜਾਣੇ ਹੋਣ ਤਾਂ ਸਿੱਖਾਂ ਦੇ ਗੁਰੂ ਗ੍ਰੰਥ ਸਾਹਿਬ ਵਾਂਗ ਕਈ ਬੰਦੇ ਇਕੱਠੇ ਹੋ ਕੇ ਪਾਲਕੀ ਵਿਚ ਰੱਖ ਕੇ ਲੈ ਜਾਂਦੇ ਹਨ। ਕੁਰਾਨ ਸ਼ਰੀਫ ਨੂੰ ਇਕ ਚਕੋਣੀ ਪਾਲਕੀ ਵਿਚ ਊਠ ਤੇ ਰੱਖਕੇ, ਹਰ ਸਾਲ ਕਾਹਿਰਾ ਤੋਂ ਮੱਕੇ ਵਿਖੇ ਬੜੀ ਧੂਮ ਧਾਮ ਨਾਲ ਲੈ ਜਾਇਆ ਜਾਂਦਾ ਹੈ।

ਹਿੰਦੂ ਗ੍ਰੰਥਾਂ ਵਿਚ ਜੋ ਕੁਝ ਲਿਖਿਆ ਹੋਇਆ ਹੈ, ਉਹ ਸਾਰੇ ਮੰਤਰ ਹੀ ਹਨ, ਜੋ ਅਲੱਗ ਅਲੱਗ ਕੰਮਾਂ ਜਾਂ ਇਛਾਵਾਂ ਦੀ ਪੂਰਤੀ ਲਈ ਪੜੇ ਜਾਂਦੇ ਹਨ। ਇਕ ਮੂਲ ਮੰਤਰ ਹੈ, ਜੋ ਹੋਰ ਸਾਰੇ ਮੰਤਰਾਂ ਦਾ ਸਾਰ ਤੱਤ ਹੈ, ਜਿਸ ਦੇ ਸ਼ਬਦ ਹਨ ਓਮ ਨਮਃ ਸਿਵਃ।' ਤੇ ਇਸੇ ਤਰਜ ਤੇ ਗੁਰੂ ਨਾਨਕ ਦੇਵ ਜੀ ਨੇ ਬਾਣੀ ਦੇ ਸਾਰੇ ਸ਼ਬਦਾਂ ਨੂੰ ਮੰਤ੍ਰ ਮੰਨਕੇ, ਉਹਨਾਂ ਦਾ ਸਾਰ ਤੱਤ ਜਾਂ ਮੂਲ ਮੰਤਰ ਇਸ ਪ੍ਰਕਾਰ ਕਰ ਦਿਤਾ ਹੈ, ਜੋ '੧ਓ ਸਤਿਨਾਮ.....ਤੋਂ....ਗੁਰ ਪ੍ਰਸਾਦਿ' ਤਕ ਹੈ, ਤੇ ਇਸ ਦਾ ਹੋਰ ਵੀ ਸੰਖੇਪ ਰੂਪ '੧ਓ ਸਤਿਗੁਰ ਪ੍ਰਸਾਦਿ' ਹੈ। ਤੇ ਏਸੇ ਤਰ੍ਹਾਂ ਕੁਰਾਨ ਦੀ ਪਹਿਲੀ ਸੂਰਤ ਨੂੰ ਵੀ ਇਸਲਾਮ ਦਾ ਮੂਲ ਮੰਤਰ ਮੰਨਿਆ ਗਿਆ ਹੈ।

ਜਦੋਂ ਗ੍ਰੰਥ ਬਣਾ ਹੀ ਲਏ ਤਾਂ ਇਹਨਾਂ ਨੂੰ ਪੜ੍ਹਨਾ ਵੀ ਹੋਇਆ। ਹਿੰਦੂਆਂ ਨੂੰ ਚੋਣ ਕਰਨੀ ਪੈਂਦੀ ਹੈ ਕਿ ਕਿਸ ਮੌਕੇ ਕਿਸ ਗ੍ਰੰਥ ਦਾ ਪਾਠ ਕੀਤਾ ਜਾਵੇ? ਪਰ ਬਾਕੀਆਂ ਕੋਲ ਇਕ ਇਕ ਗ੍ਰੰਥ ਹੋਣ ਕਰਕੇ ਉਸੇ ਨਾਲ ਹੀ ਸਾਰਨਾ ਪੈਂਦਾ ਹੈ।ਜੇਕਰ ਇਹ ਲਗਾਤਾਰ ਪੜੇ ਜਾਣ ਤਾਂ ਰਾਮਾਇਣ ਚਾਰ ਘੰਟੇ ਵਿਚ, ਕੁਰਾਨ ਸਾਢੇ ਛੇ ਘੰਟੇ ਵਿਚ ਤੇ ਗ੍ਰੰਥ ਸਾਹਿਬ 27 ਘੰਟੇ ਵਿਚ, ਪੜੇ ਜਾ ਸਕਦੇ ਹਨ। ਪਰ ਆਮ ਤੌਰ ਤੇ ਸਮਾਗਮ ਦੀ ਕਿਸਮ ਅਤੇ ਸਮੇਂ ਦੀ ਸਹੂਲਤ ਅਨੁਸਾਰ ਸੱਤ ਤੋਂ ਦਸ ਦਿਨਾਂ ਵਿਚ ਪੜੇ ਜਾਂਦੇ ਹਨ।

ਲਗਭਗ ਸਭ ਦੇ ਵਿਆਹ ਵੀ ਇਹਨਾਂ ਦੀ ਹਾਜ਼ਰੀ ਵਿਚ ਅਤੇ ਇਹਨਾਂ ਦੀਆਂ ਹਦਾਇਤਾਂ ਅਨੁਸਾਰ ਹੀ ਸੰਪੰਨ ਹੁੰਦੇ ਹਨ। ਹਿੰਦੂ ਖੁਲੇ ਆਕਾਸ਼ ਹੇਠ ਇਕ ਹਵਨ ਕੁੰਡ ਬਣਾਕੇ, ਬੇਦੀ ਦੁਆਲੇ ਗੇੜੇ ਕੱਢਕੇ ਫੇਰੇ ਲੈਂਦੇ ਹਨ। ਤੇ ਸਿੱਖ, ਗ੍ਰੰਥ ਸਾਹਿਬ ਦੁਆਲੇ ਪਰਕਰਮਾਂ ਕਰਕੇ ਲਾਵਾਂ ਲੈਂਦੇ ਹਨ। ਇਸਲਾਮ ਵਾਲੇ ਕੁਰਾਨ ਦੀ ਹਾਜ਼ਰੀ ਵਿਚ ਹਾਂਅ, ਨਾਂਹ ਆਖਕੇ, ਨਿਕਾਹ ਹੋਇਆ ਸਮਝਦੇ ਹਨ। ਈਸਾਈ ਆਪਣੇ ਗਿਰਜੇ ਜਾਂ ਅਦਾਲਤ ਵਿਚ ਜਾ ਕੇ ਲਿਖਤ ਕਰ ਲੈਣੀ ਠੀਕ ਮੰਨਦੇ ਹਨ।

ਮਰਨ ਵੇਲੇ ਵੀ ਇਹਨਾਂ ਗ੍ਰੰਥਾਂ ਦੀ ਲੋੜ ਪੈਂਦੀ ਹੈ। ਇਸਲਾਮ ਵਾਲੇ ਫਾਤੀਆ ਪੜ ਦਿੰਦੇ ਹਨ। ਸਿੱਖਾਂ ਦਾ ਕੀਰਤਨ ਸੋਹਿਲਾ ਅਤੇ ਹਿੰਦੂਆਂ ਦਾ ਗਰੁੜ ਪੁਰਾਨ ਪੜਿਆ ਜਾਂਦਾ ਹੈ। ਹਿੰਦੂ, ਸਿਖ ਅਤੇ ਮੁਸਲਮਾਨ ਮਰਗ ਤੋਂ ਤੀਸਰੇ ਦਿਨ, ਫੁੱਲ ਚੁਗਣ ਦੀ ਰਸਮ ਕਰਕੇ, ਪਾਠ ਆਰੰਭ ਕਰ ਦਿੰਦੇ ਹਨ। ਈਸਾਈ ਤੇ ਮੁਸਲਮਾਨ ਮੁਰਦੇ ਨੂੰ ਦਫਨਾਉਂਦੇ ਹਨ ਤੇ ਉਥੇ ਹਾਜਰ ਲੋਕ ਕਬਰ ਤੇ ਮਿੱਟੀ ਦੀ ਇਕ ਇਕ ਮੁੱਠ ਸੁੱਟਕੇ ਆਪਣਾ ਹਿਸਾ ਪਾਉਂਦੇ ਹਨ। ਹਿੰਦੂ ਤੇ ਸਿਖ ਸਿਵੇ 'ਚ ਇਕ ਇਕ ਡੱਕਾ ਸੁੱਟਕੇ ਵਾਪਸ ਆਉਂਦੇ ਹਨ। ਤੇ ਤੀਸਰੇ ਦਿਨ ਸਿਵੇ ਜਾਂ ਮਜਾਰ ਤੇ ਚਾਦਰ ਚੜ੍ਹਾਉਂਦੇ ਹਨ।

ਹਿੰਦੂ ਮਤ ਅਨੁਸਾਰ ਦੇਵਤਿਆਂ ਨੇ ਜਦੋਂ ਸਮੁੰਦਰ ਰਿੜਕਿਆ ਸੀ ਤਾਂ 'ਸੁਧਾ' ਜਾਣੀ ਅੰਮ੍ਰਿਤ ਨਿਕਲਿਆ ਸੀ, ਜਿਸ ਨੂੰ ਪੀਣ ਵਾਲਾ ਅਮਰ ਹੋ ਜਾਂਦਾ ਹੈ। ਇਸਲਾਮ ਵਿਚ ਵੀ ਅਜਿਹਾ ਹੀ 'ਆਬੇ-ਬਕਾ' ਜਾਂ 'ਆਬੇ-ਹਯਾਤ' ਨਾਉਂ ਦਾ ਇਕ ਪਾਣੀ



ਹੋਣ ਦਾ ਵਿਸ਼ਵਾਸ ਹੈ। ਸਿੱਖਾਂ ਦੇ ਦਸਵੇਂ ਗੁਰੂ ਨੇ ਬਾਟੇ ਵਿਚ ਪਾਣੀ ਪਾ ਕੇ, ਬਾਣੀ ਪੜ੍ਹਨ ਦੇ ਨਾਲ ਨਾਲ ਖੰਡਾ ਫੇਰਕੇ ਅੰਮ੍ਰਿਤ ਤਿਆਰ ਕੀਤਾ, ਜੋ ਪਿਲਾਇਆ ਨਹੀਂ, ਛਕਾਇਆ ਜਾਂਦਾ ਹੈ। ਪਰ ਅਮਰ ਹੋਣ ਲਈ ਨਹੀਂ, ਸਿੰਘ ਬਣਨ ਲਈ। ਇਸ ਹਾਈ ਪਾਵਰ ਅੰਮ੍ਰਿਤ ਤੋਂ ਬਿਨਾ ਇਕ ਹੋਰ ਵੀ ਅੰਮ੍ਰਿਤ ਹੈ, ਜਿਸ ਨੂੰ ਚਰਨਾਮ੍ਰਿਤ ਕਹਿੰਦੇ ਹਨ।

ਹਿੰਦੂਆਂ ਵਿਚੋਂ ਆਈ ਇਹ ਰੀਤ, ਦਸਵੇਂ ਗੁਰੂ ਤਕ ਸਿੱਖਾਂ ਵਿਚ ਵੀ ਪ੍ਰਚਲਿਤ ਰਹੀ। ਕਿਸੇ ਮੂਰਤੀ, ਦੇਵਤੇ ਜਾਂ ਗੁਰੂ ਦੇ ਚਰਣ ਧੋ ਕੇ, ਇਕੱਠਾ ਕੀਤਾ ਪਾਣੀ ਸ਼ਰਧਾ ਨਾਲ ਅੰਮ੍ਰਿਤ ਸਮਝ ਕੇ ਪੀਣ ਦੀ ਰਵਾਇਤ ਸੀ, ਜੋ ਹੁਣ ਸਿਖਾਂ ਵਿਚ ਤਾਂ ਲਗਭਗ ਬੰਦ ਹੈ। ਪਰ ਗੁਰਦੁਆਰੇ ਵਿਚ ਦਾਖਲ ਹੋਣ ਤੋਂ ਪਹਿਲਾਂ, ਜਿਸ ਖੇਲ਼ ਵਿਚੋਂ ਦੀ ਸ਼ਰਧਾਲੂ ਪੈਰ ਧੋਕੇ ਅੱਗੇ ਲੰਘਦੇ ਹਨ, ਉਸ ਪਾਣੀ ਨੂੰ ਕਈ ਸ਼ਰਧਾਲੂ ਅੰਮ੍ਰਿਤ ਸਮਝਕੇ, ਅਜੇ ਵੀ ਪੀਂਦੇ ਦੇਖੇ ਜਾਂਦੇ ਹਨ। ਭਾਵੇਂ ਇਸ ਦਾ ਭਾਵ ਤਾਂ ਨਿਮਰਤਾ ਜਾਂ ਮਨ ਨੀਵਾ ਕਰਨਾ ਹੀ ਹੈ, ਪਰ ਏਨਾ ਨੀਵਾਂ ਵੀ ਕੀ ਕਰਨਾ ਜਿਹੜਾ ਹੇਠਾਂ ਹੀ ਡਿੱਗ ਪਵੇ।

ਅੰਗਰੇਜ਼ਾਂ ਵਾਰੇ ਪ੍ਰਸਿੱਧ ਹੈ ਕਿ ਉਹ ਸਾਫ਼ ਸਫਾਈ, ਖਾਣ ਪੀਣ ਤੇ ਨਹਾਉਣ ਧੋਣ ਦਾ ਬਹੁਤ ਖਿਆਲ ਰਖਦੇ ਹਨ। ਇਸੇ ਲਈ ਉਹਨਾ ਦੇ ਟਾਇਲਟ ਤੇ ਰਸੋਈ ਘਰ, ਰਹਾਇਸ਼ੀ ਕਮਰਿਆਂ ਨਾਲੋਂ ਵੱਧ ਸਾਫ ਹੁੰਦੇ ਹਨ। ਪਰ ਧਾਰਮਿਕ ਪੱਖ ਤੋਂ ਅੱਗਾ ਸਵਾਰਨ ਵਾਲੇ ਕੰਮਾਂ ਵਿਚ ਉਹ ਪਿਛੇ ਹਨ।

ਸਿਖ ਮੱਤ ਵਿਚ ਤੀਰਥਾਂ ਲਈ ਕੋਈ ਥਾਂ ਨਹੀਂ, ਪਰ ਇਸ਼ਨਾਨ ਪਾਣੀ ਸਵੇਰੇ ਚਾਰ ਵਜੇਂ ਤੋਂ ਸ਼ੁਰੂ ਕਰਨ ਦਾ ਹੁਕਮ ਹੈ। ਉਦੋਂ ਦੇ ਸਮਿਆਂ ਵਿਚ ਕਿਹੜਾ ਗੁਸਲਖਾਨਿਆਂ ਵਿਚ ਗੀਜ਼ਰ ਲੱਗੇ ਹੁੰਦੇ ਸਨ? ਜਿਸ ਟੋਭੇ ਵਿਚ ਪਾਣੀ ਹੁੰਦਾ, ਉਥੇ ਜਾਣਾ ਪੈਂਦਾ ਸੀ। ਤੇ ਹੌਲੀ ਹੌਲੀ ਇਹੋ ਥਾਂ ਤੀਰਥ ਅਸਥਾਨ ਹੋ ਗਏ, ਤੇ ਟੋਭਿਆਂ ਤੋਂ ਸਰੋਵਰ ਬਣਾ ਲਏ। ਜਦੋਂ ਉਹਨਾਂ ਤੋਂ ਔਖੇ ਵੇਲੇ ਕੰਮ ਸਾਰਿਆ ਹੈ, ਤਾਂ ਹੁਣ ਛੱਡੇ ਵੀ ਕਿਵੇਂ ਜਾ ਸਕਦੇ ਹਨ? ਉਂਜ ਤਾਂ ਐਤਵਾਰੀ ਜਾਂ ਸੋਮਵਾਰੀ ਮੱਸਿਆ ਪੁੰਨਿਆਂ ਵਿਚ ਕੋਈ ਫਰਕ ਨਹੀਂ, ਪਰ ਜਦੋਂ ਸੋਮਵਾਰੀ ਮੱਸਿਆ ਨੂੰ ਨਹਾਉਣ ਨਾਲ ਸਾਰੀਆਂ ਮੰਗਾਂ ਪੂਰੀਆਂ ਹੁੰਦੀਆਂ ਹੋਣ, ਤਾਂ ਫਰਕ ਕਿਵੇਂ ਨਾ ਹੋਇਆ? ਭਾਵੇਂ ਇਹ ਪਰਵ ਹਿੰਦੂਆਂ ਦਾ ਹੈ, ਪਰ ਗੁਰਦੁਆਰਿਆਂ ਵਿਚ ਭੀੜ ਬਹੁਤੀ ਸਿੱਖਾਂ ਦੀ ਹੁੰਦੀ ਹੈ।

ਅਜੇ ਤਾਂ ਸਿੱਖਾਂ ਨੇ ਆਪਣੇ ਵਡ ਵਡੇਰਿਆਂ ਤੋਂ ਅਠਾਹਟ ਤੀਰਥਾਂ ਵਿਚੋਂ ਹਿਸਾ ਨਹੀਂ ਮੰਗਿਆ, ਨਹੀਂ ਤਾਂ ਉਹਨਾਂ ਕੋਲ ਕਈ ਵੱਡੇ ਵੱਡੇ ਤੀਰਥ ਵੀ ਹੋਣੇ ਸਨ। ਸੁਣਿਆ ਹੈ ਹਿੰਦੂਆਂ ਨੇ ਆਪਣੇ ਤੀਰਥ ਅਸਥਾਨ ਵਧਾ ਕੇ ਦੋ ਸੌ ਬਾਈ ਕਰ ਲਏ ਹਨ। ਪਰ ਸਾਡਾ ਮੁਕਾਬਲਾ ਫੇਰ ਵੀ ਨਹੀਂ ਕਰ ਸਕਦੇ। ਅਸੀਂ ਤਾਂ ਸਾਰੇ ਹੀ ਗੁਰਦੁਆਰਿਆਂ ਨਾਲ ਸਰੋਵਰ ਬਣਾਉਣਾ ਜ਼ਰੂਰੀ ਕਰ ਦਿੱਤਾ ਹੈ। ਫੇਰ ਵੀ ਜਦੋਂ ਦਾਅ ਲਗਦਾ ਹੈ, ਅਸੀਂ ਉਹਨਾਂ ਦੇ ਤੀਰਥਾਂ ਤੇ ਵੀ ਟੁੱਭੀ ਲਾ ਆਉਂਦੇ ਹਾਂ।

ਪਰ ਫਿਕਰ ਤਾਂ ਏਸ ਗੱਲ ਦਾ ਹੈ ਕਿ ਈਸਾਈ ਅਤੇ ਇਸਲਾਮ ਵਾਲੇ ਰੱਬ ਨੂੰ ਬਿਨ ਧੋਤਾ ਮੂੰਹ ਕਿਵੇਂ ਦਿਖਾਉਣਗੇ? ਸੁਣਿਆ ਹੈ ਉਹ ਭੀੜ ਵਿਚ ਜਾ ਕੇ ਨੰਗੇ ਹੋਣ ਨੂੰ ਇਖਲਾਕੀ ਤੌਰ ਤੇ ਚੰਗਾ ਨਹੀਂ ਸਮਝਦੇ, ਤੇ ਨਾਲੇ ਗੰਗਾ ਜਮਨਾ ਅਤੇ ਸਰੋਵਰਾਂ ਦੇ ਪਾਣੀਆਂ ਨੂੰ ਤਾਂ ਨਹਾਉਣ ਯੋਗ ਵੀ ਨਹੀਂ ਮੰਨਦੇ। ਪਰ ਉਹਨਾਂ ਨੂੰ ਕੋਈ ਪੁੱਛੇ, ਬਈ ਸਮੁੰਦਰ ਦੇ ਤਟ ਤੇ ਜਾ ਕੇ, ਅਲਫ ਨੰਗੇ ਹੋ ਕੇ ਲਿਟ ਜਾਂਦੇ ਹਨ, ਉਦੋਂ ਓਥੇ ਭੀੜ ਨਹੀਂ ਹੁੰਦੀ? ਸਭ ਬਹਾਨੇ ਬਾਜੀ ਹੈ।

ਜਦੋਂ ਉਹ ਤੀਰਥਾਂ ਦੀ ਮਹੱਤਤਾ ਨੂੰ ਹੀ ਨਹੀਂ ਸਮਝਦੇ ਤਾਂ ਗੁਰੂ ਅਮਰਦਾਸ ਵੱਲੋ ਗੋਇੰਦਵਾਲ ਵਿਖੇ ਬਣਾਈ ਗਈ ਬਾਉਲੀ ਦੀਆਂ 84 ਪੌੜੀਆਂ ਉਤੇ ਬੈਠਕੇ, 84 ਇਸ਼ਨਾਨ ਕਰਕੇ, 84 ਪਾਠ ਕਰਨ ਨਾਲ, 84 ਲੱਖ ਜੂਨਾਂ ਕੱਟ ਕੇ, 84 ਦੇ ਗੇੜ ਵਿਚੋਂ ਨਿਕਲਣ ਦੀ ਗੱਲ ਕਿਵੇਂ ਸਮਝ ਸਕਦੇ ਹਨ?

ਜੋ ਖਾਣ ਵਾਲੇ ਟੇਬਲ ਤੇ ਬੈਠਕੇ ਕਾਂਟਾ ਛੁਰੀ ਖੜਕਾਉਣ ਜਾਣਦੇ ਹੋਣ, ਉਹ ਲੰਗਰ ਦੀ ਪਰੰਪਰਾ ਨੂੰ ਵੀ ਕੀ ਸਮਝ ਸਕਦੇ ਹਨ? ਏਸੇ ਲਈ ਤਾਂ ਜਦੋਂ ਉਹ, ਗੁਰਦੁਆਰਿਆਂ ਜਾਂ ਤੀਰਥਾਂ ਤੇ ਜਾਣ ਵਾਲੇ ਯਾਤਰੀਆਂ,ਜਾਂ ਸਰਸਾ, ਬਿਆਸ ਵਾਲਿਆਂ ਦੇ ਡੇਰਿਆਂ ਤੇ, ਹਜ਼ਾਰਾਂ ਆਦਮੀਆਂ ਨੂੰ ਇਕੱਠੇ ਲੰਗਰ ਛਕਦਿਆਂ ਨੂੰ ਦੇਖਦੇ ਹਨ, ਤਾਂ ਉਹਨਾਂ ਦੇ ਮੂੰਹ ਅੱਡੇ ਰਹਿ ਜਾਂਦੇ ਹਨ। ਤੇ ਫੇਰ ਵੀ ਨਖਰੇ ਕਰਦੇ ਹਨ, ਅਖੇ ਸਭ ਦੇ ਜੂਠੇ ਬਰਤਨ, ਇਕੋ ਟੱਬ ਵਿਚ ਪਾਉਣ ਨਾਲ ਚੰਗੀ ਤਰ੍ਹਾਂ ਸਾਫ ਨਹੀਂ ਹੁੰਦੇ।

ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਇਸਾਈ ਇਕੋ ਟੇਬਲ ਤੇ ਇਕੱਠੇ ਬੈਠਕੇ ਖਾਣਾ ਤਾਂ ਚੰਗਾ ਸਮਝਦੇ ਹਨ, ਪਰ ਇਕੋ ਭਾਂਡੇ ਵਿਚੋਂ ਨਹੀਂ। ਇਸਲਾਮ ਮੱਤ ਭਾਵੇਂ ਇਸਾਈ ਮੱਤ ਵਿਚੋਂ ਹੀ ਨਿਕਲਿਆ ਹੈ, ਪਰ ਉਹ ਬਿਨਾ ਕਿਸੇ ਭੇਦ ਭਾਵ ਦੇ, ਜੋ ਕੁਝ ਵੀ ਹਾਜ਼ਰ ਹੈ, ਉਸਨੂੰ ਵੰਡਕੇ ਅਤੇ ਇਕੋ ਭਾਂਡੇ ਵਿਚ ਖਾਣਾ ਪੀਣਾ ਚੰਗਾ ਮੰਨਦੇ ਹਨ, ਜਿਸ ਨਾਲ ਸਹਿਚਾਰ ਵਧਦਾ ਹੈ। ਸਿੱਖ ਮੱਤ ਵਿਚ ਵੰਡ ਕੇ ਛਕਣ ਦਾ ਸਿਧਾਂਤ ਤਾਂ ਹੈ, ਅਤੇ ਬਿਨਾਂ ਭੇਦ ਭਾਵ ਤੋਂ ਪੰਗਤ ਵਿਚ ਬੈਠਕੇ ਲੰਗਰ ਛਕਣ ਦੀ ਪਰੰਪਰਾ ਵੀ ਚੱਲੀ ਹੈ, ਪਰ ਇਕੋ ਭਾਂਡੇ 'ਚੋਂ ਖਾਣ ਵਾਲੀ ਗੱਲ ਨਹੀਂ ਬਣੀ।

ਸ਼ਾਇਦ ਇਸੇ ਖਾਮੀ ਨੂੰ ਧਿਆਨ ਵਿਚ ਰੱਖ ਕੇ ਹੀ, ਦਸਮੇਸ਼ ਨੇ ਸਭ ਨੂੰ ਇਕੋ ਬਾਟੇ ਵਿਚੋਂ ਅੰਮ੍ਰਿਤ ਛਕਾਇਆ ਸੀ, ਤੇ ਭਾਈਚਾਰਕ ਸਾਂਝ ਵਧਣ ਲਈ ਰਾਹ ਪੱਧਰਾ ਹੋ ਗਿਆ ਸੀ। ਪਰ ਹੋਇਆ ਇਹ ਕਿ ਇਕੋ ਬਾਟੇ ਵਿਚੋਂ ਇਕ ਵਾਰ ਛਕ ਕੇ, ਮੁੜ ਕੇ ਇਕੋ ਭਾਂਡੇ 'ਚੋਂ ਖਾਣ ਤੋਂ ਪ੍ਰਹੇਜ ਕਰ ਬੈਠੇ। ਸਗੋਂ ਦੂਸਰੇ ਦਾ ਜੂਠਾ ਹੱਥ ਲੱਗਣ ਤੋਂ ਭਿੱਟ ਚੜ੍ਹੀ ਮਹਿਸੂਸ ਕਰਦੇ ਹਨ। ਪਤਾ ਨਹੀਂ ਇਸ ਪਰੰਪਰਾ ਦਾ ਭਾਵ ਹੀ ਇਹੋ ਸੀ ਜਾਂ ਸਮਝਣ ਵਿਚ ਟਪਲਾ ਲਗ ਗਿਆ? ਉਂਜ ਦਾਰੂ ਛਕਣ ਵਾਲਿਆਂ ਵਿਚ ਇਹ ਭਰਾਤਰੀ ਭਾਵ ਅਜੇ ਵੀ ਕਾਇਮ ਹੈ। ਜਿਥੋਂ ਤਕ ਵੰਡ ਛਕਣ ਦੀ ਗੱਲ ਹੈ, ਗੁਰਦੁਆਰੇ ਨੂੰ ਦਸਵੰਧ, ਤੇ ਡਾਲੀ ਵਾਲੇ ਨੂੰ ਰੋਟੀ ਦੇਣ ਨੂੰ ਹੀ ਵੰਡ ਛਕਣ ਦਾ ਨਾਉਂ ਦੇ ਰੱਖਿਆ ਹੈ।

ਸਿੱਖ ਮੱਤ ਨੇ ਵੀ 84 ਲੱਖ ਜੂਨ, ਆਵਾਗਵਨ, ਨਰਕ ਸੁਰਗ ਅਤੇ ਰੂਹ ਵਾਲੇ ਸਿਧਾਂਤ ਨੂੰ ਮਾਨਤਾ ਦਿਤੀ ਹੋਈ ਹੈ, ਪਰ ਮੁਰਦੇ ਜੀ ਉਠਣ ਵਾਲੀ ਗੱਪ ਤੇ ਯਕੀਨ ਨਾ ਕਰਕੇ, ਜਲਾ ਦੇਣ ਵਾਲਾ ਰਸਤਾ ਅਪਨਾਇਆ ਹੋਇਆ ਹੈ। ਪੁਰਾਣਾਂ ਦੀਆਂ ਕਈ ਪੁਰਾਣੀਆਂ ਗੱਲਾਂ ਵਿਚ ਸੋਧ ਜਾਂ ਸੁਧਾਰ ਵੀ ਕੀਤਾ ਹੈ। ਮਨੁਖੀ ਜੂਨ ਨੂੰ ਦੇਵਤਿਆਂ ਨਾਲੋਂ ਵੀ ਉਤਮ ਆਖਿਆ ਹੈ। ਅਤੇ ਇਹ ਵੀ ਕਿ ਮਨੁੱਖੀ ਦੇਹੀ ਬਾਰ ਬਾਰ ਨਹੀਂ ਮਿਲਦੀ ਅਤੇ ਬਹੁਤ ਚੰਗੇ ਕਰਮ ਕਰਨ ਤੋਂ ਬਾਅਦ ਹੀ ਮਿਲਦੀ ਹੈ।

ਪਰ ਮਨੁੱਖ ਦੇ ਇਹ ਗੱਲ ਹਜ਼ਮ ਨਹੀਂ ਹੋ ਰਹੀ। ਉਹ ਇਸ ਨੂੰ ਹੋਰਾਂ ਜੀਵਾਂ ਨਾਲੋਂ ਤਾਂ ਚੰਗੀ ਸਮਝਦਾ ਹੈ। ਪਰ ਇਸ ਤੋਂ ਨਿਰਾਸ ਹੋਣ ਲਈ ਵੀ ਉਸ ਕੋਲ ਅਨੇਕਾਂ ਕਾਰਨ ਹਨ। ਜਿਵੇਂ ਭੁੱਖਾਂ ਤੇਹਾਂ, ਤੰਗੀਆਂ ਤੁਰਛੀਆਂ, ਮੌਤਾਂ ਬੀਮਾਰੀਆਂ, ਲੜਾਈ



ਝਗੜੇ ਅਤੇ ਲੁੱਟਾਂ ਖੋਹਾਂ ਦੇ ਅਣਗਣਿਤ ਸਬੂਤ ਮੌਜੂਦ ਹਨ। ਜਦੋਂ ਕਿ ਦੇਵਤਿਆਂ ਨਾਲੋਂ ਉੱਤਮ ਹੋਣ ਦਾ ਇਕ ਵੀ ਸਬੂਤ ਨਹੀਂ।

ਇਸ ਤੋਂ ਬਿਨਾਂ ਹੋਰ ਵੀ ਕਈ ਗੱਲਾਂ ਉਸਨੂੰ ਭੰਬਲਭੂਸੇ ਵਿਚ ਪਾ ਦਿੰਦੀਆਂ ਹਨ। ਜਦੋਂ ਉਹ ਸੁਣਦਾ ਹੈ ਕਿ ਸੱਤਰ ਅੱਸੀ ਸਾਲ ਤੱਕ, ਜਿਸ ਦੁਨੀਆਂ ਨੂੰ ਉਸਨੇ ਆਪਣੀਆਂ ਅੱਖਾਂ ਨਾਲ ਦੇਖਿਆ ਹੈ, ਮਾਣਿਆ ਤੇ ਜਾਣਿਆ ਹੈ, ਉਹ ਜੱਗ ਰਚਨਾ ਸਭ ਝੂਠ ਹੈ, ਜਾਂ ਤੇਰਾ ਤੁਝ ਮੇ ਕਛੁ ਨਹੀਂ, ਜਾਂ ਤੈਨੂੰ ਜੋ ਵੀ ਚੰਗਾ ਮਾੜਾ ਮਿਲ ਰਿਹਾ ਹੈ, ਉਹ ਤੇਰੇ ਮੱਥੇ ਤੇ ਪਹਿਲਾਂ ਹੀ ਲਿਖਿਆ ਪਿਆ ਹੈ, ਆਦਿ। ਕਿਉਂਕਿ ਉਹ ਬਚਪਨ ਤੋਂ ਹੀ ਅਜਿਹੀਆਂ ਗੱਲਾਂ ਸੁਣਨ ਦਾ ਆਦੀ ਹੈ, ਇਸ ਲਈ ਜੋ ਗੱਲ ਉਸ ਨੂੰ ਨਹੀਂ ਵੀ ਜਚਦੀ, ਉਹ ਸੁਣ ਕੇ ਦੂਜੇ ਕੰਨ ਕੱਢ ਦਿੰਦਾ ਹੈ। ਜੇ ਕਿਧਰੇ ਸੱਚਮੁੱਚ ਹੀ ਉਸਨੂੰ ਇਹਨਾਂ ਗੱਲਾਂ ਤੇ ਯਕੀਨ ਹੋ ਗਿਆ ਹੁੰਦਾ, ਤਾਂ ਉਹ ਕਦੋਂ ਦਾ ਇਸ ਦੁਨੀਆਂ ਨੂੰ ਲੱਤ ਮਾਰਕੇ, ਕਿਸੇ ਚੰਗੇਰੀ ਦੁਨੀਆਂ ਵਿਚ ਜਾ ਬੈਠਾ ਹੁੰਦਾ।

ਇਸ ਹਾਲਤ ਵਿਚ ਮਨੁੱਖ ਜਦੋਂ ਡਾਵਾਂ ਡੋਲ ਹੁੰਦਾ ਹੈ ਤਾਂ ਉਸ ਦੇ ਰਹਿਬਰ ਉਸਦੀ ਮਨੋਦਿਸ਼ਾ ਭਾਂਪ ਕੇ ਕੋਈ ਨਵਾਂ ਸ਼ੋਸ਼ਾ ਛੱਡ ਦਿੰਦੇ ਹਨ। ਜਦੋਂ ਕਿਆਮਤ ਦਾ ਦਿਨ ਨੇੜੇ ਨਾ ਆਇਆ ਤਾਂ ਮੋਮਨਾਂ ਨੂੰ ਦੱਸਿਆ ਗਿਆ ਕਿ ਘਬਰਾਉਣ ਦੀ ਲੋੜ ਨਹੀਂ, ਉਹਨਾਂ ਲਈ ਬਹਿਸ਼ਤ ਤਿਆਰ ਹੋ ਰਿਹਾ ਹੈ, ਬਸ ਛੱਤ ਪੈਣ ਵਾਲੀ ਹੈ। ਜਿਹੜੇ ਇਸਲਾਮ ਵਿਚ ਆਪਣਾ ਯਕੀਨ ਕਾਇਮ ਰੱਖਣਗੇ, ਉਹਨਾਂ ਲਈ ਉਥੇ ਸਭ ਸੁਖ ਸਹੂਲਤਾਂ ਹੋਣਗੀਆਂ ਅਤੇ ਸੇਵਾ ਕਰਨ ਲਈ ਹੂਰਾਂ ਮਿਲਣਗੀਆਂ। ਗੈਰ ਇਸਲਾਮ ਵਾਲੇ, ਜਾਣੀ ਕਾਫਰਾਂ ਲਈ ਦੋਜ਼ਖ ਤਿਆਰ ਹੈ, ਜਿਥੇ ਮਾਰ ਕੁਟਾਈ, ਚੀਕ ਚਿਹਾੜਾ ਅਤੇ ਏਥੇ ਨਾਲੋਂ ਭੈੜੇ ਕੰਮ ਅਤੇ ਤਕਲੀਫਾਂ ਮੂੰਹ ਅੱਡੀਂ ਖੜੀਆਂ ਹਨ।

ਹਿੰਦੂ ਮੱਤ ਵਿੱਚ ਨਰਕਾਂ ਦੀ ਗਿਣਤੀ ਪਹਿਲਾਂ ਸੱਤ, ਫੇਰ ਚੌਦਾਂ ਦੱਸੀ। ਸ਼ਾਇਦ ਜਨ ਸੰਖਿਆ ਵਧਣ ਕਰਕੇ ਥੋੜੇ ਨਰਕਾਂ ਨਾਲ ਸਰਦਾ ਨਹੀਂ ਹੋਣਾ, ਇਸ ਲਈ ਇੱਕੀ ਕਰ ਦਿੱਤੀ। ਸੁਣਿਆ ਹੈ ਨਰਕਾਂ ਵਿਚ ਪਹੁੰਚਣ ਤੋਂ ਪਹਿਲਾਂ ਵੀ ਕਈ ਤਸੀਹਾ ਕੇਂਦਰਾਂ ਦੇ ਵਿਚੋਂ ਦੀ ਲੰਘ ਕੇ ਜਾਣਾ ਪਵੇਗਾ। ਖੈਰ ਐਵੇਂ ਤਾਂ ਨਹੀਂ ਕਹਿੰਦੇ ਹੋਣੇ। ਕਿਸੇ ਨੇ ਦੇਖਿਆ ਹੀ ਹੋਵੇਗਾ। ਸਿਖ ਮੱਤ ਵਾਲੇ ਦੁਚਿਤੀ ਵਿਚ ਹਨ। ਸਕੇ ਭਰਾਵਾਂ ਵਲੋਂ ਕਲਪੇ ਜਾਂ ਦੱਸੇ ਏਨੇ ਨਰਕਾਂ ਤੇ ਯਕੀਨ ਵੀ ਨਹੀਂ ਕਰਦੇ, ਤੇ ਮੁਨਕਰ ਹੋ ਕੇ ਉਹਨਾਂ ਤੋਂ ਦੂਰ ਵੀ ਨਹੀਂ ਹੋਣਾ ਚਾਹੁੰਦੇ, ਇਸ ਲਈ ਇਕੋ ਨਰਕ ਦਾ ਡਰਾਵਾ ਦੇ ਕੇ ਸਾਰ ਲੈਂਦੇ ਹਨ।

ਸਿੱਖ ਮੱਤ ਵਿਚ ਮੀਟ, ਸ਼ਰਾਬ ਅਤੇ ਹੂਰਾਂ ਪਰੀਆਂ ਲਈ ਸੁਰਗਾਂ ਵਿਚ ਵੀ ਕੋਈ ਥਾਂ ਨਹੀਂ, ਇਸ ਲਈ ਸੁਰਗਾਂ ਦਾ ਲਾਰਾ ਲਾਉਣਾ ਠੀਕ ਨਹੀਂ ਲੱਗਦਾ। ਕਹਿੰਦੇ ਹਨ ਕਿ ਉਥੇ ਹਰ ਵੇਲੇ ਨਾਮ ਸਿਮਰਨ ਅਤੇ ਸ਼ਬਦ ਕੀਰਤਨ ਹੁੰਦਾ ਰਹਿੰਦਾ ਹੈ। ਲੋਕ ਪ੍ਰਭੂ ਦੇ ਚਰਨਾਂ ਵਿਚ ਬੈਠਕੇ ਹਰ ਵੇਲੇ ਸ਼ਾਂਤ ਮਈ ਅਤੇ ਆਨੰਦਮਈ ਕੀਰਤਨ ਦਾ ਆਨੰਦ ਮਾਣਦੇ ਹਨ। ਪਰ ਸਾਡੇ ਲਈ ਇਹ ਗੱਲ ਟੀ. ਵੀ. ਦੀ ਕਿਸੇ ਐਡ (ਮਸ਼ਹੂਰੀ) ਵਰਗੀ ਖਿਚ ਪਾਉਣ ਵਾਲੀ ਨਹੀਂ। ਕਿਉਂਕਿ ਦਰਸ਼ਕ ਸੋਚਦੇ ਹਨ ਕਿ ਜੇ ਕੀਰਤਨ ਹੀ ਸੁਣਨਾ ਹੈ ਤਾਂ ਏਥੇ ਕਿਹੜਾ ਕਮੀ ਹੈ? ਜੇ ਉਥੇ ਦੁਨੀਆਂਦਾਰੀ ਵਾਲਾ ਇੱਟ ਖੜਿਕਾ ਹੀ ਨਹੀਂ ਤਾਂ ਉਸ ਨਾਲੋਂ ਇਹੋ ਦੁਨੀਆਂ ਚੰਗੀ ਹੈ।

ਹਿੰਦੂ ਅਤੇ ਇਸਲਾਮ ਵਾਲਿਆਂ ਨੂੰ ਵੀ ਸਾਡਾ ਕੀਰਤਨ ਵਾਲਾ ਸਵਰਗ ਚੰਗਾ

ਨਹੀਂ ਲੱਗਣਾ। ਇਸਲਾਮ ਵਾਲਿਆਂ ਨੇ ਪਹਿਲਾਂ ਹੀ ਕਾਫਰਾਂ ਲਈ, ਹੂਰਾਂ ਵਾਲੇ ਸਵਰਗ ਦੇ ਗੇਟ ਤੇ 'ਨੋ ਐਂਟਰੀ' ਦਾ ਫੱਟਾ ਲਾ ਰੱਖਿਆ ਹੈ। ਫੇਰ 'ਸਰਵਧਰਮ ਸੰਭਾਵ' ਵਾਲੇ ਨ੍ਹਾਰੇ ਦਾ ਕੀ ਬਣੂ? ਇਹਦੇ ਨਾਲੋਂ ਤਾਂ ਏਥੇ ਸ਼ਾਮ ਨੂੰ ਕਿਸੇ ਅਹਾਤੇ ਵਿਚ ਘੰਟਾ ਦੋ ਘੰਟੇ ਸਾਰੇ ਇਕੱਠੇ ਤਾਂ ਹੋ ਲੈਂਦੇ ਹਾਂ।

ਵਾਤਾਵਰਣ ਦੀ ਸ਼ੁੱਧਤਾ ਜਾਂ ਸੁਗੰਧੀ ਲਈ ਕੋਈ ਧੂਫ ਜਾਂ ਸੈਂਟ ਆਦਿ ਵਰਤਣ ਦੀ ਮਨਾਹੀ ਤਾਂ ਕਿਸੇ ਧਰਮ ਵਿਚ ਵੀ ਨਹੀਂ, ਪਰ ਵਿਗਿਆਨਕ ਤੌਰ ਤੇ ਧੂਫ ਦਾ ਧੂਆਂ ਸਿਹਤ ਲਈ ਹਾਨੀਕਾਰਕ ਹੈ। ਇਸ ਦਾ ਮਨ ਤੇ ਤਾਂ ਚੰਗਾਂ ਪ੍ਰਭਾਵ ਪੈਂਦਾ ਹੈ ਪਰ ਇਸ ਨੂੰ ਕਸਰਾਂ ਕੱਢਣ ਵਾਲੇ ਸਿਆਣੇ, ਭੂਤ ਭਜਾਉਣ ਲਈ ਵੀ ਵਰਤਦੇ ਹਨ। ਇਸ ਲਈ ਇਸ ਵਾਰੇ ਆਮ ਤੌਰ ਤੇ ਇਹ ਵਿਚਾਰ ਵੀ ਬਣ ਜਾਂਦਾ ਹੈ ਕਿ ਇਸ ਵਿਚ ਕੋਈ ਸ਼ਕਤੀ ਵੀ ਹੈ। ਜੇਕਰ ਇਹ ਸ਼ਕਤੀ ਭੂਤ ਕੱਢ ਸਕਦੀ ਹੈ ਤਾਂ ਕਿਸੇ ਦੇਵੀ, ਦੇਵਤੇ, ਗੁਰੂ, ਪੀਰ ਜਾਂ ਪ੍ਰਭੂ ਨਾਲ ਮੇਲ ਕਰਾਉਣ ਵਿਚ ਵੀ ਸਹਾਈ ਹੋ ਸਕਦੀ ਹੈ। ਗੁੱਗਲ ਦੀ ਧੂਫ ਦੀ ਤਾਂ ਇਹ ਵੀ ਖੂਬੀ ਹੈ ਕਿ ਜੇਕਰ ਉਹ ਕੁਝ ਚਿਰ ਲਈ ਕਿਸੇ ਧਰਮ ਅਸਥਾਨ ਵਿਚ ਚਲੀ ਜਾਵੇ, ਜਾਂ ਪਾਠ ਪੂਜਾ ਹੋਣ ਵੇਲੇ ਕੋਲ ਪਈ ਰਹੇ, ਤਾਂ ਇਹ ਛੇਤੀ ਛੇਤੀ ਹੀ ਚੰਗੇ ਗੁਣ ਗ੍ਰਹਿਣ ਕਰ ਲੈਂਦੀ ਹੈ। ਫੇਰ ਜਿਸ ਘਰ ਵਿਚ ਵੀ ਨਿਸਚੇ ਨਾਲ ਵਰਤੀ ਜਾਵੇ, ਕੀ ਮਜਾਲ ਹੈ ਉਸ ਘਰ ਵਿਚ ਕਿਸੇ ਨਵ ਜਨਮੇ ਬੱਚੇ ਜਾਂ ਸੂਣ ਵਾਲੇ ਪਸ਼ੂ ਨੂੰ ਕੋਈ ਔਹਰ ਸੌਹਰ ਹੋ ਜਾਵੇ?

ਜਦੋਂ ਵੀ ਕੋਈ ਮਰਗ ਹੁੰਦੀ ਹੈ, ਖਾਸ ਕਰਕੇ ਜਵਾਨ ਉਮਰ ਵਿਚ, ਤਾਂ ਕਈ ਪ੍ਰਕਾਰ ਦੀਆਂ ਗੱਲਾਂ ਕਈ ਦਿਨ ਚਲਦੀਆਂ ਰਹਿੰਦੀਆਂ ਹਨ ਜਾਂ ਦੁਹਰਾਈਆਂ ਜਾਂਦੀਆਂ ਹਨ ਕਿ ਇਹ ਕੀ ਅਤੇ ਕਿਵੇਂ ਹੋ ਜਾਂਦਾ ਹੈ? ਬੰਦਾ ਕੀ ਹੈ, ਕਿਥੋਂ ਆਇਆ ਅਤੇ ਕਿੱਥੇ ਚਲਾ ਜਾਂਦਾ ਹੈ? ਇਹੋ ਸਵਾਲ ਹਜ਼ਾਰਾਂ ਸਾਲਾਂ ਤੋਂ ਪੁੱਛੇ ਜਾਂਦੇ ਰਹੇ ਹਨ, ਤੇ ਸਿਆਣੇ ਲੋਕ ਆਪੋ ਆਪਣੀ ਬੁੱਧ ਅਨੁਸਾਰ ਇਹਨਾਂ ਦੇ ਉਤਰ ਵੀ ਦਿੰਦੇ ਆਏ ਹਨ ਤੇ ਦਿੰਦੇ ਰਹਿਣਗੇ। ਪਰ ਇਹ ਭੰਬਲਭੂਸੇ ਵਾਲੀ ਹਾਲਤ ਅਜੇ ਵੀ ਬਣੀ ਹੋਈ ਹੈ। ਭਾਵੇਂ ਵਿਗਿਆਨੀਆਂ ਨੇ ਬਹੁਤ ਕੁਝ ਸਪਸ਼ਟ ਕਰ ਦਿੱਤਾ ਹੈ, ਪਰ ਵਿਸ਼ਵਾਸ ਤਾਂ ਅਜੇ ਅਗਿਆਨੀਆਂ ਦੇ ਗਪੌੜਿਆਂ ਤੇ ਹੀ ਅਟਕਿਆ ਖੜਾ ਹੈ।

ਹੋਰ ਜੀਵ ਜੰਤੂਆਂ ਅਤੇ ਪਸ਼ੂ ਪੰਛੀਆਂ ਨਾਲੋਂ ਮਨੁੱਖੀ ਦਿਮਾਗ ਵਧੇਰੇ ਵਿਕਸਤ ਹੈ। ਇਸ ਲਈ ਮਨੁੱਖ ਹੋਰਾਂ ਨਾਲੋਂ ਆਪਣੇ ਵਾਰੇ ਕੁੱਝ ਵਧੇਰੇ ਵਿਸਥਾਰ ਨਾਲ ਸੋਚਦਾ ਹੈ। ਇਸੇ ਲਈ ਉਹ 84 ਲੱਖ ਜੂਨਾਂ ਦਾ ਫਿਕਰ ਛੱਡਕੇ, ਨਿਰੋਲ ਮਨੁੱਖੀ ਜੂਨ ਵਾਰੇ ਸੋਚਣ ਲਗ ਪਿਆ। ਪਰ ਆਪਣੀ ਉਮਰ ਛੋਟੀ ਅਤੇ ਅਨਿਸਚਿਤ ਹੋਣ ਕਰਕੇ, ਇਸ ਦੇ ਬਦਲ ਵਜੋਂ ਨਰਕ ਅਤੇ ਸੁਰਗ ਦੀ ਕਲਪਨਾ ਕਰ ਬੈਠਾ। ਇਸ ਨਾਲ ਉਸਨੂੰ ਚੰਗੇ ਕੰਮ ਕਰਨ ਦੀ ਪ੍ਰੇਰਨਾ ਵੀ ਮਿਲਦੀ ਹੈ ਤੇ ਭਵਿਖ ਵੀ ਸੁਰੱਖਿਅਤ ਹੋਣ ਵਾਰੇ, ਯਕੀਨ ਬਣਿਆ ਰਹਿੰਦਾ ਹੈ।

ਭਾਵੇਂ ਮਨੁੱਖ ਆਪਣੀਆਂ ਅੱਖਾਂ ਨਾਲ ਵੀ ਦੇਖ ਰਿਹਾ ਹੈ, ਕਿ ਉਸਦੀ ਜੂਨ ਬਾਕੀ ਜੀਵਾਂ ਨਾਲੋਂ ਚੰਗੀ ਹੈ, ਪਰ ਕੁਝ ਗੁਰੂਆਂ, ਪੀਰਾਂ, ਫਕੀਰਾਂ ਨੇ ਵੀ ਜਦੋਂ ਇਸ ਦੀ ਪੁਸ਼ਟੀ ਕਰ ਦਿਤੀ ਤਾਂ ਮਨੁੱਖ ਨੂੰ ਇਹ ਗੱਲ ਮੰਨਣ ਵਿਚ ਆਸਾਨੀ ਹੋ ਗਈ। ਮਨੁੱਖ ਦਾ ਜਿਊਣ ਪ੍ਰਤੀ ਲਾਲਚ ਜਾਂ ਮੋਹ ਹੋਰ ਵਧ ਗਿਆ ਤਾਂ ਉਹ ਮਨੁੱਖੀ ਜਾਮੇ ਵਿਚ ਵਾਰ ਵਾਰ ਜਨਮ ਲੈਣ ਵਾਰੇ ਸੋਚਣ ਲਗ ਪਿਆ। ਉਸਦੇ ਮਨ ਵਿਚ ਇਹ



ਧਾਰਨਾ ਪੱਕੀ ਹੋ ਗਈ ਕਿ ਇਕ ਵਾਰ ਤਾਂ ਸਭ ਨੂੰ ਧਰਮ ਰਾਜ ਦੀ ਕਚਹਿਰੀ ਵਿਚ ਹਾਜਰ ਹੋਣਾ ਪਊ। ਮਾੜੇ ਚੰਗੇ ਕੰਮਾਂ ਦਾ ਲੇਖਾ ਜੋਖਾ ਕਰਨ ਤੋਂ ਬਾਅਦ ਜੇਕਰ ਚੰਗੇ ਨੰਬਰ ਬਣੇ ਤਾਂ ਉਹ ਤੁਹਾਨੂੰ ਮਨੁੱਖੀ ਜਾਮੇ ਵਿਚ ਵਾਪਸ ਭੇਜ ਸਕਦਾ ਹੈ।

ਇਸਲਾਮ ਅਤੇ ਇਸਾਈ ਮੱਤ ਦੇ ਧਾਰਮਿਕ ਆਗੂਆਂ ਨੇ ਇਸ ਗੱਲ ਦੀ ਗੰਟੀ ਦੇ ਰੱਖੀ ਹੈ ਕਿ ਬੰਦੇ ਦੀ ਰੂਹ ਜਰੂਰ ਵਾਪਸ ਆਵੇਗੀ। ਪਰ ਸ਼ਰਤ ਇਹ ਹੈ ਕਿ ਤੁਸੀਂ ਮੁਰਦੇ ਨੂੰ ਜਲਾਓ ਨਾ, ਸਗੋਂ ਮਿਟੀ ਵਿਚ ਦੱਬ ਦਿਉ। ਇਸ ਲਈ ਨਹੀਂ ਕਿ ਉਹ ਹਰਾ ਹੋ ਜਾਵੇਗਾ, ਸਗੋਂ ਇਸ ਲਈ ਕਿ ਪ੍ਰਲੋ ਹੋਣ ਪਿਛੋਂ, ਖੁਦਾ ਦੀ ਰਜ਼ਾ ਅਨੁਸਾਰ ਦੱਬੇ ਹੋਏ ਮੁਰਦੇ ਜੀ ਉਠਣਗੇ। ਪਰ ਕੁੱਝ ਲੋਕਾਂ ਨੂੰ ਇਸ ਗਰੰਟੀ ਤੇ ਵੀ ਯਕੀਨ ਨਹੀਂ ਆਇਆ ਹੋਣਾ। ਇਸੇ ਲਈ ਤਾਂ ਉਹ ਮੁਰਦੇ ਨੂੰ ਦੱਬ ਨਹੀਂ ਰਹੇ, ਜਲਾ ਰਹੇ ਹਨ। ਕੀ ਦੱਬਣ ਵਾਲਿਆਂ ਨੂੰ ਪੂਰਾ ਯਕੀਨ ਹੋ ਗਿਆ? ਸ਼ਾਇਦ ਨਹੀਂ। ਉਹ ਸਿਰਫ ਧਾਰਮਿਕ ਹੁਕਮ ਜਾਂ ਰਸਮ ਵਜੋਂ ਹੀ ਇੰਜ ਕਰਦੇ ਜਾ ਰਹੇ ਹਨ।

ਹਿੰਦੂ ਮੱਤ ਦੀ ਅਲੱਗ ਧਾਰਨਾ ਹੈ ਕਿ ਜੀਵਨ ਸਰੀਰ ਕਰਕੇ ਨਹੀਂ, ਰੂਹ ਕਰਕੇ ਹੈ। ਸਰੀਰ ਤਾਂ ਪੰਜ ਤੱਤਾਂ ਦਾ ਬਣਿਆ ਹੋਇਆ ਹੈ ਜੋ ਮੁੜਕੇ ਉਹਨਾਂ ਤੱਤਾਂ ਵਿਚ ਹੀ ਮਿਲ ਜਾਂਦੇ ਹਨ। ਰੂਹ ਹੀ ਆਉਂਦੀ ਜਾਂਦੀ ਹੈ। ਕਿੰਤੂ ਕਰਨ ਵਾਲੇ ਵੀ ਆਦਤ ਤੋਂ ਮਜਬੂਰ ਹਨ। ਰੂਹ ਦੇ ਆਉਣ ਜਾਣ ਦਾ ਸਬੂਤ ਮੰਗਦੇ ਹਨ। ਪਿਛੇ ਜਿਹੇ ਇਸ ਦੇ ਸਬੂਤ ਦਾ ਸਪਸ਼ਟੀਕਰਨ ਦਿੱਤਾ ਗਿਆ ਕਿ ਰੂਸ ਦੇ ਵਿਗਿਆਨੀਆਂ ਨੇ ਇਕ ਬੰਦੇ ਨੂੰ ਐਨ ਮਰਨ ਤੋਂ ਪਹਿਲਾਂ, ਇਕ ਸ਼ੀਸ਼ੇ ਦੇ ਹਵਾ ਬੰਦ ਬਕਸੇ ਵਿਚ ਬੰਦ ਕਰ ਦਿੱਤਾ। ਜਦੋਂ ਉਹ ਮਰ ਗਿਆ ਤਾਂ ਸ਼ੀਸ਼ਾ ਤਿੜਕ ਗਿਆ ਤੇ ਰੂਹ ਬਾਹਰ ਨਿਕਲ ਗਈ। ਪੜਤਾਲ ਕਰਨ ਵਾਲਿਆਂ ਨੂੰ ਰੂਸ ਵਾਲਿਆਂ ਨੇ ਦੱਸਿਆ ਹੈ ਕਿ ਏਥੇ ਕਦੇ ਵੀ ਅਜਿਹਾ ਤਜਰਬਾ ਨਹੀਂ ਕੀਤਾ ਗਿਆ।

ਚੰਗੇ ਅਤੇ ਮਾੜੇ ਕਰਮਾਂ ਅਨੁਸਾਰ ਜੰਮਣ ਅਤੇ ਮਰਨ, ਅਰਥਾਤ 'ਆਵਾ ਗਵਨ' ਦੇ ਸਿਧਾਂਤ ਨੂੰ ਸਾਰੇ ਹੀ ਧਰਮ ਕਿਸੇ ਨਾ ਕਿਸੇ ਰੂਪ ਵਿਚ ਮੰਨਦੇ ਆ ਰਹੇ ਹਨ। ਪਰ ਸਿਖ ਮੱਤ ਵਿਚ ਇਸਦਾ ਕੁੱਝ ਜ਼ਿਆਦਾ ਹੀ ਹਊਆ ਖੜਾ ਕਰਕੇ ਆਖਿਆ ਜਾਦਾ ਹੈ ਕਿ ਇਸ ਦੀ ਚਾਬੀ ਪ੍ਰਭੂ ਦੇ ਹੱਥ ਵਿਚ ਹੈ। ਸੋ ਜਦੋਂ ਚਾਹੇ, ਉਹ ਪ੍ਰਾਣੀ ਨੂੰ ਇਸ ਆਵਾਗਵਨ ਤੋਂ ਮੁਕਤ ਵੀ ਕਰ ਸਕਦਾ ਹੈ। ਕੁਝ ਲੋਕ ਇਸ ਗੱਲ ਤੇ ਯਕੀਨ ਕਰਕੇ, ਅਤੇ ਕੁਝ ਦੂਸਰਿਆਂ ਦੀ ਰੀਸ ਕਰਕੇ, ਆਵਾਗਵਨ ਦੇ ਇਸ ਚੱਕਰ ਨੂੰ ਆਪਣੇ ਆਪਣੇ ਗਲ ਵਿਚ ਪਾਈਂ ਫਿਰਦੇ ਹਨ।

ਹਿੰਦੂ ਸ਼ਾਸਤਰਾਂ ਅਨੁਸਾਰ ਸਾਡਾ ਸਰੀਰ ਦੁਖਾਂ ਦਾ ਘਰ ਹੈ। ਇਸ ਵਿਚੋਂ ਰੂਹ ਦੇ ਨਿਕਲ ਜਾਣ ਨੂੰ ਹੀ ਮੁਕਤੀ ਮੰਨਿਆ ਗਿਆ ਹੈ। ਹੋਰ ਮੱਤਾਂ ਦੇ ਵੀ ਮੁਕਤੀ ਸਬੰਧੀ ਵਿਚਾਰ ਵੱਖੋ ਵੱਖਰੇ ਹਨ।

- ਮੀਮਾਂਸਾ ਅਨੁਸਾਰ ਸੁਰਗ ਵਿਚ ਜਾਣਾ ਹੀ ਮੁਕਤੀ ਹੈ।
- ਨਯਾਏ ਅਤੇ ਵੈਸ਼ੈਸ਼ਿਕਾ ਅਨੁਸਾਰ ਦੁਖਾਂ ਦੇ ਕਾਰਨਾਂ ਤੋਂ ਮੁਕਤ ਹੋਣ ਨੂੰ ਮੁਕਤੀ ਆਖਦੇ ਹਨ।
- ਸਾਂਖਯਾ ਅਨੁਸਾਰ ਪ੍ਰਕਿਰਤੀ ਨਾਲੋਂ ਪੁਰਖ ਦਾ ਟੁੱਟਣਾ ਹੀ ਮੁਕਤੀ ਹੈ।
- ਯੋਗ ਵਾਲਿਆਂ ਲਈ ਸਮਾਧੀ ਦੁਆਰਾ ਇੰਦਰੀਆਂ ਤੋਂ ਆਜ਼ਾਦ ਹੋ ਜਾਣਾ ਹੀ ਮੁਕਤੀ ਹੈ।

- ਵੇਦਾਂਤ ਵਾਲਿਆਂ ਨੇ ਗਿਆਨ ਰਾਹੀਂ ਬ੍ਰਹਮਾ ਨਾਲ ਮਿਲਾਪ ਹੋਣ ਨੂੰ ਮੁਕਤੀ ਮੰਨਿਆਂ ਹੈ।
- ਚਾਰਵਾਕਾਂ ਲਈ ਮੌਤ ਹੋਣ ਨਾਲ, ਅਤੇ ਬੋਧੀਆਂ ਲਈ ਨਿਰਵਾਣ ਨਾਲ ਹੀ, ਸਭ ਕੁਝ ਮੁੱਕ ਜਾਂਦਾ ਹੈ।
- ਜੈਨੀਆਂ ਲਈ ਮੁਕਤੀ ਉਸ ਥਾਂ ਚਲੇ ਜਾਣ ਨੂੰ ਆਖਿਆ ਜਾਂਦਾ ਹੈ ਜਿਥੇ 'ਜੀਨਾ' ਰਹਿੰਦੇ ਹਨ।
- ਮੁਸਲਿਮ, ਯਹੂਦੀ ਅਤੇ ਈਸਾਈਆਂ ਲਈ ਰੂਹਾਂ ਦਾ ਜੰਨਤ ਵਿਚ ਚਲੇ ਜਾਣਾ, ਮੁਕਤੀ ਹੈ।
- ਸਿਖ ਮੱਤ ਵਿਚ ਇਹਨਾਂ ਵਿਚਾਰਾਂ ਲਈ ਕੋਈ ਥਾਂ ਨਹੀਂ। ਗੁਰੂ ਕਹਿੰਦੇ ਹਨ ਜਿਨ੍ਹਾਂ ਤੇ ਰੱਬ ਦੀ ਕਿਰਪਾ ਹੋ ਜਾਂਦੀ ਹੈ, ਉਹ ਮੁਕਤੀ ਨਹੀਂ ਚਾਹੁੰਦੇ, ਸਗੋਂ ਰੱਬ ਨਾਲ ਅਭੇਦ ਹੋਣਾ ਚਾਹੁੰਦੇ ਹਨ। ਉਹ ਮਰਜੀਵੜੇ ਹਨ। ਜਾਣੀ ਜਿਉਂਦਿਆਂ ਹੀ ਮਰ ਕੇ ਮੁਕਤ ਹੋ ਜਾਂਦੇ ਹਨ।

- ਹਿੰਦੂ ਮੱਤ ਅਨੁਸਾਰ ਇਸਤਰੀ ਨੂੰ ਮੁਕਤ ਹੋਣ ਲਈ ਪਹਿਲਾਂ ਚੰਗੇ ਕੰਮ ਕਰਕੇ ਮਰਦ ਦੀ ਜੂਨ ਵਿਚ ਪੈਣਾ ਜਰੂਰੀ ਹੈ। ਪਰ ਗੁਰਮਤਿ ਵਿਚ ਮੁਕਤੀ ਲਈ ਇਸਤਰੀ ਪੁਰਸ਼ ਵਿੱਚ ਕੋਈ ਭੇਦ-ਭਾਵ ਨਹੀਂ ਸਗੋਂ ਸਾਧ ਸੰਗਤ ਹੋ ਜਾਵੇ ਤਾਂ ਪਸ਼ੂਆਂ ਨੂੰ ਵੀ ਮੁਕਤੀ ਮਿਲ ਸਕਦੀ ਹੈ।

ਬਹੁਤਿਆਂ ਦੀ ਇਸ ਚੱਕਰ ਤੋਂ ਬਚਾਅ ਕਰਦਿਆਂ ਦੀ ਸਾਰੀ ਉਮਰ ਨਿਕਲ ਜਾਂਦੀ ਹੈ। ਪਰ ਆਖਰੀ ਸਾਹ ਲੈਣ ਤੱਕ, ਜਾਂ ਅੰਤਮ ਅਰਦਾਸ ਹੋਣ ਤੱਕ, ਕਿਸੇ ਨੇ ਕਦੇ ਇਸ ਗੇੜ ਤੋਂ ਮੁਕਤੀ ਮਿਲਣ ਦਾ ਪ੍ਰਮਾਣ ਪੱਤਰ ਨਹੀਂ ਦਿਖਾਇਆ। ਨਾ ਹੀ ਇਸ ਗੱਲ ਦਾ ਕਦੇ ਕੋਈ ਸਬੂਤ ਮਿਲਿਆ ਹੈ ਕਿ ਕੌਣ ਪਹਿਲੇ ਜਨਮ ਵਿਚ ਕੀ ਸੀ? ਜਾਂ ਹੁਣ ਕੌਣ ਕਿਹੜੀ ਜੂਨ ਹੰਢਾ ਰਿਹਾ ਹੈ? ਜੇਕਰ ਕਿਸੇ ਨੂੰ ਵੀ ਇਸ ਗੱਲ ਦਾ ਭੇਤ ਨਹੀਂ, ਤਾਂ ਫਿਰ ਇਹ ਗੱਲ ਦੱਸੀ ਕਿਸ ਨੇ? ਜਾਹਿਰ ਹੈ ਕਿ ਹਜਾਰਾਂ ਸਾਲ ਪਹਿਲਾਂ ਦੱਸਣ ਵਾਲੇ, ਹੁਣ ਇਸ ਦੁਨੀਆਂ ਤੇ ਹੋ ਵੀ ਨਹੀਂ ਸਕਦੇ। ਤਾਂ ਫੇਰ ਇਹ ਗੱਲ ਦੱਸਣ ਦੀ ਅਤੇ ਸਬੂਤ ਦੇਣ ਦੀ ਜੁੰਮੇਵਾਰੀ, ਉਹਨਾਂ ਹੀ ਬੰਦਿਆਂ ਤੇ ਆਉਂਦੀ ਹੈ, ਜਿਹੜੇ ਹੁਣ ਵੀ ਇਹਨਾਂ ਗੱਲਾਂ ਨੂੰ ਸੱਚ ਸਮਝ ਕੇ ਮੰਨੀ ਜਾ ਰਹੇ ਹਨ।

ਕਹਿੰਦੇ ਹਨ ਮਨੁੱਖ ਦੇ ਕੀਤੇ ਕੰਮਾਂ ਦਾ ਲੇਖਾ ਜੋਖਾ ਵੀ ਹੁੰਦਾ ਹੈ। ਪੁਰਾਨ ਕਥਾ ਅਨੁਸਾਰ ਚਿੱਤ ਨਾਉਂ ਦਾ ਇਕ ਰਾਜਾ ਹਿਸਾਬ ਕਿਤਾਬ ਰੱਖਣ ਵਿਚ ਬੜਾ ਮਾਹਰ ਸੀ। ਇਕ ਵਾਰ ਉਹ ਨਦੀ ਵਿਚ ਨਹਾਉਣ ਗਿਆ ਤਾਂ ਯਮਰਾਜ ਨੇ ਉਸ ਨੂੰ ਅਗਵਾ ਕਰਕੇ ਆਪਣੇ ਦਫਤਰ ਵਿਚ ਮੁਨਸ਼ੀ ਲਾ ਲਿਆ। ਹੁਣ ਉਹੀ ਸਭ ਦੇ ਕਰਮ, ਗੁਪਤ ਰੀਤ ਨਾਲ ਲਿਖਦਾ ਰਹਿੰਦਾ ਹੈ। ਇਸ ਲਈ ਉਸਦਾ ਨਾਉਂ ਚਿੱਤ੍ਰ ਗੁਪਤ ਹੋ ਗਿਆ। ਉਂਜ ਅੱਜ ਕੱਲ ਕਿਸੇ ਨੂੰ ਅਗਵਾ ਕਰਨ ਦੀ ਲੋੜ ਨਹੀਂ ਪੈਣੀ। ਜੇਕਰ ਬੁੱਢੇ ਚਿੱਤ੍ਰ ਗੁਪਤ ਨੂੰ ਇਸ ਡਿਊਟੀ ਤੋਂ ਫਾਰਗ ਕਰਨਾ ਹੈ, ਤਾਂ ਲੱਖਾਂ ਹੀ ਪੜ੍ਹੇ ਲਿਖੇ ਅਤੇ ਕੰਪਿਊਟਰ ਦੇ ਮਾਹਰ, ਹੱਥਾਂ ਵਿਚ ਅਰਜੀਆਂ ਫੜੀਂ, ਕਤਾਰ ਬੱਧ ਹੋਏ ਮਿਲ ਜਾਣਗੇ।

ਪਰ ਭਵਿਸ਼ਤ ਪੁਰਾਨ ਦੀ ਇਕ ਕਥਾ ਅਨੁਸਾਰ, ਸੁੱਤੇ ਪਏ ਬ੍ਰਹਮਾ ਦੇ ਸਰੀਰ ਵਿਚੋਂ ਇਕ ਰੰਗ ਬਰੰਗਾ ਚਿਤ੍ਰ ਪਰਗਟ ਹੋਇਆ, ਜਿਸ ਦੇ ਹੱਥ ਵਿਚ ਕਲਮ ਦਵਾਤ



ਫੜੀ ਹੋਈ ਸੀ। ਉਸਨੇ ਬ੍ਰਹਮਾ ਜੀ ਤੋਂ ਆਪਣੇ ਲਈ ਕੰਮ ਪੁੱਛਿਆ, ਤਾਂ ਉਸ ਨੂੰ ਜੀਵਾਂ ਦੇ ਕਰਮ ਲਿਖਣ ਦੀ ਡਿਊਟੀ ਸੰਭਾਲ ਦਿੱਤੀ। ਪਰ ਇਸਲਾਮ ਮੱਤ ਅਨੁਸਾਰ ਇਹ ਕੰਮ ਫਰਿਸ਼ਤੇ ਕਰਦੇ ਹਨ, ਜੋ ਖੁਦਾ ਦੇ ਨੂਰ ਤੋਂ ਪੈਦਾ ਹੋਏ ਹਨ। ਕੁਰਾਨ ਵਿਚ ਮੁੱਖ ਫਰਿਸ਼ਤਿਆਂ ਦੀ ਗਿਣਤੀ ਚਾਰ ਦੱਸੀ ਹੈ। ਪਰ ਕਈ ਥਾਂ ਅੱਸੀ ਹਜਾਰ ਅਤੇ ਸਵਾ ਲੱਖ ਵੀ ਲਿਖੇ ਮਿਲਦੇ ਹਨ। ਗੁਰਮਤਿ ਅਨੁਸਾਰ, 'ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ'। ਜਾਣੀ ਬੰਦੇ ਦੀ ਆਤਮਾ ਜਾਂ ਜਮੀਰ ਹੀ ਗੁਪਤ ਰੂਪ ਨਾਲ ਚੰਗੇ ਮਾੜੇ ਕੰਮਾਂ ਨੂੰ ਲਿਖਦੀ ਰਹਿੰਦੀ ਹੈ ਜਿਸ ਦਾ ਨਾਉ ਕਾਇਥੁ ਚੇਤੂ ਹੈ।

ਅਰਥੀ ਪਿਛੇ ਚੱਲਣ ਵੇਲੇ ਸਭ ਇਕੋ ਜਿਹੇ ਸੋਗਵਾਰ ਹੁੰਦੇ ਹਨ। ਹੰਝੂ ਵੀ ਸਭ ਦੇ ਓਨੇ ਹੀ ਖਾਰੇ ਹੁੰਦੇ ਹਨ। ਆਪਣੀ ਬੇਬਸੀ ਤੇ ਲਾਚਾਰੀ ਜਾਹਰ ਕਰਨ ਲਈ ਜੇ ਹਿੰਦੂ 'ਰਾਮ ਨਾਮ ਸੱਤ ਹੈ' ਆਖਦੇ ਹਨ, ਤਾਂ ਸਿੱਖ 'ਸੱਤਨਾਮ ਵਾਹਿਗੁਰੂ' ਅਤੇ ਮੁਸਲਮਾਨ 'ਅੱਲਾ ਹੂ ਅਕਵਰ' ਆਖਕੇ ਆਪਣੇ ਡਿਗਦੇ ਮਨਾਂ ਨੂੰ ਠੁਮਣੇ ਦੇਣ ਦੀ ਕੋਸ਼ਿਸ਼ ਕਰਦੇ ਹਨ। ਏਸੇ ਤਰ੍ਹਾ ਹੋਰਾਂ ਸਮਿਆਂ ਤੇ, ਇਕ ਦੂਜੇ ਨੂੰ ਮਿਲਣ ਸਮੇਂ ਦਿਲ ਦੀਆਂ ਸ਼ੁਭ ਭਾਵਨਾਵਾਂ ਪ੍ਰਗਟ ਕਰਨ ਲਈ ਹਿੰਦੂ 'ਰਾਮ ਰਾਮ ਜਾਂ ਨਮਸਕਾਰ' ਕਹਿੰਦੇ ਹਨ, ਸਿੱਖ ਸਤਿ ਸ੍ਰੀ ਅਕਾਲ ਜਾਂ ਵਾਹਿਗੁਰੂ ਜੀ ਕੀ ਫਤਹਿ, ਮੁਸਲਮਾਨ ਅਸਲਾਮਾ ਲੇਕਮ ਅਤੇ ਇਸਾਈ ਹੈਲੋ ਜਾਂ ਗੁੱਡ-ਮਾਰਨਿੰਗ ਆਖ ਦਿੰਦੇ ਹਨ।

ਈਸਾਈ ਮੱਤ ਨੂੰ ਛੱਡਕੇ, ਹੋਰਾਂ ਇਸਤਰੀਆਂ ਵਿਚ ਪਰਦੇ ਦਾ ਰਿਵਾਜ ਆਮ ਸੀ, ਜੋ ਹੌਲੀ ਹੌਲੀ ਘਟ ਰਿਹਾ ਹੈ। ਸਾਰੇ ਧਰਮਾਂ ਦੇ ਆਪੋ ਆਪਣੇ ਦਿਨ ਤਿਉਹਾਰ ਵੀ ਹਨ। ਕਿਸੇ ਦਿਨ ਖਾਣ ਪੀਣ ਤੋਂ ਪ੍ਰਹੇਜ ਕਰਕੇ ਪੇਟ ਨੂੰ ਆਰਾਮ ਦੇਣਾ ਹੋਰ ਗੱਲ ਹੈ। ਪਰ ਧਾਰਮਿਕ ਮਰਿਆਦਾ ਅਨੁਸਾਰ ਵਰਤ ਰੱਖਣ ਦਾ ਰਿਵਾਜ ਵੀ ਸਾਰੇ ਧਰਮਾਂ ਵਿਚ ਪ੍ਰਚੱਲਤ ਹੈ। ਮੁਸਲਮਾਨਾਂ ਦੇ ਤੀਹ ਅਤੇ ਯਹੂਦੀਆਂ ਦੇ ਚਾਲੀ ਰੋਜੇ ਪ੍ਰਸਿੱਧ ਹਨ। ਬਾਈਬਲ ਤੇ ਕੁਰਾਨ ਵਿਚ ਅਨੇਕਾਂ ਕਿਸਮ ਦੇ ਵਰਤ ਲਿਖੇ ਹੋਏ ਹਨ। ਹਿੰਦੂਆਂ ਦੇ ਤਾਂ ਵਰਤ ਏਨੇ ਜ਼ਿਆਦਾ ਹਨ ਕਿ ਸਾਰੇ ਰੱਖਣ ਨਾਲ ਉਹ ਭੁੱਖੇ ਹੀ ਮਰ ਜਾਣ। ਸਿੱਖ ਮਤ ਵਿਚ ਭਾਵੇਂ ਵਰਤ ਰੱਖਣ ਦੀ ਮਨਾਹੀ ਹੈ, ਪਰ ਔਰਤਾਂ ਰੀਸ ਕਰਨੋਂ ਕਦੋਂ ਹਟਦੀਆਂ ਹਨ।

ਰੀਸ ਕਰਨ ਲਈ ਨਾਉਂ ਤਾਂ ਇਸਤਰੀਆਂ ਦਾ ਬਦਨਾਮ ਹੈ, ਪਰ ਰੀਸ ਸਾਰੇ ਹੀ ਕਰਦੇ ਹਨ। ਕ੍ਰਿਸ਼ਨ ਨੇ ਗਊਆਂ ਚਾਰ ਕੇ ਅਜਿਹੀ ਰੀਸ ਲਾਈ ਕਿ ਈਸਾ ਨੂੰ ਭੇਡਾਂ, ਮੁਹੰਮਦ ਨੂੰ ਬੱਕਰੀਆਂ ਤੇ ਬਾਬੇ ਨੂੰ ਮੱਝਾਂ ਚਾਰਨੀਆਂ ਪਈਆਂ। ਇਕ ਪ੍ਰਸਿੱਧ ਕਥਨ ਹੈ ਕਿ ਚੰਦ ਭਾਵੇਂ ਨਿਤ ਚੜ੍ਹਦਾ, ਸਾਨੂੰ ਸੱਜਣਾਂ ਤੋਂ ਬਾਝ ਹਨੇਰਾ। ਦਿਨ ਭਾਵੇਂ ਨਿੱਤ ਚੜ੍ਹਦਾ ਹੈ ਤੇ ਹੈ ਵੀ ਸਭ ਲਈ ਇਕੋ ਜਿਹਾ। ਪਰ ਜੇ ਸਾਰੇ ਧਰਮਾ ਵਾਲੇ ਇਸ ਨੂੰ ਇਕੋ ਜਿਹਾ ਮੰਨ ਲੈਣ, ਫੇਰ ਧਰਮਾਂ ਵਿਚ ਫਰਕ ਕੀ ਰਿਹਾ? ਇਸ ਲਈ ਇਸਾਈ ਐਤਵਾਰ ਨੂੰ, ਹਿੰਦੂ ਮੰਗਲਵਾਰ ਨੂੰ, ਮੁਸਲਿਮ ਜੁਮੇ ਨੂੰ ਪਵਿਤਰ ਸਮਝਦੇ ਹਨ ਤੇ ਸਿੱਖਾਂ ਦਾ ਬੁੱਧ ਨੂੰ ਹੀ ਕੰਮ ਸੁੱਧ ਹੁੰਦਾ ਹੈ। ਜੇ ਹੋਰ ਕਿਸੇ ਦਿਨ ਕੇਸ਼ੀ ਇਸ਼ਨਾਨ ਕਰ ਲੈਣ ਤਾਂ ਕਿਧਰੇ ਵਾਲ ਹੀ ਨਾ ਉਲਝ ਜਾਣ। ਦਿਨ ਦੇ ਸ਼ੁਰੂ ਜਾਂ ਖਤਮ ਹੋਣ ਦਾ ਸਮਾਂ ਵੀ ਅਲੱਗ ਅਲੱਗ ਮਿਥਿਆ ਗਿਆ ਹੈ। ਹਿੰਦੂ ਅਤੇ ਸਿੱਖ ਸਵੇਰ ਤੋਂ ਸਵੇਰ ਤਕ, ਮੁਸਲਮਾਨ ਸ਼ਾਮ ਤੋਂ ਅਤੇ ਇਸਾਈ ਅੱਧੀ ਰਾਤ ਤੋਂ ਅਗਲੀ ਅੱਧੀ ਰਾਤ ਦੇ ਸਮੇਂ ਨੂੰ ਇਕ ਦਿਨ ਕਰਕੇ ਗਿਣਦੇ ਹਨ। ਚਲੋ ਸਵੇਰ ਜਾਂ ਸ਼ਾਮ ਤੋਂ ਤਾਂ ਹੋ ਸਕਦਾ ਹੈ, ਪਰ

ਅੱਧੀ ਰਾਤ ਤੋਂ ਦਿਨ ਬਦਲੀ ਹੋਣ ਵਿਚ ਕੀ ਤੁਕ ਹੋਈ?

ਬਾਈਬਲ ਵਾਂਗ ਗ੍ਰੰਥ ਸਾਹਿਬ ਵਿਚ ਵੀ ਚੰਗਿਆਈ ਅਤੇ ਬੁਰਾਈ ਲਈ ਰੱਬ ਨੂੰ ਹੀ ਜ਼ਿੰਮੇਵਾਰ ਮੰਨਿਆ ਗਿਆ ਹੈ। ਹਿੰਦੂਆਂ ਦਾ ਕਰਮ ਮੱਤ ਇਤਨਾ ਸਖਤ ਹੈ ਕਿ ਇਸ ਵਿਚ ਪਸ਼ਚਾਤਾਪ ਕਰਨ ਤੇ ਵੀ ਰੱਬ ਵੱਲੋਂ ਮੁਆਫੀ ਨਹੀਂ ਮਿਲ ਸਕਦੀ। ਇਸ ਦੇ ਉਲਟ ਇਸਲਾਮ ਦਾ ਮੱਤ ਹੈ ਕਿ ਰੱਬ, ਬਿਨਾ ਪਸ਼ਚਾਤਾਪ ਕੀਤਿਆਂ ਵੀ ਮਾਫ ਕਰ ਦਿੰਦਾ ਹੈ। ਪਰ ਗੁਰੂ ਏਥੇ ਵਿਚਕਾਰਲਾ ਰਸਤਾ ਚੁਣਦੇ ਹਨ ਕਿ ਦਿਲ ਚੋਂ ਕੀਤੇ ਪਸ਼ਤਾਵੇ ਅਤੇ ਪ੍ਰਾਰਥਨਾ ਨਾਲ ਮਨੁੱਖ ਦਾ ਸਾਰਾ ਵਿਵਹਾਰ ਬਦਲ ਜਾਂਦਾ ਹੈ।

ਰਾਮਾਨੁਜ ਦੁਆਰਾ ਦੱਸੇ ਭਗਤੀ ਦੇ ਸੋਲਾਂ ਢੰਗਾਂ ਵਿਚੋਂ, ਅੱਧੇ ਸਿੱਖ ਮੱਤ ਵਿਚ ਵੀ ਲਾਗੂ ਕੀਤੇ ਹੋਏ ਹਨ, ਜਿਵੇਂ ਰੱਬ ਨੂੰ ਯਾਦ ਰੱਖਣਾ, ਸੇਵਾ, ਨਾਮ ਸਿਮਰਨ, ਪ੍ਰਭੂ ਦੇ ਗੁਣਗਾਨ ਅਤੇ ਉਸ ਨੂੰ ਭੇਟਾ ਕੀਤੇ ਭੋਜਨ ਨੂੰ ਕੜਾਹ ਪ੍ਰਸਾਦ ਕਹਿਕੇ ਖਾਣ ਤੋਂ ਇਲਾਵਾ, ਪਹਿਲੇ ਗੁਰੂਆਂ ਵਿਚ ਚਰਨ ਪਹੁਲ ਦੀ ਰੀਤ ਵੀ ਪ੍ਰਚਲਤ ਰਹੀ, ਜੋ ਦਸਵੇਂ ਗੁਰੂ ਨੇ ਅੰਮ੍ਰਿਤ ਵਿਚ ਬਦਲ ਦਿਤੀ, ਅਤੇ ਪੈਰੀਂ ਪੈਣ ਦੀ ਰੀਤ ਨੂੰ ਫਤਹਿ ਬੁਲਾਉਣ ਵਿਚ ਬਦਲ ਦਿਤਾ। ਸਿਖ ਮੱਤ ਵਿਚ ਬਹੁਤ ਕੁਝ ਵੈਸ਼ਨਵਾਂ ਵਾਲਾ ਹੀ ਹੈ। ਖਾਸ ਕਰਕੇ ਨਿਰਮਲੇ ਅਤੇ ਨਾਮਧਾਰੀ ਜਿਆਦਾਤਰ ਵੈਸ਼ਨਵੀ ਰਹੁ ਰੀਤਾਂ ਨਾਲ ਜੁੜੇ ਹੋਏ ਹਨ।

ਗਿਆਨੀ ਸ਼ੇਰ ਸਿੰਘ ਅਨੁਸਾਰ ਪਲੈਟੋ ਤਾਂ ਏਥੋਂ ਤਕ ਕਹਿੰਦਾ ਹੈ ਕਿ ਧਾਰਮਿਕ ਰਹੁ ਰੀਤਾਂ ਜਾਂ ਕਰਮ ਕਾਂਡਾਂ ਨਾਲ, ਤੇ ਪ੍ਰਾਰਥਨਾ ਕਰਨ ਜਾਂ ਕੁਰਬਾਨੀ ਦੇਣ ਨਾਲ ਰੱਬ ਨੂੰ ਧੋਖਾ ਨਹੀਂ ਦਿੱਤਾ ਜਾ ਸਕਦਾ। ਗੁਰੂ ਸਾਹਿਬ ਬਾਕੀ ਗੱਲਾਂ ਵਿੱਚ ਤਾਂ ਪਲੈਟੋ ਨਾਲ ਸਹਿਮਤ ਹਨ, ਪਰੰਤੂ ਪ੍ਰਾਰਥਨਾਂ ਕਰਨ ਵਿਚ ਜ਼ਰੂਰ ਵਿਸ਼ਵਾਸ ਰਖਦੇ ਹਨ। ਬਾਣੀ ਵਿਚ ਲਿਖਿਆ ਹੈ ਕਿ ਲੋਕ, ਰੱਬ ਨੂੰ ਅਜਿਹਾ ਬੱਚਾ ਸਮਝਦੇ ਹਨ, ਜਿਸ ਨੂੰ ਕਰਮ ਕਾਂਡ ਰੂਪੀ ਖਿਡਾਉਣਿਆਂ ਨਾਲ ਖੁਸ਼ ਕੀਤਾ ਜਾ ਸਕਦਾ ਹੈ।

ਭਾਵੇਂ ਵੈਸ਼ਨਵ ਤਾਂ ਪੱਕੇ ਵੈਸ਼ਨੂੰ ਸਨ, ਪਰ ਗੁਰੂਆਂ ਨੇ ਖੁਰਾਕ ਸੰਬੰਧੀ ਕੋਈ ਵਹਿਮ ਨਹੀਂ ਕੀਤਾ। ਸਗੋਂ ਗਊ ਪ੍ਰਤੀ ਰਹਿਮ ਜਾਂ ਪਵਿੱਤਰਤਾ ਵਰਗੀ ਭਾਵਨਾਂ ਨੂੰ ਵੀ ਰੱਦ ਕੀਤਾ ਹੈ। ਸਰੀਰ ਅਤੇ ਮਨ ਉੱਤੇ ਖੁਰਾਕ ਦੇ ਪ੍ਰਭਾਵ ਨੂੰ ਧਿਆਨ ਵਿਚ ਰੱਖਕੇ ਹੀ ਦਸਵੇਂ ਗੁਰੂ ਨੇ ਸਿਖਾਂ ਲਈ ਮੀਟ (ਝਟਕਾ) ਖਾਣ ਦੀ ਆਗਿਆ ਦੇ ਦਿਤੀ ਸੀ। ਪਰੰਤੂ ਧਰਮਾਂ ਦਾ ਮਕੜ ਜਾਲ ਮਨੁੱਖ ਨੂੰ ਮਰਜੀ ਨਾਲ ਕੁਝ ਵੀ ਨਹੀਂ ਕਰਨ ਦਿੰਦਾ।

ਅਧਿਆਤਮਵਾਦ ਜਾਂ ਧਰਮ ਦਾ ਕਥਿਤ ਲਾਭ ਸਾਨੂੰ ਉਦੋਂ ਮਿਲ ਸਕਦਾ ਹੈ, ਜਦੋਂ ਇਹ ਸਾਬਤ ਹੋ ਜਾਵੇ ਕਿ ਕੋਈ ਰੱਬ ਜਿਹੀ ਚੀਜ ਸੱਚਮੁੱਚ ਹੈ ਤੇ ਨਾਲੇ ਲੋਕ ਪ੍ਰਲੋਕ, ਨਰਕ, ਸੁਰਗ, ਚੌਰਾਸੀ ਲਖ ਜੂਨੀ ਅਤੇ ਪੁਨਰ ਜਨਮ ਆਦਿ ਸਾਰੀਆਂ ਕਲਪਿਤ ਚੀਜਾਂ ਅਤੇ ਗੱਲਾਂ ਸਹੀ ਹੋਣ। ਪਰ ਉਦੋਂ ਤਕ ਨਰਿੰਦਰ ਸਿੰਘ ਕਪੂਰ ਦਾ ਧਰਮ ਸਬੰਧੀ ਇਹ ਕਥਨ ਸਹੀ ਹੈ ਕਿ 'ਧਰਮ ਦਾ ਪ੍ਰਮੁੱਖ ਵਿਸ਼ਾ ਜੀਵਨ ਨਹੀਂ, ਮੌਤ ਹੈ। ਇਹ ਸਾਨੂੰ ਸੰਸਾਰ ਵਿਚ ਵਿਚਰਨ ਵਾਰੇ ਨਹੀਂ, ਇਸ ਸੰਸਾਰ ਤੋਂ ਮੁਕਤ ਹੋਣ ਬਾਰੇ ਦਸਦਾ ਹੈ। ਧਰਮ ਸਾਨੂੰ ਸੁਖੀ ਹੋਣ ਦੀ ਆਸ ਬਨ੍ਹਾਉਂਦਾ ਹੈ, ਪਰ ਇਹ ਸੁਖੀ ਹੋਣ ਦੀ ਆਗਿਆ ਨਹੀਂ ਦਿੰਦਾ। ਧਰਮ ਸਾਨੂੰ ਹੱਸਣ ਦੀ ਆਗਿਆ ਵੀ ਨਹੀਂ ਦਿੰਦਾ। ਇਹ ਤਾਂ ਜਿਉਂਦੇ ਜੀ ਮਰਨ ਦੀ ਅਤੇ ਮਰ ਕੇ ਜਿਉਣ ਦੀ ਸਿਖਿਆ ਦਿੰਦਾ ਹੈ।'



ਫੇਰ ਵੀ ਸਾਨੂੰ ਆਸ ਕਰਨੀ ਚਾਹੀਦੀ ਹੈ ਕਿ ਜਿਸ ਤਰ੍ਹਾਂ ਬੰਦੇ ਦੇ ਪਿਛੇ ਲੱਗੀ ਬਾਂਦਰ ਵਾਲੀ ਪੂਛ ਲਹਿ ਗਈ, ਇਸੇ ਤਰ੍ਹਾਂ ਕਦੇ ਧਰਮ ਦੀ ਪੂਛ ਵੀ ਜ਼ਰੂਰ ਲਹਿ ਜਾਵੇਗੀ। ਕਲਪਨਾ ਕਰੋ ਜਦੋਂ ਮਨੁੱਖ ਜਾਤੀ ਦੇ ਸਿਰ ਤੋਂ ਅਰਬਾਂ ਰੁਪਏ ਦੇ ਧਾਰਮਿਕ ਸਾਹਿਤ ਦਾ ਮਣਾ ਮੂੰਹੀ ਭਾਰ ਲਹਿ ਜਾਵੇਗਾ ਤਾਂ ਉਹ ਕਿੰਨਾ ਹਲਕਾ ਫੁਲਕਾ ਤੇ ਆਜ਼ਾਦ ਮਹਿਸੂਸ ਕਰੇਗਾ ਤੇ ਨਾਲੇ ਆਪਣੀ ਪਿਛਲੀ ਅਗਿਆਨਤਾ ਤੇ ਪਛਤਾਏਗਾ ਵੀ।

ਪਰ ਇਸ ਨਾਲ ਹੋਣ ਵਾਲੇ ਲਾਭ ਬਾਰੇ ਸੋਚਕੇ ਖੁਸ਼ ਵੀ ਹੋਵੇਗਾ। ਉਦੋਂ ਅਰਬਾਂ ਰੁਪਏ ਦੀ ਜਾਇਦਾਦ, ਲੋਕਾਂ ਦੇ ਭਲੇ ਲਈ ਵਰਤੀ ਜਾਣ ਲੱਗੇਗੀ। ਕਰੋੜਾਂ ਵਿਹਲੜ ਹੱਥ ਜੋ ਫਰਜੀ ਧੰਦਿਆਂ ਅਤੇ ਰਹੁ ਰੀਤਾਂ ਵਿਚ ਲੱਗੇ ਹੋਏ ਹਨ, ਮਨੁੱਖਤਾ ਦੀ ਭਲਾਈ ਵਾਲੇ ਕੰਮਾਂ ਵਿਚ ਲੱਗ ਕੇ ਉਸਦਾ ਹੱਥ ਵਟਾਉਣਗੇ। ਸਭ ਦੇ ਮਨਾਂ ਤੋਂ ਰਹੱਸਵਾਦ ਦਾ ਭੈ ਅਤੇ ਭਰਮ ਦੂਰ ਹੋਣ ਨਾਲ ਖੁੱਲਕੇ ਸੋਚ ਵਿਚਾਰ ਹੋ ਸਕੇਗੀ। ਤੇ ਸਭ ਤੋਂ ਵੱਡੀ ਗੱਲ ਮਨੁੱਖ, ਮਨੁੱਖ ਦੇ ਗਲੇ ਮਿਲੇਗਾ। ਕਿਸੇ ਈਦ ਆਉਣ ਕਰਕੇ ਨਹੀਂ, ਅਸਲ ਮਨੁੱਖ ਬਣਨ ਕਰਕੇ। ਉਹ ਲੜਦਾ ਤਾਂ ਰਹੇਗਾ, ਪਰ ਮੰਦਰ, ਮਸਜਿਦ ਜਾਂ ਕਲਪਿਤ ਦੇਵੀ ਦੇਵਤਿਆ ਦੀ ਖਾਤਰ ਨਹੀਂ, ਅਸਲ ਮਨੁੱਖ ਦੀ ਭਲਾਈ ਦੀ ਖਾਤਰ।

# ਵਿਗਿਆਨੀ ਬਾਬਾ
## ਭਾਗ-1

(ਨਵੰਬਰ 2002 ਦੇ ਮਾਸਿਕ ਪੱਤਰ 'ਗੁਰਮਤਿ ਪ੍ਰਕਾਸ਼' ਵਿਚ ਗੁਰੂ ਨਾਨਕ ਦੇਵ ਨੂੰ ਮਹਾਨ ਵਿਗਿਆਨੀ ਸਾਬਤ ਕਰਨ ਵਾਲਾ, ਸ. ਸਰੂਪ ਸਿੰਘ ਦਾ ਇਕ ਲੇਖ ਛਪਿਆ ਹੈ, ਜਿਸ ਦੇ ਸੰਦਰਭ ਵਿਚ ਇਹ ਕਾਂਡ ਲਿਖਣਾ ਜ਼ਰੂਰੀ ਜਾਪਿਆ। ਲੇਖ ਵਿਚੋਂ ਜੋ ਨੁਕਤੇ ਉਭਰੇ ਹਨ, ਉਹ ਜਵਾਬ ਸਹਿਤ ਹਾਜ਼ਰ ਹਨ।)

1. ਵਿਗਿਆਨਕ ਖੋਜਾਂ ਤੇ ਸੱਜਰੀਆਂ ਕਾਢਾਂ ਨੇ ਸੰਸਾਰ ਵਿਚੋਂ ਦੂਰੀਆਂ ਮਿਟਾ ਦਿੱਤੀਆਂ।
2. ਇਸ ਸਦੀ ਵਿਚ ਵਿਗਿਆਨੀਆਂ ਨੂੰ ਤੀਹ ਹਜ਼ਾਰ ਦੀ ਗਿਣਤੀ ਵਾਲੀ ਮਨੁੱਖੀ ਜੀਨ ਵਰਗੀਆਂ ਬੜੀਆਂ ਮਹੱਤਵਪੂਰਨ ਲੱਭਤਾਂ ਪ੍ਰਾਪਤ ਹੋਈਆਂ ਹਨ।
3. ਪੁਲਾੜ ਵਿਚ ਮਨੁੱਖੀ ਯੰਤਰਾਂ ਦੀ ਲਿਬਾਰਟਰੀ ਮਿੰਟ ਮਿੰਟ ਦੀ ਜਾਣਕਾਰੀ ਦੇ ਰਹੀ ਹੈ।
4. 31 ਕਰੋੜ ਕਿਲੋਮੀਟਰ ਦੀ ਦੂਰੀ ਤੇ ਪੁਲਾੜ ਵਿਚ ਗ੍ਰਹਿ ਅਤੇ ਮਨੁਖੀ ਯੰਤਰ ਨੇ ਉਤਾਰਾ ਕੀਤਾ ਹੈ।
5. ਵਿਗਿਆਨੀਆਂ ਦਾ ਕਾਰਜ ਖੇਤਰ ਸਿਰਫ ਬ੍ਰਹਿਮੰਡ ਦੀਆਂ ਵਸਤੂਆਂ ਹਨ ਅਤੇ ਇਹ ਰੂਹਾਨੀ ਪੱਖੋਂ ਬਿਲਕੁਲ ਕੋਰੇ ਹਨ।

ਉਪਰੋਕਤ ਨੁਕਤੇ ਯੂ. ਕੇ. ਨਿਵਾਸੀ ਸ. ਸਰੂਪ ਸਿੰਘ ਦੇ ਲੇਖ ਦੇ ਪਹਿਲੇ ਪੈਰੇ ਚੋਂ ਉਭਰੇ ਹਨ। ਤੇ ਮੈਂ ਇਹਨਾਂ ਨਾਲ ਸਹਿਮਤ ਹਾਂ ਤੇ ਸ਼ਾਇਦ ਤੁਹਾਨੂੰ ਵੀ ਸਹਿਮਤ ਹੋਣ ਵਿਚ ਕੋਈ ਕਠਿਨਾਈ ਮਹਿਸੂਸ ਨਹੀਂ ਹੋਵੇਗੀ। ਇਸ ਲੇਖ ਦਾ ਸਿਰਲੇਖ ਹੈ 'ਸਪੇਸ ਯੁੱਗ ਦੇ ਮਹਾਨ ਸਾਇੰਸਵੇਤਾ ਗੁਰੂ ਨਾਨਕ ਸਾਹਿਬ'। ਹੁਣ ਨਾਲ ਹੀ ਅਗਲੇ ਪੈਰੇ ਚੋਂ ਉਭਰੇ ਨੁਕਤੇ ਵੀ ਪੜ ਲਵੋ।

1. ਪੰਜ ਸੌ ਸਾਲ ਪਹਿਲਾਂ ਗੁਰੂ ਨਾਨਕ ਸਾਹਿਬ ਨੇ ਦੂਰਬੀਨ ਆਦਿ ਯੰਤਰਾਂ ਤੋਂ ਬਿਨਾ ਆਪਣੀ ਦੂਰ ਦ੍ਰਿਸ਼ਟੀ ਰਾਹੀਂ, ਕੁਦਰਤ ਦਾ ਜੋ ਗਿਆਨ ਤੇ ਵਿਗਿਆਨ ਪ੍ਰਗਟਾਇਆ, ਉਸਦਾ ਅਜੇ ਭੋਰਾ ਭਰ ਹੀ ਅਜ ਦੇ ਵਿਗਿਆਨੀਆਂ ਨੂੰ ਦਿਸਣਾ ਸ਼ੁਰੂ ਹੋਇਆ ਹੈ।
2. ਬਾਬੇ ਦੀਆਂ ਦਰਸਾਈਆਂ ਵਿਗਿਆਨਕ ਤੇ ਭੂਗੋਲਿਕ ਸਚਾਈਆਂ, ਵਿਗਿਆਨ ਦੀ ਕਸਵਟੀ ਤੇ ਪੂਰੀਆਂ ਉਤਰਦੀਆਂ ਹਨ।
3. ਜਿਥੋਂ ਤਕ ਬਾਬੇ ਦੀ ਧੁਰੋਂ ਪ੍ਰਾਪਤ ਪਰਾਲੌਕਿਕ ਦ੍ਰਿਸ਼ਟੀ ਜਾਂ ਰੂਹਾਨੀ ਅੱਖ ਦੇਖ ਸਕੀ ਹੈ, ਉਥੋਂ ਤੱਕ ਵਿਗਿਆਨੀਆਂ ਦੇ ਸੀਮਤ ਦਿਮਾਗ ਦਾ ਅਪੜ ਸਕਣਾ ਅਸੰਭਵ ਹੈ।
4. ਬਾਬੇ ਨੇ ਜੋ ਭੌਤਿਕ, ਰਸਾਇਣਿਕ, ਬਨਸਪਤੀ, ਸਰੀਰਕ, ਭੂਗੋਲਿਕ ਅਤੇ ਸਾਗਰ ਵਿਗਿਆਨ ਸੰਬੰਧੀ ਤੱਥ ਪੇਸ਼ ਕੀਤੇ ਹਨ, ਉਹਨਾਂ ਵਿਚੋਂ ਵਿਗਿਆਨੀਆਂ ਨੇ ਅਜੇ ਕੁੱਝ ਕੁ ਹੀ ਲੱਭੇ ਹਨ ਤੇ ਬਾਕੀ ਲੱਭ ਲੈਣਗੇ।



5. ਜੇ ਬਾਣੀ ਵਿਚ ਦਰਸਾਏ ਤੱਥਾਂ ਨੂੰ ਪੰਦਰਵੀਂ ਸਦੀ ਦੇ ਪਰਿਪੇਖ ਵਿਚ ਰੱਖ ਕੇ ਦੇਖੀਏ ਤਾਂ ਗੁਰੂ ਨਾਨਕ ਸਾਹਿਬ ਸੰਸਾਰ ਦੇ ਪਹਿਲੇ ਮਹਾਨ ਵਿਗਿਆਨੀ ਸਾਬਤ ਹੋਣਗੇ।
6. ਸਿੱਖ ਪੰਥ ਦੀ ਤਰਾਸਦੀ ਇਹ ਹੈ ਕਿ ਅਨਪੜ੍ਹ ਤੇ ਜਾਹਿਲ ਪੁਜਾਰੀਆਂ ਨੇ ਉਹਨਾਂ ਬ੍ਰਹਿਮੰਡਵਾਦੀ ਸਿਧਾਂਤਕ ਤੱਥਾਂ ਦੇ ਨੂਰਾਨੀ ਚਾਨਣ ਨੂੰ ਢਕ ਕੇ ਰੱਖਿਆ ਹੋਇਆ ਹੈ, ਤਾਂ ਜੋ ਸੰਸਾਰ ਦਾ ਕੋਈ ਹੋਰ ਮਨੁੱਖ ਦੇਖ ਹੀ ਨਾ ਸਕੇ।

ਆਓ ਜਰਾ ਇਹਨਾਂ ਨੁਕਤਿਆਂ ਤੇ ਨਜ਼ਰ ਮਾਰਕੇ ਚੁੰਝ ਚਰਚਾ ਜਾਂ ਵਿਸਥਾਰ ਨਾਲ ਤਰਕ ਸੰਗਤ ਗੱਲ ਕਰੀਏ।

ਪਹਿਲਾਂ ਤਾਂ ਇਹ ਗੱਲ ਧਿਆਨ ਵਿਚ ਰੱਖਣ ਵਾਲੀ ਹੈ, ਕਿ ਸ੍ਰ: ਸਰੂਪ ਸਿੰਘ ਜੀ ਯੂ. ਕੇ. ਨਿਵਾਸੀ ਹਨ, ਜਾਣੀ ਮੇਰੇ ਜਹੇ ਘਰ ਘੋਸੂ ਨਹੀਂ। ਭਾਵੇਂ ਉਹ ਵਿਗਿਆਨੀ ਤਾਂ ਨਹੀਂ ਹੋਣੇ, ਪਰ ਵਿਕਸਤ ਦੇਸ਼ ਵਿਚ ਰਹਿਣ ਕਰਕੇ ਵਧੇਰੇ ਗਿਆਨਵਾਨ ਤੇ ਬੁਧੀਜੀਵੀ ਜ਼ਰੂਰ ਹਨ। ਇਸ ਲਈ ਮੇਰਾ ਉਹਨਾਂ ਨਾਲ ਕੋਈ ਮੁਕਾਬਲਾ ਤਾਂ ਨਹੀਂ ਪਰ ਮੂੰਹ ਆਈ ਗੱਲ ਕਰ ਹੀ ਲੈਣੀ ਚਾਹੀਦੀ ਹੈ।

ਦੂਸਰੀ ਗੱਲ ਇਹ ਕਿ ਮਾਨਯੋਗ ਸ: ਸਰੂਪ ਸਿੰਘ ਜੀ ਨੂੰ ਮੈਂ ਨਿਮਰਤਾ ਸਹਿਤ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਵਿਗਿਆਨ ਇਕ ਅਜਿਹਾ ਸੱਚ ਹੈ ਜਿਸ ਨੂੰ ਪਰਖਣ ਤੋਂ ਬਾਅਦ ਹੀ ਸੱਚ ਮੰਨਿਆ ਜਾਂਦਾ ਹੈ ਅਤੇ ਜੋ ਗੱਲ ਪਰਖ ਵਿਚ ਫੇਲ ਹੋ ਜਾਂਦੀ ਹੈ, ਉਸ ਨੂੰ ਉੱਥੇ ਹੀ ਛੱਡ ਦਿੱਤਾ ਜਾਂਦਾ ਹੈ। ਪਰ ਅਧਿਆਤਮਵਾਦ ਵਿਚ ਪਰਖ ਦੀ ਲੋੜ ਨਹੀਂ, ਸਿਰਫ ਮੰਨ ਲੈਣਾ ਹੀ ਕਾਫੀ ਹੁੰਦਾ ਹੈ। ਇਸ ਕਰਕੇ ਵਿਚਾਰਾਂ ਦੇ ਆਦਾਨ ਪ੍ਰਦਾਨ ਵਿਚ ਕੁੱਝ ਔਕੜ ਮਹਿਸੂਸ ਹੋ ਸਕਦੀ ਹੈ।

ਆਓ ਹੁਣ ਪਹਿਲੇ ਨੁਕਤੇ ਵੱਲ ਆਈਏ ਕਿ ਗੁਰੂ ਜੀ ਨੇ ਬਿਨਾਂ ਯੰਤਰਾਂ ਤੋਂ ਹੀ ਆਪਣੀ ਦਿੱਬ ਦ੍ਰਿਸ਼ਟੀ ਰਾਹੀਂ, ਬ੍ਰਹਿਮੰਡ ਅੰਦਰ ਜੋ ਕੁਝ ਦੇਖ ਲਿਆ ਸੀ, ਅੱਜ ਦੇ ਵਿਗਿਆਨੀਆਂ ਨੂੰ ਉਸਦਾ ਭੋਰਾ ਭਰ ਨਜਰ ਆ ਗਿਆ ਹੈ। ਜਿਸ ਨਾਲ ਇਹ ਆਸ ਬੱਝਦੀ ਹੈ ਕਿ ਕਿਸੇ ਸਮੇਂ ਹੋਰ ਵੱਧ ਜਾਂ ਸਾਰਾ ਵੀ ਨਜਰ ਆ ਸਕਦਾ ਹੈ। ਉਂਜ ਉਹ ਇਸ ਤੋਂ ਮੁੱਕਰ ਵੀ ਨਹੀਂ ਸਕਦੇ ਸੀ। ਕਿਉਂਕਿ ਉਹਨਾਂ ਨੇ ਪਹਿਲੇ ਪੈਰੇ ਵਿਚ ਅਜੋਕੇ ਵਿਗਿਆਨੀਆਂ ਦੀਆਂ ਕਾਫੀ ਉਪਲਬਦੀਆਂ ਗਿਣਾਈਆਂ ਹਨ, ਅਤੇ ਇਸ ਤੋਂ ਬਿਨਾਂ ਟੈਸਟ ਟਿਊਬ ਬੇਬੀ, ਕਲੋਨ ਵਿਧੀ, ਸਾਈਕਲ ਤੋਂ ਕਾਰ, ਜਹਾਜ਼ ਤੇ ਰਾਕਟ ਬਣਨੇ, ਚੰਦ ਤੇ ਉਤਰਨਾ, ਤੀਰ ਕਮਾਣ ਤੋਂ ਐਟਮ ਬੰਬ ਤਕ ਪਹੁੰਚਣਾ, ਟੈਲੀਫੋਨ, ਵਾਇਰਲੈਸ, ਰੇਡੀਓ, ਟੀ. ਵੀ, ਐਕਸਰੇ, ਕੰਪਿਊਟਰ ਅਤੇ ਅਨੇਕਾਂ ਪ੍ਰਕਾਰ ਦੀਆਂ ਦਵਾਈਆਂ ਆਦਿ ਹੋਰ ਵੀ ਕਈ ਗੱਲਾਂ ਉਹਨਾਂ ਦੇ ਦਿਮਾਗ ਵਿਚ ਜ਼ਰੂਰ ਹੋਣਗੀਆਂ। ਪਰ ਇਹ ਗੱਲ ਹਜਮ ਨਹੀਂ ਹੋ ਰਹੀ ਕਿ ਬਾਬੇ ਨੇ ਬਿਨਾਂ ਯੰਤਰਾਂ ਤੋਂ ਹੀ ਬ੍ਰਹਿਮੰਡ ਦੇ ਨਜਾਰੇ ਦੇਖ ਕੇ ਸਭ ਕੁਝ ਦਸ ਦਿੱਤਾ ਸੀ। ਸਾਨੂੰ ਏਸ ਗੱਲ ਨਾਲ ਸਰੋਕਾਰ ਨਹੀਂ ਕਿ ਉਹਨਾਂ ਨੇ ਕਿਵੇਂ ਦੇਖਿਆ, ਪਰ ਇਹ ਜ਼ਰੂਰ ਸਪਸ਼ਟ ਹੋਣਾ ਚਾਹੀਦਾ ਹੈ ਕਿ ਕੀ ਦੇਖਿਆ? ਅਤੇ ਉਸਦੀ ਪਰਖ ਹੋਈ ਕਿ ਨਾਂ?

ਕਿਉਂਕਿ ਬਾਬੇ ਨੇ ਤਾਂ ਖੁਦ ਵੀ ਇਸੇ ਅਸੂਲ ਤੇ ਅਮਲ ਕੀਤਾ ਹੈ ਅਤੇ ਬਿਨਾਂ ਪ੍ਰਮਾਣ ਤੋਂ ਕਿਸੇ ਦੇਵੀ ਦੇਵਤੇ ਨੂੰ ਨਹੀਂ ਮੰਨਿਆ, ਕਿਸੇ ਨਰਕ ਸੁਰਗ ਜਾਂ ਭੂਤ ਪ੍ਰੇਤ ਨੂੰ ਨਹੀਂ ਮੰਨਿਆ। ਜਾਤ ਪਾਤ, ਸੂਤਕ ਪਾਤਕ, ਯੰਤਰ ਮੰਤਰ ਤੇ ਵਹਿਮਾਂ ਭਰਮਾਂ

ਨੂੰ ਨਹੀਂ ਮੰਨਿਆ। ਪਿਤਰਾਂ ਨੂੰ ਭੋਜਨ ਜਾਂ ਸੂਰਜ ਦੇਵਤਾ ਨੂੰ ਪਾਣੀ ਤੇ ਰੱਬ ਨੂੰ ਮੱਕੇ ਵਿਚ ਰਹਿੰਦਾ ਨਹੀਂ ਮੰਨਿਆਂ, ਜਦੋਂ ਕਿ ਕੁਰਾਨ, ਬਾਈਬਲ ਅਤੇ ਸਾਰੇ ਹਿੰਦੂ ਗ੍ਰੰਥਾਂ ਵਿਚ ਹਜ਼ਾਰਾਂ ਵਾਰ ਇਹਨਾਂ ਗੱਲਾਂ ਦਾ ਜਿਕਰ ਕੀਤਾ ਮਿਲਦਾ ਹੈ।

ਸੋ ਇੱਥੇ ਇਹ ਗੱਲ ਵੀ ਸਮਝ ਲੈਣੀ ਚਾਹੀਦੀ ਹੈ ਕਿ ਕੀ ਸ. ਸਰੂਪ ਸਿੰਘ ਜੀ, ਬਾਬੇ ਨਾਨਕ ਨੂੰ ਦਿੱਬ ਦ੍ਰਿਸ਼ਟੀ ਨਾਲ ਦੇਖਣ ਵਾਲਾ, ਕਰਮ ਕਾਂਡੀ ਅਤੇ ਰੱਬ ਦਾ ਰੂਪ ਹੀ ਸਮਝਦੇ ਹਨ, ਜਾਂ ਅਜਿਹੀਆਂ ਕਰਾਮਾਤਾਂ ਦੀ ਨਿੰਦਾ ਕਰਨ ਵਾਲਾ, ਆਮ ਲੋਕਾਂ ਵਾਂਗ ਦੁਨੀਆਂ ਤੇ ਆਉਣ ਅਤੇ ਜਾਣ ਵਾਲਾ, ਆਮ ਲੋਕਾਂ ਨਾਲੋਂ ਵਧੇਰੇ ਸੂਝਵਾਨ, ਬੁਧੀਜੀਵੀ ਅਤੇ ਮਹਾਨ ਵਿਗਿਆਨੀ ਸਮਝਦੇ ਹਨ? ਕਿਉਂਕਿ ਪਹਿਲੀਆਂ ਗੱਲਾਂ ਵਿਚ ਗੁਰੂ ਜੀ ਯਕੀਨ ਨਹੀਂ ਰਖਦੇ, ਜਿਸ ਦਾ ਖੰਡਨ ਬਾਣੀ ਵਿਚ ਥਾਂ ਥਾਂ ਕੀਤਾ ਗਿਆ ਹੈ। ਜੇ ਸਰੂਪ ਸਿੰਘ ਨੇ ਇਹ ਪੜ੍ਹਿਆ ਹੀ ਨਾ ਹੋਵੇ ਤਾਂ ਵੱਖਰੀ ਗੱਲ ਹੈ। ਅਤੇ ਜੇ ਇਹਨਾਂ ਗੱਲਾਂ ਨੂੰ ਮਾਨਤਾ ਦਿਤੀ ਹੁੰਦੀ ਤਾਂ ਨਰਕ ਸੁਰਗ ਅਤੇ ਸਾਰੇ ਕਰਮ ਕਾਂਡ, ਰਾਮ ਅਤੇ ਕ੍ਰਿਸ਼ਨ, ਤੇਤੀ ਕਰੋੜ ਦੇਵੀ ਦੇਵਤੇ ਹੀ ਅੱਜ ਸਾਡੇ ਗੁਰੂ ਪੀਰ ਹੁੰਦੇ। ਸੋ ਜਾਹਿਰ ਹੈ ਕਿ ਉਹਨਾਂ ਨੇ ਇਹਨਾਂ ਗੱਲਾਂ ਨੂੰ ਮੁੱਢੋਂ ਹੀ ਰੱਦ ਕਰਕੇ, ਉਹਨਾਂ ਵਿਚੋਂ ਕੁਝ ਅਧਿਆਤਮਿਕ ਗੱਲਾਂ ਨੂੰ ਆਪਣੀ ਸੂਝ ਅਨੁਸਾਰ ਸੋਧ ਕੇ ਸਾਡੇ ਅੱਗੇ ਰੱਖਿਆ ਹੈ।

ਅਤੇ ਵਿਗਿਆਨੀਆਂ ਨੂੰ ਵੀ ਅੱਜ ਤੱਕ, ਮਹਾਭਾਰਤ ਦੇ ਯੁੱਧ ਵਿਚ ਮਾਰੇ ਗਏ ਕਿਸੇ ਰਾਖਸ਼, ਮਾਨਸ ਜਾਂ ਦੇਵਤੇ ਆਦਿ ਦੇ ਅਸਤੀ ਪਿੰਜਰ ਜਾਂ ਅਗਨੀਬਾਣ, ਗਦਾ, ਤੀਰ ਕਮਾਣ ਜਾਂ ਕਿਸੇ ਰਥ ਦੇ ਪਹੀਏ ਨਹੀਂ ਲੱਭੇ। ਜੇ ਮਹਿਜੋਦਾੜੋ ਜਾਂ ਸੰਘੋਲ ਵਿਖੇ ਪੁਰਾਣੀ ਸੱਭਿਅਤਾ ਦੇ ਚਿੰਨ੍ਹ, ਧਰਤੀ ਵਿਚ ਦੱਬੇ ਤੇਲ, ਗੈਸ ਅਤੇ ਕੋਲੇ ਦੇ ਭੰਡਾਰ, ਲੱਖਾਂ ਸਾਲ ਪਹਿਲਾਂ ਦੇ ਕੀੜੇ ਪਤੰਗੇ ਤੋਂ ਲੈ ਕੇ ਡਾਇਨਾਸੋਰ ਤੱਕ ਦੇ ਪਿੰਜਰ ਲੱਭ ਸਕਦੇ ਹਨ, ਤਾਂ ਇਹ ਕਿਉਂ ਨਹੀਂ ਮਿਲੇ? ਅਤੇ ਜਿਸ ਦਿਨ ਮਿਲ ਜਾਣਗੇ, ਕੀ ਵਿਗਿਆਨੀ ਇਹਨਾਂ ਨੂੰ ਲੁਕੋ ਕੇ ਰੱਖਣਗੇ?

ਪਰ ਸਰੂਪ ਸਿੰਘ ਵਾਂਗ ਕਈ ਹਿੰਦੂ ਮੱਤ ਦੇ ਅੰਨੇ ਸ਼ਰਧਾਲੂ ਫੇਰ ਵੀ ਆਖੀ ਜਾ ਰਹੇ ਹਨ ਕਿ ਆਸਮਾਨ ਵਿਚ ਸੁੱਟੇ ਹਾਥੀ ਅਜੇ ਵੀ ਘੁੰਮੀ ਜਾ ਰਹੇ ਹਨ-ਕਿ ਮਹਾਂਭਾਰਤ, ਕੁਰਕਸ਼ੇਤਰ ਦੇ ਮੈਦਾਨ ਵਿਚ ਹੀ ਲੜਿਆ ਗਿਆ ਸੀ-ਕਿ ਲੰਕਾ ਵਾਲੇ ਪੁਲ ਦੇ ਨਿਸ਼ਾਨ ਮਿਲ ਗਏ ਹਨ-ਕਿ ਦੇਵੀ ਦੇਵਤੇ ਅਜੇ ਵੀ ਮੂਰਤੀਆਂ ਵਿਚ ਨਿਵਾਸ ਕਰਦੇ ਹਨ ਤੇ ਸਾਡੇ ਦੁਖ ਹਰਦੇ ਹਨ। ਜੇ ਇਹ ਸਭ ਗੱਲਾਂ ਠੀਕ ਹਨ ਤਾਂ ਬਾਬੇ ਨੇ ਸਾਨੂੰ ਗੁਮਰਾਹ ਕਰਕੇ ਕਰਾਹੇ ਕਿਉਂ ਪਾਇਆ? ਤੇ ਜੇ ਬਾਬਾ ਠੀਕ ਹੈ ਤਾਂ ਕਰਾਮਾਤਾਂ ਕਿਥੇ ਰਹਿ ਗਈਆਂ? ਜੇ ਦਿੱਬ ਦ੍ਰਿਸ਼ਟੀ ਨਾਲ ਦੇਖਿਆ ਜਾ ਸਕਦਾ ਹੈ ਤਾਂ ਇਹਦੀ ਪਰਖ ਕੀ ਹੈ? ਜੇ ਪਰਖ ਨਹੀਂ ਤਾਂ ਇਹ ਵਿਗਿਆਨਕ ਗੱਲ ਨਹੀਂ।

ਕਿਉਂਕਿ ਸਾਡੇ ਵਿਗਿਆਨੀ, ਜਿਨ੍ਹਾਂ ਨੂੰ ਸਰੂਪ ਸਿੰਘ ਨੇ 'ਭੋਰਾ ਭਰ' ਜਾਨਣ ਦੀ ਮਾਨਤਾ ਦਿਤੀ ਹੈ, ਸਭ ਦੁਨਿਆਵੀ ਬੰਦੇ ਹਨ, ਤੇ ਜੋ ਵੀ ਸੂਈ ਸਲਾਈ ਜਾਂ ਟੀਕਾ ਦਵਾਈ ਤਿਆਰ ਕਰਨ ਦਾ ਦਾਅਵਾ ਕਰਦੇ ਹਨ, ਉਹਨਾਂ ਨੂੰ ਅਨੇਕਾਂ ਵਾਰ ਪਰਖ ਕੇ ਹੀ ਸਾਬਤ ਕਰਦੇ ਹਨ। ਅਗਲੇ ਨੁਕਤੇ ਵਿਚ ਦੱਸਿਆ ਗਿਆ ਹੈ ਕਿ ਬਾਬੇ ਦੀਆਂ ਲੱਭਤਾਂ ਵਿਗਿਆਨਕ ਕਸਵਟੀ ਤੇ ਪੂਰੀਆਂ ਉਤਰਦੀਆਂ ਹਨ। ਇਹ ਤਾਂ ਫੇਰ ਦੇਖਾਂਗੇ ਕਿ ਕਿਸ ਨੇ ਅਤੇ ਕਿਸ ਤਰ੍ਹਾਂ ਪਰਖੀਆਂ ਹਨ, ਪਹਿਲਾਂ ਇਹ ਦੇਖ ਲਈਏ



ਕਿ ਉਹ ਲੱਭਤਾਂ ਜਾਂ ਕਾਢਾਂ ਕੀ ਹਨ? ਲੇਖ ਦੀਆਂ ਅਗਲੀਆਂ ਸਤਰਾਂ ਚੋਂ ਇਹ ਗੱਲ ਮਿਲੀ ਹੈ ਕਿ ਉਦੋਂ ਤਕ ਇਹ ਮੰਨਿਆ ਜਾਂਦਾ ਸੀ ਕਿ ਧਰਤੀ ਬਲਦ ਦੇ ਸਿੰਗ ਤੇ ਖੜੀ ਹੈ ਅਤੇ ਬਾਬੇ ਨਾਨਕ ਨੇ ਵਕਤ ਦੇ ਵਿਚਾਰਕਾਂ ਨੂੰ ਵੰਗਾਰ ਕੇ ਪੁਛਿਆ (ਸ਼ਾਇਦ ਵਿਗਿਆਨੀ ਉਦੋਂ ਨਹੀਂ ਹੋਣੇ ਨਹੀਂ ਤਾਂ ਉਹਨਾਂ ਤੋਂ ਪੁਛਿਆ ਹੁੰਦਾ) ਕਿ ਜੇ ਧਰਤੀ ਬਲਦ ਦੇ ਸਿੰਗ ਤੇ ਖੜੀ ਹੈ ਤਾਂ ਬਲਦ ਕਿਸ ਚੀਜ ਤੇ ਖੜਾ ਹੈ? (ਵਾਹ! ਵਾਹ! ਕਿਆ ਗਜਬ ਦਾ ਸਵਾਲ ਪੁਛਿਆ ਹੈ! ਸੁਣਕੇ ਸਾਰੇ ਸੁੰਨ ਹੋ ਗਏ ਹੋਣਗੇ। ਏਥੇ ਹੋਰ ਲਿਖਣ ਦੀ ਲੋੜ ਨਹੀਂ ਕਿਉਂਕਿ ਇਸ ਸੰਬੰਧੀ ਵਿਸਥਾਰ ਨਾਲ ਮੇਰੀ ਕਿਤਾਬ 'ਆਦਮ ਤੋਂ ਅੱਜ ਤੱਕ' ਵਿਚ ਜਿਕਰ ਕੀਤਾ ਗਿਆ ਹੈ।)

ਇਹ ਗੱਲ ਸਹੀ ਹੈ ਕਿ ਕੋਈ ਵੀ ਬੱਚਾ ਪੰਦਰਾਂ ਵੀਹ ਸਾਲ ਦੀ ਉਮਰ ਤਕ ਜਦੋਂ ਰੋਜ ਰੋਜ ਚੜਦੇ ਛੁਪਦੇ ਸੂਰਜ ਨੂੰ, ਚੰਦ ਅਤੇ ਤਾਰਿਆਂ ਨੂੰ ਦੇਖਦਾ ਹੈ, ਤਾਂ ਉਹ ਕਦੇ ਕਦੇ ਗੰਭੀਰ ਹੋ ਕੇ ਸੋਚਦਾ ਵੀ ਹੈ ਕਿ ਇਹ ਸਭ ਤਾਣਾ ਬਾਣਾ ਕੀ ਹੈ? ਭਾਵੇਂ ਕੋਈ ਜਿੰਨੀ ਵਾਰ ਮਰਜੀ ਸੁਣੀ ਜਾਵੇ, ਪਰ ਇਹ ਗੱਲ ਕਿਸੇ ਦੇ ਵੀ ਸੰਘ ਹੇਠੋਂ ਨਹੀਂ ਉਤਰਦੀ ਕਿ ਧਰਤੀ ਬਲਦ ਦੇ ਸਿੰਗ ਤੇ ਟਿਕ ਸਕਦੀ ਹੈ। ਕਿਉਂਕਿ ਬੰਦਾ ਧਰਤੀ ਦੇ ਵਿਸਥਾਰ ਅਤੇ ਬਲਦ ਦੇ ਸਿੰਗ ਦੀ ਤੁਲਨਾ ਕਰਕੇ ਇਸ ਗੱਲ ਤੇ ਵਿਸ਼ਵਾਸ਼ ਨਹੀਂ ਕਰ ਸਕਦਾ। ਬਾਬਾ ਤਾਂ ਤੇਜ ਬੁਧੀ ਵਾਲਾ ਸੀ ਹੀ। ਅਕਸਰ ਆਮ ਆਦਮੀ ਵੀ ਇਸ ਬਾਰੇ ਸੋਚਕੇ ਅਜਿਹਾ ਸਵਾਲ ਕਰ ਦਿੰਦੇ ਹਨ। ਪਰ ਕੀ ਇਹ ਸਵਾਲ ਕਰਨ ਨਾਲ ਹੀ ਮਸਲਾ ਹੱਲ ਹੋ ਗਿਆ? ਕਿਸੇ ਨੇ ਇਸ ਦਾ ਹੱਲ ਕੀ ਦੱਸਿਆ ਹੈ ਕਿ ਧਰਤੀ ਫੇਰ ਕਿਸ ਚੀਜ਼ ਤੇ ਖੜੀ ਹੈ?

ਘੱਟੋ ਘੱਟ ਬਾਬੇ ਨਾਨਕ ਨੇ ਤਾਂ ਨਹੀਂ ਦੱਸਿਆ। ਕਿਉਂਕਿ ਸਰੂਪ ਸਿੰਘ ਨੇ ਲਿਖਿਆ ਹੈ ਕਿ "ਗੁਰੂ ਨਾਨਕ ਨੇ ਦਰਸਾਇਆ ਹੈ ਕਿ ਇਸ ਬ੍ਰਹਿਮੰਡ ਦਾ ਸਾਰਾ ਪਸਾਰਾ ਨਿਯਮਬੱਧ ਹੈ। ਇਸ ਦੀ ਹਰ ਸ਼ੈ ਅਕਾਲ ਪੁਰਖ ਦੇ ਇਕ ਖਾਸ ਹੁਕਮ ਵਿਚ ਵਿਚਰ ਰਹੀ ਹੈ ਤੇ ਉਸ ਦੇ ਭੈ ਵਿਚ ਹੈ। ਤੇ ਹਵਾਲੇ ਵਾਸਤੇ ਇਹ ਤੁਕ ਤਾਂ ਦੇਣੀ ਹੀ ਸੀ, 'ਭੈ ਵਿਚਿ ਸੂਰਜੁ ਭੈ ਵਿਚਿ ਚੰਦੁ। ਕੋਹ ਕਰੋੜੀ ਚਲਤ ਨ ਅੰਤ।' ਇਹ ਵੀ ਲਿਖਿਆ ਹੈ ਕਿ ਬਾਬੇ ਨੇ ਪਹਿਲੀ ਵਾਰ ਦੱਸਿਆ ਕਿ ਚੰਦ ਤਾਰੇ ਸੂਰਜ ਸਭ ਹਰਕਤ ਵਿਚ ਹਨ।

ਮੇਰੀ ਪਾਠਕਾਂ ਨੂੰ ਬੇਨਤੀ ਹੈ ਕਿ ਉਹ ਆਪਣੇ ਅੰਦਰ ਅਤੇ ਬੀਤੇ ਸਮੇਂ ਤੇ ਝਾਤੀ ਮਾਰਕੇ ਦੇਖਣ ਕਿ ਕੀ ਕਦੇ ਉਹਨਾਂ ਦੇ ਮਨ ਅੰਦਰ ਇਹ ਖਿਆਲ ਨਹੀਂ ਆਇਆ ਕਿ ਚੰਦ, ਸੂਰਜ, ਤਾਰੇ ਕਿਸੇ ਖਾਸ ਗਤੀ ਅਤੇ ਤਰਤੀਬ ਵਿਚ ਚਲ ਰਹੇ ਹਨ। ਚੰਦ ਦੇ ਵਧਣ ਘਟਣ ਦਾ ਮਹੀਨੇ ਨਾਲ ਅਤੇ ਸੂਰਜ ਦਾ ਛਿਮਾਹੀ ਅਤੇ ਸਾਲ ਨਾਲ ਕੋਈ ਖਾਸ ਸੰਬੰਧ ਹੈ। ਆਮ ਨਹੀਂ ਤਾ ਘੱਟੋਂ ਘੱਟ ਕੁਝ ਮੋਟੇ ਤਾਰੇ ਕਦੇ ਸੂਰਜ ਚੜਨ ਵੇਲੇ ਤੇ ਕਦੇ ਛੁਪਣ ਵੇਲੇ ਕਿਸੇ ਖਾਸ ਦਿਸ਼ਾ ਵਿਚ ਹੁੰਦੇ ਹਨ। ਸਰਸਰੀ ਤੌਰ ਤੇ ਦੇਖਿਆਂ ਇਹਨਾਂ ਦੀ ਚਾਲ ਦਾ ਪੱਕਾ ਪਤਾ ਨਹੀਂ ਲੱਗਦਾ ਕਿ ਇਹ ਇਕ ਸਾਲ, ਪੰਜ ਸਾਲ ਜਾਂ ਵੀਹ ਸਾਲ ਬਾਅਦ ਕਦੋਂ ਉਸੇ ਹਾਲਤ ਵਿਚ ਆਉਂਦੇ ਹਨ। ਇਸ ਤੋਂ ਬਿਨਾਂ ਪੂਛਲ ਵਾਲੇ ਤਾਰੇ ਵੀ ਕਦੇ ਕਦਾਈਂ ਆਉਂਦੇ ਜਾਂਦੇ ਰਹਿੰਦੇ ਹਨ।

ਕੀ ਇਹ ਸਭ ਕੁੱਝ ਹੁੰਦਾ ਦੇਖਕੇ ਕਿਸੇ ਨੂੰ ਹੈਰਾਨੀ ਨਹੀਂ ਹੁੰਦੀ ਜਾਂ ਮਨ ਵਿਚ ਇਹਨਾਂ ਵਾਰੇ ਜਾਨਣ ਦੀ ਜਗਿਆਸਾ ਪੈਦਾ ਨਹੀਂ ਹੁੰਦੀ? ਤੇ ਜੇ ਇਸ ਸੰਬੰਧੀ ਬਾਬੇ

ਨੇ ਕੁੱਝ ਆਖ ਦਿੱਤਾ ਤਾਂ ਕੀ ਫਰਕ ਪੈ ਗਿਆ? ਤੇ ਇਹ ਵੀ ਦੇਖਣ ਵਾਲੀ ਗੱਲ ਹੈ ਕਿ ਕਿਹਾ ਵੀ ਕੀ ਹੈ? ਸਿਰਫ ਇਹ ਕਿ 'ਸਭ ਅਕਾਲ ਪੁਰਖ ਦੇ ਭੈ ਵਿਚ ਹੋ ਰਿਹਾ ਹੈ? ਹਾਂ ਏਥੇ ਏਸ ਗੱਲ ਤੇ ਮੱਤਭੇਦ ਹੋ ਸਕਦਾ ਹੈ ਕਿ ਇਹ ਅਕਾਲ ਪੁਰਖ ਕਰ ਰਿਹਾ ਹੈ ਜਾਂ ਕਿਸੇ ਕੁਦਰਤੀ ਨਿਯਮ ਅਨੁਸਾਰ ਆਪਣੇ ਆਪ ਹੋ ਰਿਹਾ ਹੈ। ਹੁਣ ਜੇ ਏਥੇ ਸਰੂਪ ਸਿੰਘ ਜੀ ਇਹ ਕਹਿ ਦੇਣ ਕਿ 'ਕੁਦਰਤੀ ਨਿਯਮ' ਵੀ ਅਕਾਲ ਪੁਰਖ ਨੇ ਹੀ ਬਣਾਏ ਹਨ ਤਾਂ ਇਸ ਵਿਚ ਕੀ ਤਰਕ ਹੈ? ਪਰ ਜੇ ਵਿਗਿਆਨੀ ਕਹਿ ਦੇਣ ਇਹ ਸਾਰੇ ਗ੍ਰਹਿਆਂ ਦੀ ਆਪਸੀ ਅੰਦਰੂਨੀ ਖਿੱਚ ਕਾਰਨ ਹੈ ਤਾਂ ਇਸ ਨੂੰ ਮੰਨਣ ਵਿਚ ਕੀ ਇਤਰਾਜ ਹੈ? ਇਕ ਉਦਾਹਰਨ ਹਾਜ਼ਰ ਹੈ।

ਦੋ ਪ੍ਰਦੇਸੀ ਰਾਹੀ ਤੁਰੇ ਜਾ ਰਹੇ ਸਨ। ਉਹਨਾਂ ਨੇ ਰਸਤੇ ਤੋਂ ਜਰਾ ਦੂਰ ਇਕ ਹਲ ਚਲਦਾ ਪਹਿਲੀ ਵਾਰ ਹੀ ਦੇਖਿਆ ਸੀ। ਹੈਰਾਨੀ ਨਾਲ ਦੇਖਦੇ ਰਹੇ ਕਿ ਇਹ ਕੀ ਹੋ ਰਿਹਾ ਹੈ? ਕਿਸਾਨ ਨੇ ਦੋ ਤਿੰਨ ਗੇੜੇ ਲਾ ਲਏ ਤਾਂ ਇਕ ਕਹਿੰਦਾ ਕਿ ਇਹ ਦੋ ਪਸ਼ੂ ਇਕ ਬੰਦੇ ਨੂੰ ਆਪਣੇ ਪਿਛੇ ਲਾਈ ਫਿਰਦੇ ਹਨ। ਦੂਸਰੇ ਦਾ ਵਿਚਾਰ ਸੀ ਕਿ ਬੰਦਾ ਹੀ ਦੋ ਬਲਦਾਂ ਨੂੰ ਆਪਣੇ ਅੱਗੇ ਲਾਈ ਫਿਰਦਾ ਹੈ। ਗੱਲ ਭਾਵੇਂ ਕਿਸੇ ਦੀ ਵੀ ਠੀਕ ਹੋਵੇ ਪਰ ਕਿਸਾਨ ਤੇ ਬਲਦ ਚਲਦੇ ਜਾ ਰਹੇ ਸਨ। ਸੋ ਇਹ ਕਹਿਣ ਨਾਲ ਤਾਂ ਕੋਈ ਫਰਕ ਨਹੀਂ ਪੈਂਦਾ ਕਿ ਸਭ ਕੁੱਝ ਭੈ ਵਿਚ ਹੈ, ਤੇ ਜਾਂ ਫਿਰ ਇਹ ਨਿਯਮਾਂ ਅਨੁਸਾਰ ਆਪਣੇ ਆਪ ਚਲ ਰਿਹਾ ਹੈ, ਪਰ ਇਸ ਦੀ ਪਰਖ ਕਰਕੇ ਪਤਾ ਜ਼ਰੂਰ ਲਾਇਆ ਜਾ ਸਕਦਾ ਹੈ ਕਿ ਇਸ ਤੇ ਕੰਟਰੋਲ ਕਿਸਦਾ ਹੈ ਜਾਂ ਇਸਦੀ ਚਾਲ ਵਿਚ ਵਿਘਨ ਕੌਣ ਪਾ ਸਕਦਾ ਹੈ। ਜੇਕਰ ਕਿਸੇ ਨਿਰਧਾਰਤ ਸਮੇਂ ਸੀਮਾਂ ਅੰਦਰ, ਨਿਰਧਾਰਤ ਫਰਕ, ਕਿਸੇ ਅਰਦਾਸ, ਆਰਤੀ, ਪੂਜਾ, ਨਮਾਜ, ਜਾਂ ਤੰਤਰ ਮੰਤਰ ਨਾਲ ਪਾਇਆ ਜਾ ਸਕਦਾ ਹੈ ਤਾਂ ਜ਼ਰੂਰ ਅਕਾਲ ਪੁਰਖ ਜਾਂ ਪ੍ਰਭੂ ਦਾ ਹੀ ਕੰਟਰੋਲ ਹੈ, ਤੇ ਜੇ ਕੋਈ ਮਨੁੱਖ ਵੀ ਏਦਾਂ ਕਰ ਦੇਵੇ, ਤਾਂ ਇਹ ਉਸ ਪ੍ਰਭੂ ਦੇ ਕੰਟਰੋਲ ਤੋਂ ਬਾਹਰ ਦੀ ਗੱਲ ਹੈ।

ਇਕ ਵਿਗਿਆਨੀ ਨੇ ਕਿਹਾ ਸੀ ਕਿ ਮੈਨੂੰ ਮੇਰੀ ਲੋੜ ਅਨੁਸਾਰ ਇਕ ਲੰਬਾ ਲੀਵਰ (ਹੋੜਾ) ਤੇ ਇਸ ਨੂੰ ਟਿਕਾਉਣ ਜੋਗੀ ਜਗਾ ਦੇ ਦਿਉ, ਤਾਂ ਮੈਂ ਧਰਤੀ ਨੂੰ ਸਿਧੀ ਕਰ ਦਿਆਂਗਾ (ਜੋ 23 ਡਿਗਰੀ ਟੇਢੀ ਖੜੀ ਹੈ ਜਿਸ ਤੋਂ ਦਿਨ ਰਾਤ ਵੱਡੇ ਛੋਟੇ ਹੁੰਦੇ ਹਨ ਤੇ ਗਰਮੀ ਸਰਦੀ ਦੀਆਂ ਰੁੱਤਾਂ ਬਣਦੀਆਂ ਹਨ। ਇਸ ਨੂੰ ਸਿੱਧੀ ਕਰਨ ਨਾਲ ਦਿਨ ਰਾਤ ਬਰਾਬਰ ਅਤੇ ਮੌਸਮ ਇਕੋ ਜਿਹਾ ਹੋ ਜਾਵੇਗਾ। ਦਰਿਆਵਾਂ ਦੇ ਬਹਿਣ ਅਤੇ ਸਮੁੰਦਰ ਦਾ ਨਕਸ਼ਾ ਬਦਲ ਜਾਵੇਗਾ, ਤੇ ਸਭ ਕੁੱਝ ਉਥਲ ਪੁਥਲ ਹੋ ਜਾਵੇਗਾ) ਕਿਸੇ ਵਿਗਿਆਨੀ ਜਾਂ ਵਿਗਿਆਨ ਦੇ ਪਾਠਕ ਨੂੰ ਤਾਂ ਇਸ ਵਿਚ ਕੋਈ ਸ਼ੱਕ ਨਹੀਂ ਹੋ ਸਕਦਾ, ਪਰ ਜੇ ਸਰੂਪ ਸਿੰਘ ਨੂੰ ਕੋਈ ਸ਼ੰਕਾ ਹੋਵੇ ਤਾਂ ਕੀ ਕਹਿ ਸਕਦੇ ਹਾਂ।

ਜੇਕਰ ਇਹ ਦੇਖਣਾ ਹੈ ਕਿ ਧਰਤੀ ਹੁਣ ਮਨੁੱਖ ਦੇ ਭੈ ਵਿਚ ਹੈ ਜਾਂ ਪ੍ਰਭੂ ਦੇ, ਤਾਂ ਇਕ ਮਨੁੱਖ ਵੱਲੋਂ ਇਕ ਬਟਨ ਦਬਾਣਾ ਹੀ ਕਾਫੀ ਹੈ ਤੇ ਫੇਰ ਸੈਂਕੜੇ ਜਾਂ ਹਜ਼ਾਰਾਂ ਸਾਲਾਂ ਤੱਕ ਨਾਂ ਏਥੇ ਮਨੁੱਖ ਰਹੇ ਨਾ ਰੁੱਖ ਤੇ ਨਾਂ ਕਿਸੇ ਜੀਵ ਜੰਤੂ ਦੀ ਸੁੱਖ। ਜੇ ਕਦੇ ਜੀਵਨ ਦੀ ਉਤਪਤੀ ਲਈ ਫੇਰ ਹਾਲਾਤ ਸਾਜਗਾਰ ਹੋਏ ਤਾਂ ਹੋਰ ਹੀ ਕਿਸਮ ਦੀਆਂ ਨਸਲਾਂ ਹੋਣਗੀਆਂ, ਜਾਣੀ ਨਵੇਂ ਘੜਾਏ ਵੱਜਣਗੇ। ਤੇ ਜੇ ਲੋੜ ਪਈ ਤਾਂ ਆਪਣਾ ਪ੍ਰਭੂ ਵੀ ਆਪਣੀ ਸੋਚ ਅਨੁਸਾਰ ਨਵੇਂ ਢੰਗ ਦਾ ਹੀ ਸਿਰਜਣਗੇ, ਜੋ ਅੱਜ



ਦੇ ਹਿੰਦੂ, ਮੁਸਲਮਾਨ ਸਿੱਖ ਅਤੇ ਈਸਾਈਆਂ ਦੇ ਪ੍ਰਭੂਆਂ ਤੋਂ ਜ਼ਰੂਰ ਹੀ ਵੱਖਰਾ ਹੋਵੇਗਾ। ਤੇ ਜੇ ਮਨੁੱਖ ਦੀ ਹੋਰ ਤਾਕਤ ਦੇਖਣੀ ਹੈ ਤਾਂ ਉਹ ਇਹ ਵੀ ਕਰ ਦਿਖਾਏਗਾ ਕਿ ਚੰਦ ਨੂੰ ਖਿੱਚਕੇ ਧਰਤੀ ਤੇ, ਜਾਂ ਧਰਤੀ ਨੂੰ ਧੱਕ ਕੇ ਚੰਦ ਨਾਲ ਜਾ ਲਾਵੇ।

ਸੋ ਗੱਲ ਉਥੇ ਹੀ ਲਿਆਉਂਦੇ ਹਾਂ ਕਿ ਬਾਬੇ ਨਾਨਕ ਨੇ ਵੀ ਸਾਡੇ ਸਾਰਿਆਂ ਵਾਂਗ ਇਹੀ ਕਿਹਾ ਹੈ ਕਿ ਧਰਤੀ ਬਲਦ ਦੇ ਸਿੰਗ ਤੇ ਨਹੀਂ ਖੜ੍ਹ ਸਕਦੀ। ਖੜੀ ਕਿਸ ਤੇ ਹੈ? ਅਕਾਲ ਪੁਰਖ ਦੇ ਹੁਕਮ ਨਾਲ। ਇਹ ਤਾਂ ਸਿਰਫ ਏਨਾ ਕੁ ਫਰਕ ਹੀ ਪਿਆ ਕਿ ਜੇ ਬਲਦ ਏਨਾ ਭਾਰ ਨਹੀਂ ਚੁੱਕ ਸਕਦਾ ਤਾਂ ਇਸਨੂੰ ਕਿਸੇ ਹਾਥੀ, ਮਗਰਮੱਛ ਜਾਂ ਡਾਇਨਾਸੋਰ ਦੀ ਪਿੱਠ ਤੇ ਰੱਖ ਦੇਈਏ।

ਬਾਬੇ ਨੇ ਜਿਹੜੀ ਹੋਰ ਗੱਲ ਕਹੀ ਹੈ ਉਸ ਦੀ ਤੁਕ ਵੀ ਦਿਤੀ ਹੈ, 'ਧਰਤੀ ਹੋਰੁ ਪਰੈ ਹੋਰੁ ਹੋਰੁ।' ਤੇ ਸਰੂਪ ਸਿੰਘ ਨੇ ਅਰਥ ਇਹ ਕੀਤਾ ਹੈ ਕਿ ਧਰਤੀਆਂ ਹੋਰ ਬਥੇਰੀਆਂ ਹਨ। ਪਹਿਲੀ ਗੱਲ ਤਾਂ ਇਹ ਕਿ ਸ਼ਬਦ ਧਰਤੀ ਤੋਂ 'ਧਰਤੀਆਂ' ਬਣਾ ਲਿਆ ਹੈ। ਜੇ ਗਿਣਤੀ ਵੀ ਦੱਸੀ ਹੁੰਦੀ ਕਿ ਦੋ, ਚਾਰ, ਦਸ, ਵੀਹ, ਜਾਂ ਕਿੰਨੀਆਂ ਹਨ ਤਾਂ ਕੋਈ ਗੱਲ ਬਣਦੀ। ਦੂਸਰੀ ਗੱਲ ਇਹ ਕਿ ਧਰਤੀ ਤੋਂ ਭਾਵ ਤਾਂ ਇਹੋ ਹੋ ਸਕਦਾ ਹੈ ਕਿ ਸਾਡੀ ਧਰਤੀ ਵਾਂਗ ਹੀ ਹੋਰ ਕੋਈ ਧਰਤੀ ਹੋਵੇ ਜਿਥੇ ਜੀਵਨ ਤੋਂ ਇਲਾਵਾ ਹੋਰ ਵੀ ਅਜਿਹਾ ਸਭ ਕੁੱਝ ਹੋਵੇ। ਪਰ ਵਿਗਿਆਨੀਆਂ ਨੂੰ ਅਜਿਹਾ ਕੁੱਝ ਅੱਜ ਤੱਕ ਨਹੀਂ ਲੱਭਾ। ਏਥੇ ਸਰੂਪ ਸਿੰਘ ਜੀ ਕਹਿ ਦੇਣਗੇ ਕਿ ਮੇਰੀ ਕਹੀ ਦੂਸਰੀ ਗੱਲ ਵੱਲ ਧਿਆਨ ਦਿਉ ਕਿ 'ਅਜੇ ਲੱਭ ਰਹੇ ਹਨ।'

ਜੇ ਧਰਤੀਆਂ ਲੱਭ ਪਈਆਂ ਤਾਂ ਉਹਨਾਂ ਦੀ ਗਿਣਤੀ ਸੰਬੰਧੀ ਅਨੇਕਾਂ ਤੁਕਾਂ ਲੱਭ ਕੇ ਪ੍ਰਮਾਣ ਦੇ ਦੇਣਗੇ ਕਿ ਪੰਜ ਨੇ ਤਾਂ, ਪੰਜ ਪਿਆਰੇ, ਪੰਜ ਤਖ਼ਤ, ਪੰਜ ਪਰਵਾਨ, ਪੰਜ ਕਕਾਰ, ਪੰਜ ਭੂਤ, ਪੰਜ ਤੱਤ ਕਾ ਪੁਤਲਾ ਦਾ ਭਾਵ ਹੀ ਪੰਜ ਧਰਤੀਆਂ ਕਰ ਦੇਣਗੇ। ਜੇ ਤੇਰਾਂ ਲੱਭ ਗਈਆਂ ਤਾ ਬਾਬੇ ਨੇ ਤੇਰਾਂ ਤਾਂ ਕਿੰਨੀ ਵਾਰ ਆਖਿਆ ਸੀ, ਉਹ ਧਰਤੀਆਂ ਹੀ ਗਿਣ ਰਿਹਾ ਸੀ। ਤੇ ਏਦਾਂ ਹੀ ਹੋਰ ਗਿਣਤੀਆਂ ਦੇ ਹਵਾਲੇ ਦੇ ਦੇਣਗੇ, ਪਰ ਬਾਬੇ ਦੀ (ਬਿਨਾਂ ਆਖੀ) ਗੱਲ ਨੂੰ ਸੱਚੀ ਸਾਬਤ ਕਰ ਦੇਣਗੇ। ਵੈਸੇ ਸਰੂਪ ਸਿੰਘ ਨੇ ਇਹ ਕਹਿਕੇ ਆਪਣਾ ਨਿਰਣਾ ਵੀ ਦੇ ਦਿੱਤਾ ਹੈ ਕਿ, 'ਅੱਜ ਦੇ ਸਾਇੰਸਦਾਨ ਕੁਦਰਤ ਦੀ ਅਨੇਕਤਾ ਅੱਗੇ ਹੱਥ ਖੜੇ ਕਰਨ ਵੱਲ ਵਧ ਰਹੇ ਹਨ, ਅਤੇ ਇਹਨਾਂ ਨੂੰ ਬਾਬੇ ਦੀ ਦਰਸਾਈ ਸੱਚਾਈ 'ਕਰਤੇ ਕੈ ਕਰਣੈ ਨਾ ਹੀ ਸੁਮਾਰੁ' ਦਾ ਧਾਰਨੀ ਬਣਨਾ ਪੈਣਾ ਹੈ।

ਤੁਹਾਡੀ ਕਿਰਪਾ ਰਹੀ ਤਾਂ ਬੰਗਲਾ ਦੇਸ਼ ਦੇ 95 ਹਜ਼ਾਰ ਫੌਜੀਆਂ ਵਾਂਗ 95 ਕਰੋੜ ਭਾਰਤੀਆਂ ਦੇ ਹੱਥ ਤਾਂ ਜ਼ਰੂਰ ਖੜੇ ਕਰਾ ਦਿਉਂਗੇ ਪਰ ਪੰਜ ਸੱਤ ਕਰੋੜ ਤਰਕ ਬੁੱਧੀ ਵਾਲੇ ਇਨਸਾਨ ਜ਼ਰੂਰ ਹਿੱਕ ਤਾਣ ਕੇ ਖੜੇ ਰਹਿਣਗੇ, ਜੋ ਤੁਹਾਡੀਆਂ ਹਵਾਈ ਦਲੀਲਾਂ ਨਾਲ ਸੰਤੁਸ਼ਟ ਨਹੀਂ ਹੋ ਸਕਣੇ।

'ਧਰਤੀ ਹੋਰੁ ਪਰੈ ਹੋਰੁ ਹੋਰੁ' ਦੇ ਅਰਥ ਸਰੂਪ ਸਿੰਘ ਨੇ ਤਾਂ ਕਰ ਦਿਤੇ, ਆਪਾਂ ਵੀ ਦੇਖੀਏ ਕਿ ਇਸਦਾ ਅਰਥ ਜਾਂ ਭਾਵ ਹੋਰ ਕੀ ਹੋ ਸਕਦਾ ਹੈ। ਬਾਬੇ ਵੇਲੇ ਦਸ ਵੀਹ ਕੋਹ ਦਾ ਪੈਂਡਾ ਕਰਨਾ ਵੀ ਬਹੁਤ ਵੱਡੀ ਮੁਹਿੰਮ ਹੁੰਦੀ ਸੀ ਤੇ ਦੂਰੋਂ ਆਏ ਗਏ ਨੂੰ ਪੁਛਿਆ ਜਾਂਦਾ ਸੀ ਕਿ ਕੀ ਥੋਡੇ ਵੀ ਇਹੀ ਚੰਦ, ਸੂਰਜ, ਤਾਰੇ ਹਨ ਜਾਂ ਹੋਰ ਹਨ ਤੇ ਜੇ ਅਗਲਾ ਉਸ ਤੋਂ ਵੀ ਹੋਰ ਦੂਰੋਂ ਆਏ ਬੰਦੇ ਦਾ ਹਵਾਲਾ ਦੇ ਦਿੰਦਾ ਕਿ

ਉਸਨੇ ਵੀ ਦੱਸਿਆ ਹੈ ਕਿ ਉਹਨਾਂ ਦੇ ਪਿੰਡ ਵੀ ਸਭ ਕੁਝ ਏਹੋ ਹੈ, ਤਾਂ ਹੋਰ ਵੀ ਹੈਰਾਨੀ ਹੁੰਦੀ। ਸਾਧੂਆਂ ਦੇ ਭੇਸ ਵਿਚ ਤੁਰੇ ਫਿਰਦੇ ਬਾਬੇ ਨੂੰ (ਮਾਫ ਕਰਨਾ ਮੈਂ ਜਟਾਂ ਵਾਲਾ ਤਾਂ ਨਹੀਂ ਕਹਿੰਦਾ, ਪਰ ਉਦੋਂ ਹੁੰਦਾ ਤਾਂ ਸਾਧ ਭੇਖ ਹੀ ਸੀ।) ਫੁਰਨਾ ਫੁਰਿਆ ਹੋਵੇਗਾ ਕਿ ਕਿਉਂ ਨਾ ਤੁਰ ਫਿਰ ਕੇ ਦੇਖੀਏ ਕਿ ਇਹ ਧਰਤੀ ਤੇ ਆਸਮਾਨ ਕਿਥੇ ਜਾ ਕੇ ਮਿਲਦੇ ਹਨ, ਜਾਂ ਧਰਤੀ ਹੋਰ ਪਰੇ ਕਿੰਨੀ ਕੁ ਦੂਰ ਤੱਕ ਹੈ? ਸ਼ਾਇਦ ਆਖਰੀ ਸਿਰਾ ਦੇਖਣ ਦੀ ਤੀਬਰ ਇੱਛਾ ਹੋਈ ਹੋਵੇ। ਏਸੇ ਲਈ ਸਾਲਾਂ ਬੱਧੀ ਇਕੋ ਦਿਸ਼ਾ ਵਿਚ ਤੁਰਦੇ ਗਏ। ਅੱਗੋਂ ਮਿਲਣ ਵਾਲਿਆਂ ਨੇ ਦੱਸਿਆ ਹੋਵੇਗਾ ਕਿ ਅਸੀਂ ਵੀ ਬਹੁਤ ਦੂਰੋਂ ਆਏ ਹਾਂ, ਪਰ ਏਸ ਪਾਸੇ ਤਾਂ ਕੋਈ ਸਿਰਾ ਨਹੀਂ ਲੱਭਾ। ਫੇਰ ਵਾਪਸ ਆ ਕੇ ਦੂਜੇ ਪਾਸੇ ਵੱਲ ਚੱਲ ਪਏ ਕਿ ਸ਼ਾਇਦ ਸਿਰਾ ਏਸ ਪਾਸੇ ਹੀ ਨੇੜੇ ਹੋਵੇ। ਪਰ ਆਖਰ ਅੱਕ ਥੱਕ ਕੇ ਏਹੋ ਆਖਿਆ ਹੋਵੇਗਾ ਕਿ ਧਰਤੀ ਹੋਰ ਪਰੇ ਹੋਰ ਹੋਰ, ਜਿਸ ਦਾ ਅਰਥ ਅਸੀਂ ਆਪਣੀ ਮਰਜੀ ਨਾਲ ਹੋਰ ਧਰਤੀਆਂ ਬਣਾ ਲਿਆ।

ਬਾਬਾ ਧਰਤੀ ਨੂੰ ਨਹੀਂ ਜਾਣ ਸਕਿਆ, ਤੇ ਅਸੀਂ ਬਾਬੇ ਦੇ ਕੀਤੇ ਪੈਂਡੇ ਨੂੰ ਨਹੀਂ ਸਮਝ ਸਕੇ। ਤੇ ਉਸ ਵੱਲੋਂ ਦੂਰ ਦੇਸ਼ਾਂ ਵਾਰੇ ਦਿਤੇ ਵੇਰਵੇ ਤੋਂ ਅਸੀਂ ਚਕਰਾ ਗਏ ਕਿ ਕੋਈ ਬੰਦਾ ਏਨਾ ਲੰਬਾ ਪੈਂਡਾ ਕਿਵੇਂ ਕਰ ਸਕਦਾ ਹੈ। ਇਸੇ ਲਈ ਤਰਕੀਬ ਸੁੱਝੀ ਅਤੇ ਐਲਾਨ ਕਰ ਦਿਤਾ ਕਿ ਅਸਲ ਵਿਚ ਬਾਬਾ ਏਨਾ ਪੈਂਡਾ ਆਪਣੀ ਸ਼ਕਤੀ ਨਾਲ ਕਰ ਗਿਆ। ਚਾਦਰ ਤੇ ਬੈਠਕੇ ਜਦੋਂ ਮਰਦਾਨੇ ਨੂੰ ਕਹਿ ਦਿੰਦੇ ਕਿ, ਅੱਖਾਂ ਮੀਚ, ਤਾਂ ਸਕਿੰਟਾਂ ਵਿਚ ਉਡਕੇ ਦੂਸਰੀ ਥਾਂ ਪਹੁੰਚ ਜਾਂਦੇ ਸਨ। ਹੈ ਨਾਂ ਸੌਖਾ ਤਰੀਕਾ। ਇਸ ਤਰ੍ਹਾਂ ਕਰਨ ਨਾਲ ਨਾ ਜੁੱਤੀਆਂ ਟੁੱਟੀਆਂ, ਨਾ ਕਪੜੇ ਪਾਟੇ, ਨਾ ਪੈਰ ਘਸਾਏ। ਨਾ ਖਾਣ ਪੀਣ ਜਾਂ ਬੋਲੀ ਭਾਸ਼ਾ ਦੀ ਦਿੱਕਤ ਨਾ ਬਿਖੜੇ ਪੈਂਡੇ ਤੇ ਜੰਗਲੀ ਜਾਨਵਰਾਂ ਦਾ ਭੈ ਰਿਹਾ। ਲੰਬੇ ਲੰਬੇ ਸਫਰ ਕਰਨ ਨਾਲ ਬਾਬੇ ਨੇ ਜੋ ਅਸਲ ਵਿਚ ਗਿਆਨ ਹਾਸਲ ਕੀਤਾ, ਜਾਂ ਲੋਕਾਂ ਨੂੰ ਸਿੱਖਿਆ ਦਿੱਤੀ, ਉਹ ਸਭ ਖੂਹ ਖਾਤੇ ਵਿਚ ਪਾ ਦਿੱਤੀ, ਪਰ ਬਾਬੇ ਨੂੰ ਔਖਾ ਨੀ ਹੋਣ ਦਿੱਤਾ। ਫੇਰ ਬਾਬੇ ਨੂੰ ਦੂਰਬੀਨਾਂ ਬਣਾਉਣ ਦੀ ਕੀ ਲੋੜ ਰਹਿ ਗਈ। ਉਸਨੇ ਦਿੱਬ ਦ੍ਰਿਸ਼ਟੀ ਨਾਲ ਹੀ ਸਭ ਕੁੱਝ ਦੇਖ ਲਿਆ।

ਪਰ ਸੋਚਣ ਵਾਲੀ ਗੱਲ ਇਹ ਹੈ ਕਿ ਬਾਬੇ ਨੂੰ ਆਪਣੇ ਸਫਰ ਦੌਰਾਨ ਦੋ ਗੱਲਾਂ ਦਾ ਪਤਾ ਨਹੀਂ ਲੱਗ ਸਕਿਆ। ਇਕ ਤਾਂ ਇਹ ਕਿ ਛਿਪਦੇ ਵੱਲ ਜਾਣ ਨਾਲ ਸੂਰਜ ਦੇਰ ਨਾਲ ਛਿਪਦਾ ਹੈ ਤੇ ਚੜ੍ਹਦੇ ਵੱਲ ਜਾਣ ਨਾਲ ਜਲਦੀ ਚੜਦਾ ਹੈ। ਦੂਸਰਾ ਇਹ ਕਿ ਧਰਤੀ ਗੋਲ ਹੈ। ਪਹਿਲੀ ਗੱਲ ਦਾ ਪਤਾ ਏਸ ਲਈ ਨਹੀਂ ਲਗ ਸਕਿਆ ਕਿ ਉਸ ਵਕਤ ਬਾਬੇ ਦੇ ਗੁੱਟ ਤੇ ਘੜੀ ਨਹੀਂ ਸੀ। ਅੱਜ ਅਸੀਂ ਘੜੀ ਬੰਨ੍ਹਕੇ ਜਹਾਜ਼ ਵਿਚ ਬੈਠਕੇ ਤਿੰਨ ਚਾਰ ਘੰਟਿਆਂ ਵਿਚ ਬਗਦਾਦ ਜਾ ਉਤਰਦੇ ਹਾਂ, ਤੇ ਉਥੇ ਸੂਰਜ ਸਾਡੇ ਨਾਲੋਂ ਢਾਈ ਘੰਟੇ ਲੇਟ ਛਿਪਦਾ ਹੈ। ਮੰਨ ਲਉ ਅੱਜ ਇਥੇ ਸੂਰਜ ਛੇ ਵਜੇ ਛਿਪਦਾ ਹੈ ਤੇ ਅਸੀਂ ਦੋ ਵਜੇ ਚੱਲਕੇ ਛੇ ਵਜੇ ਬਗਦਾਦ ਜਾ ਉਤਰੇ ਤਾਂ ਸਾਡੇ ਵਾਂਗ ਉਥੇ ਵੀ ਸੂਰਜ ਛਿਪਣਾ ਚਾਹੀਦਾ ਹੈ। ਪਰ ਸੂਰਜ ਅਜੇ ਢਾਈ ਘੰਟੇ ਬਾਅਦ ਛਿਪੇਗਾ। ਕੁਦਰਤੀ ਹੈ ਕਿ ਸਾਨੂੰ ਘੜੀਆਂ ਤੇ ਸ਼ੱਕ ਹੋਵੇਗਾ। ਪਰ ਸਾਰੀਆਂ ਘੜੀਆਂ ਗਲਤ ਵੀ ਨਹੀਂ ਹੋ ਸਕਦੀਆਂ। ਇਸ ਲਈ ਅਸਲੀਅਤ ਦਾ ਪਤਾ ਲੱਗ ਜਾਵੇਗਾ।

ਜੇਕਰ ਬਾਬਾ ਉਡਕੇ ਗਿਆ ਹੁੰਦਾ ਤਾਂ ਉਸ ਨੂੰ ਸਾਡੇ ਵਾਂਗ, ਇਹ ਫਰਕ ਜ਼ਰੂਰ ਮਹਿਸੂਸ ਹੋਇਆ ਹੁੰਦਾ ਤਾਂ ਇਹ ਭੇਤ ਉਦੋਂ ਹੀ ਪਤਾ ਲਗ ਗਿਆ ਹੁੰਦਾ।



ਪਰ ਕਿਉਂਕਿ ਬਾਬਾ ਏਨੀ ਤੇਜੀ ਨਾਲ ਨਹੀਂ, ਸਗੋਂ ਕਈ ਮਹੀਨਿਆਂ 'ਚ ਉਥੇ ਪੁੱਜਾ ਸੀ, ਇਸ ਲਈ ਹਰ ਰੋਜ ਇਕ ਜਾਂ ਅੱਧੇ ਮਿੰਟ ਦਾ ਫਰਕ ਪੈਂਦਾ ਸੀ, ਜਿਸ ਨੂੰ ਮਹਿਸੂਸ ਕਰਨਾ ਸੰਭਵ ਨਹੀਂ ਹੁੰਦਾ। ਪਰ ਜੇ ਸਰੂਪ ਸਿੰਘ ਦੀ ਦਿੱਬ ਦ੍ਰਿਸ਼ਟੀ ਵਾਲੀ ਗੱਲ ਮੰਨ ਲਈਏ, ਅਤੇ ਬਾਬਾ ਏਥੋਂ ਠੀਕ ਦਿਨ ਛਿਪਦੇ ਨਾਲ ਰਾਕਟ ਦੀ ਸਪੀਡ ਨਾਲ ਉਡਿਆ ਹੋਵੇ, ਤਾਂ ਬਗਦਾਦ ਪਹੁੰਚ ਕੇ ਮਰਦਾਨਾ ਹੈਰਾਨ ਹੋ ਕੇ ਜ਼ਰੂਰ ਪੁੱਛਦਾ ਕਿ ਹਜ਼ੂਰ ਇਹ ਕੀ ਕੌਤਕ ਰਚਾਇਆ ਹੈ, ਜੋ ਤੁਸੀਂ ਸੂਰਜ ਨੂੰ ਖਿੱਚਕੇ ਚਾਰ ਘੰਟੇ ਪਿਛੇ ਕਰ ਦਿਤਾ? ਤਾਂ ਬਾਬੇ ਨੇ ਇਹ ਭੇਤ ਉਦੋਂ ਖੋਲਿਆ ਹੁੰਦਾ ਅਤੇ ਮਾਲਾ ਵਾਲਾ ਹੱਥ ਉਪਰ ਚੁੱਕਕੇ ਆਖਿਆ ਹੁੰਦਾ, 'ਮਰਦਾਨੇ! ਇਹ ਕੋਈ ਕੌਤਕ ਨਹੀਂ। ਇਹ ਤਾਂ ਏਦਾਂ ਹੈ ਜਿਵੇਂ ਕੋਈ ਬੰਦਾ ਪੈਦਲ ਜਾ ਰਿਹਾ ਹੋਵੇ ਤੇ ਕੋਈ ਘੋੜ ਸਵਾਰ ਪਿਛੋਂ ਚੱਲਕੇ ਉਸਤੋਂ ਪਹਿਲਾਂ ਸ਼ਹਿਰ ਪਹੁੰਚ ਜਾਵੇ। ਏਦਾਂ ਹੀ ਅਸੀਂ ਸੂਰਜ ਨਾਲੋਂ ਤੇਜ ਚੱਲਕੇ ਪਹਿਲਾਂ ਬਗਦਾਦ ਪਹੁੰਚ ਗਏ ਹਾਂ' ਤੇ ਫੇਰ ਹੱਥ ਹੇਠਾਂ ਕਰਕੇ, ਅੱਖਾਂ ਮੀਚ ਕੇ, ਮਰਦਾਨੇ ਨੂੰ ਰਬਾਬ ਵਜਾਉਣ ਲਈ ਆਖਿਆ ਹੁੰਦਾ ਅਤੇ ਇਸ ਗੱਲ ਦੇ ਪ੍ਰਮਾਣ ਵਜੋਂ ਕੋਈ ਸ਼ਬਦ ਜ਼ਰੂਰ ਉਚਾਰਿਆ ਹੁੰਦਾ।

ਅੱਜਕੱਲ ਤਾਂ ਇਹ ਵੀ ਸੰਭਵ ਹੈ ਕਿ ਕੋਈ ਤੇਜ ਗਤੀ ਵਾਲਾ ਜਹਾਜ਼ ਸੂਰਜ ਛਿਪਦੇ ਨਾਲ ਜੇਕਰ ਦਿੱਲੀ ਤੋਂ ਪੱਛਮ ਵੱਲ ਉਡੇ ਤਾਂ ਜਿਸ ਗਤੀ ਨਾਲ ਸੂਰਜ (ਅਸਲ ਵਿਚ ਧਰਤੀ) ਚੱਲ ਰਿਹਾ ਹੈ, ਉਸੇ ਗਤੀ ਨਾਲ ਉਸਦਾ ਪਿਛਾ ਕਰਕੇ 24 ਘੰਟਿਆਂ 'ਚ ਧਰਤੀ ਦਾ ਚੱਕਰ ਲਾ ਕੇ ਦਿੱਲੀ ਆ ਉਤਰੇਗਾ। ਜਾਣੀ ਉਸਦੀ ਖਾਤਰ ਤਾਂ ਜਿਵੇਂ ਉਸਦੀ ਜ਼ਿੰਦਗੀ ਵਿਚ ਇਕ ਦਿਨ ਅਤੇ ਇਕ ਰਾਤ ਕਦੇ ਆਏ ਹੀ ਨਹੀਂ, ਜਾਂ ਸਮਝੋਂ ਜ਼ਿੰਦਗੀ ਇਕ ਦਿਨ ਲਈ ਠਹਿਰ ਹੀ ਗਈ। ਜਦੋਂ ਜਹਾਜ਼ ਇਕੋ ਪਾਸੇ ਵੱਲ ਚਲਦਾ ਚਲਦਾ ਮੁੜਕੇ ਉਸੇ ਥਾਂ ਆ ਗਿਆ ਤਾਂ ਧਰਤੀ ਗੋਲ ਹੋਣ ਵਿਚ ਕੀ ਕਸਰ ਰਹਿ ਗਈ? ਪਰ ਬਾਬੇ ਨੂੰ ਇਸ ਗੱਲ ਦਾ ਕੋਈ ਪਤਾ ਨਾ ਲੱਗਾ।

ਕਿਉਂਕਿ ਬਾਬੇ ਨੇ ਸਾਰਾ ਸਫਰ ਧਰਤੀ ਤੇ ਪੈਦਲ ਹੀ ਕੀਤਾ ਸੀ, ਜੇ ਸਮੁੰਦਰ ਰਾਹੀਂ ਕੀਤਾ ਹੁੰਦਾ ਤਾਂ ਸ਼ਾਇਦ ਇਹ ਸਚਾਈ ਬਾਬੇ ਦੇ ਹੱਥ ਹੀ ਲੱਗ ਜਾਂਦੀ। ਕਿਉਂਕਿ ਸਮੁੰਦਰੀ ਜਹਾਜ਼ ਦੀ ਛੱਤ ਤੇ ਖੜੇ ਲੋਕ, ਪੰਜ ਸੱਤ ਕਿਲੋ ਮੀਟਰ ਤੋਂ ਜਦ ਦੂਸਰੇ ਜਹਾਜ਼ ਨੂੰ ਆਉਂਦਾ ਦੇਖਦੇ ਹਨ ਤਾਂ ਸਭ ਤੋਂ ਪਹਿਲਾਂ ਜਹਾਜ਼ ਦਾ ਝੰਡਾ ਪਾਣੀ ਵਿਚੋਂ ਨਿਕਲਦਾ ਦਿਖਾਈ ਦਿੰਦਾ ਹੈ ਅਤੇ ਫੇਰ ਹੌਲੀ ਹੌਲੀ ਜਹਾਜ਼ ਪਾਣੀ ਚੋਂ ਬਾਹਰ ਆਉਂਦਾ ਲਗਦਾ ਹੈ। ਦੇਖਿਆ ਤਾਂ ਬਹੁਤ ਨੇ ਹੋਵੇਗਾ, ਪਰ ਕਿਸੇ ਖੋਜੀ ਦਿਮਾਗ ਨੇ ਇਸ ਤੇ ਵਾਰ ਵਾਰ ਸੋਚਿਆ ਹੋਵੇਗਾ, ਤਾਂ ਇਹ ਤੱਥ ਸਾਹਮਣੇ ਆਇਆ ਕਿ ਜੇਕਰ ਧਰਤੀ ਗੋਲ ਹੈ ਤਾਂ ਸਮੁੰਦਰ ਵੀ ਸਮਤਲ ਨਹੀਂ ਜਿਸ ਤਰ੍ਹਾਂ ਕਿ ਲਗਦਾ ਹੈ, ਸਗੋਂ ਧਰਤੀ ਵਾਂਗ ਹੀ ਧਰਤੀ ਦੁਆਲੇ ਲਪੇਟਿਆ ਹੋਇਆ ਗੋਲ ਹੀ ਹੈ।

ਜੇਕਰ ਕਿਸੇ ਗੋਲ ਚੀਜ ਤੇ ਕੁੱਝ ਦੂਰੀ ਤੇ ਤਿੰਨ ਪੁਆਇੰਟ ਚੁਣ ਲਈਏ ਤਾਂ ਉਹਨਾਂ ਦੇ ਵਿਚਕਾਰ ਵਾਲੀ ਥਾਂ ਉਚੀ ਦਿਸੇਗੀ। ਇਸੇ ਲਈ ਦੂਰੋਂ ਆਉਣ ਵਾਲੇ ਜਹਾਜ਼ਾਂ ਵਿਚਕਾਰ ਪਾਣੀ ਦੀ ਸਤਹ ਉੱਚੀ ਹੋਣ ਕਰਕੇ ਇਹ ਇਕ ਦੂਸਰੇ ਨੂੰ ਨਹੀਂ ਦੇਖ ਸਕਦੇ। ਏਸੇ ਗੱਲ ਨੂੰ ਹੋਰ ਸਪਸ਼ਟ ਕਰਨ ਲਈ ਕਿਸੇ ਨੇ ਇਕ ਨਹਿਰ ਵਿਚ ਇਕ ਇਕ ਕਿਲੋਮੀਟਰ ਦੀ ਦੂਰੀ ਤੇ ਇਕੋ ਜਿਹੀ ਲੰਬਾਈ ਵਾਲੇ ਤਿੰਨ ਬਾਂਸ ਗੱਡ ਦਿੱਤੇ। ਜਦੋਂ ਇਕ ਸਿਰੇ ਤੋਂ ਦੇਖਿਆ ਤਾਂ ਵਿਚਕਾਰਲਾ ਬਾਂਸ ਉਚਾ ਨਜ਼ਰ ਆਇਆ।

1960 ਦੇ ਆਸ ਪਾਸ ਅੰਗਰੇਜ਼ੀ ਵਿਚ ਇਕ ਫ਼ਿਲਮ ਬਣੀ ਸੀ, 'ਅਰਾਊਂਡ ਦਾ ਵਰਲਡ ਇਨ ਏਟੀ ਡੇਜ' ਜਾਣੀ ਅੱਸੀ ਦਿਨਾਂ 'ਚ ਦੁਨੀਆਂ ਦਾ ਚੱਕਰ। ਇਕ ਯਾਤਰੀ ਨੇ ਸਮੁੰਦਰੀ ਜਹਾਜ਼ ਰਾਹੀਂ 80ਦਿਨਾਂ 'ਚ ਧਰਤੀ ਦਾ ਚੱਕਰ ਲਾਉਣ ਲਈ ਸ਼ਰਤ ਲਾ ਲਈ। ਉਹ ਰੋਜ਼ ਡਾਇਰੀ ਲਿਖਦਾ ਰਿਹਾ ਤੇ ਕੈਲੰਡਰ ਤੇ ਇਕ ਤਰੀਕ ਰੋਜ਼ ਕੱਟ ਦਿੰਦਾ ਸੀ। ਜਿਸ ਦਿਨ ਵਾਪਸ ਪਹੁੰਚਿਆ ਤਾਂ ਉਹ ਬਹੁਤ ਉਦਾਸ ਸੀ ਕਿ ਇਕ ਦਿਨ ਵੱਧ ਲੱਗ ਗਿਆ। ਪਰ ਉਸਦੇ ਪਹੁੰਚਣ ਤੇ ਲੋਕ ਹਾਰ ਪਾ ਕੇ ਉਸਦਾ ਸਵਾਗਤ ਕਰ ਰਹੇ ਸਨ। ਜਦੋਂ ਉਸਨੇ ਆਪਣੀ ਮਜ਼ਬੂਰੀ ਦੱਸੀ ਕਿ ਇਕ ਦਿਨ ਲੇਟ ਕਿਵੇਂ ਹੋਇਆ ਤਾਂ ਲੋਕ ਹੈਰਾਨ ਸਨ ਕਿ ਉਹ ਕੀ ਕਹਿ ਰਿਹਾ ਹੈ। ਜਦੋਂ ਉਸਨੂੰ ਦੱਸਿਆ ਗਿਆ ਕਿ ਉਹ ਲੇਟ ਨਹੀਂ ਸਗੋਂ ਠੀਕ ਸਮੇਂ ਤੇ ਪਹੁੰਚਿਆ ਹੈ ਤਾਂ ਉਸਨੇ ਆਪਣੀ ਡਾਇਰੀ ਦਿਖਾਈ ਤੇ ਇਸ ਗੱਲ ਦਾ ਭੇਤ ਪਿਛੋਂ ਖੁਲ੍ਹਿਆ ਕਿ ਚੜ੍ਹਦੇ ਵੱਲ ਜਾਣ ਕਰਕੇ ਸੂਰਜ ਹਰ ਰੋਜ ਕੁਝ ਮਿੰਟ ਪਹਿਲਾਂ ਚੜ੍ਹਦਾ ਰਿਹਾ, ਜਿਸ ਕਰਕੇ ਉਸਨੂੰ ਇਕ ਦਿਨ ਵੱਧ ਲੱਗਣ ਦਾ ਭੁਲੇਖਾ ਪੈ ਗਿਆ। ਪਰ ਸਰੂਪ ਸਿੰਘ ਨੇ ਬਿਨਾ ਕਿਸੇ ਪ੍ਰਮਾਣ ਤੋਂ ਇਹ ਕਹਿਕੇ ਹੀ ਸਾਰ ਦਿਤਾ ਕਿ ਬਾਬੇ ਦੀਆਂ ਉਪਲਬਧੀਆਂ ਵਿਗਿਆਨਕ ਕਸਵੱਟੀ ਤੇ ਪੂਰੀਆਂ ਉਤਰਦੀਆਂ ਹਨ।

ਇਸ ਤੋਂ ਅਗਲੇ ਨੁਕਤੇ ਦਾ ਕੀ ਜਵਾਬ ਦੇਈਏ, ਕਿ ਬਾਬੇ ਦੀ ਦਿੱਬ ਦ੍ਰਿਸ਼ਟੀ ਤੱਕ ਵਿਗਿਆਨੀਆਂ ਦਾ ਸੀਮਤ ਦਿਮਾਗ ਅਪੜ ਸਕਣਾ ਅਸੰਭਵ ਹੈ। ਦਿੱਬ ਦ੍ਰਿਸ਼ਟੀ ਨਾਲ ਵਿਗਿਆਨੀਆਂ ਦੇ ਕਿਲੋ ਮਾਸ (ਦਿਮਾਗ) ਦਾ ਮੁਕਾਬਲਾ ਹੋ ਵੀ ਕਿਵੇਂ ਸਕਦਾ ਹੈ? ਤੇ ਨਾਲੇ ਸਰੂਪ ਸਿੰਘ ਨੇ ਜੋ ਕਹਿ ਦਿੱਤਾ, ਸੋ ਕਹਿ ਦਿਤਾ। ਇਸ ਨੂੰ ਪਰਖਣ ਦੀ ਵੀ ਕਿਸ ਦੀ ਹਿੰਮਤ ਹੈ।

ਚੌਥਾ ਨੁਕਤਾ ਬੜਾ ਗੰਭੀਰ ਹੈ। ਸਰੂਪ ਸਿੰਘ ਨੇ ਬਾਬੇ ਨੂੰ ਭੌਤਿਕ, ਰਸਾਇਣਿਕ, ਭੂਗੋਲਿਕ ਆਦਿ ਅਨੇਕਾਂ ਵਿਸ਼ਿਆਂ ਵਿਚ ਡਾਕਟਰੇਟ ਦੀਆਂ ਉਪਾਧੀਆਂ ਦੇ ਦਿਤੀਆਂ। ਜਦੋਂ ਕੋਈ ਮਨੁੱਖ ਇਕ ਵਿਸ਼ੇ ਵਿਚ ਮੁਹਾਰਤ ਹਾਸਲ ਕਰ ਲੈਂਦਾ ਹੈ ਤਾਂ ਉਸ ਨੂੰ ਉਸ ਵਿਸ਼ੇ ਦਾ ਮਾਸਟਰ ਜਾਂ ਡਾਕਟਰ ਆਖਿਆ ਜਾਂਦਾ ਹੈ। ਇਹ ਤਾਂ ਸਭ ਨੂੰ ਪਤਾ ਹੈ ਕਿ ਬਾਬੇ ਦਾ ਮੁੱਖ ਵਿਸ਼ਾ ਅਧਿਆਤਮਵਾਦ ਹੈ ਤੇ ਉਹ ਰੱਬੀ, ਰੁਹਾਨੀ ਆਦਿ ਖਿਆਲੀ ਦੁਨੀਆਂ ਸੰਬੰਧੀ ਆਪਣੇ ਵਿਚਾਰ ਪੇਸ਼ ਕਰਦਾ ਰਿਹਾ, ਤੇ ਇਸ ਲਈ ਜੇਕਰ ਉਸਨੂੰ ਅਧਿਆਤਮਵਾਦ ਲਈ ਡਾਕਟਰ ਦੀ ਉਪਾਧੀ ਦਿਤੀ ਹੁੰਦੀ ਤਾਂ ਅਸੀਂ ਵੀ ਜ਼ਰੂਰ ਤਾੜੀ ਵਜਾਉਂਦੇ। ਇਸ ਤੋਂ ਇਲਾਵਾ ਉਹਨਾਂ ਨੇ ਸਮਾਜਿਕ ਵਿਸ਼ੇ ਤੇ ਵੀ ਚੰਗਾ ਕੰਮ ਕੀਤਾ ਹੈ, ਇਸ ਲਈ ਏਸ ਵਿਸ਼ੇ ਵਾਰੇ ਉਪਾਧੀ ਦੇਣ ਤੇ ਵੀ ਕੋਈ ਖਾਸ਼ ਇਤਰਾਜ ਨਾ ਹੁੰਦਾ।

ਪਰ ਇਹਨਾਂ ਤੋਂ ਇਲਾਵਾ ਹੋਰ ਵਿਸ਼ਿਆ ਵਿਚ ਅਨੇਕਾਂ ਉਪਾਧੀਆਂ ਨਾਲ ਲੱਦ ਦੇਣਾ ਕਿਸੇ ਨੂੰ ਵੀ ਹਜ਼ਮ ਨਹੀਂ ਹੁੰਦਾ। ਇਸ ਲਈ ਸ਼ੱਕ ਹੁੰਦਾ ਹੈ ਕਿ ਕਿਧਰੇ ਉਪਾਧੀਆਂ ਦੇਣ ਦਾ ਕੋਈ ਵੱਡਾ ਸਕੈਂਡਲ ਹੀ ਨਾ ਨਿਕਲ ਆਵੇ, ਤੇ ਬਹੁਤਾ ਖਾਂਦੀ ਥੋੜਿਓਂ ਵੀ ਜਾਂਦੀ ਵਾਲੀ ਗੱਲ ਹੋ ਜਾਵੇ। ਖੈਰ ਅਸੀਂ ਤਾ ਸਰੂਪ ਸਿੰਘ ਦੇ ਕਹੇ ਅਨੁਸਾਰ ਬਾਬੇ ਨੂੰ ਪੰਦਰਵੀਂ ਸਦੀ ਦਾ ਹੀ ਨਹੀਂ, ਅੱਜ ਦੀ ਸਦੀ ਦਾ ਵੀ ਡਾਕਟਰ ਮੰਨ ਲੈਂਦੇ ਹਾਂ, ਬਲਕਿ ਮਹਾਂਵਿਗਿਆਨੀ ਦੀ ਉਪਾਧੀ ਨਾਲ ਸੰਬੋਧਨ ਕਰ ਸਕਦੇ ਹਾਂ, ਪਰ ਕਿਧਰੇ ਯੂਨੀਵਰਸਿਟੀਆਂ ਚੋਂ ਬਾਕਾਇਦਾ ਡਿਗਰੀਆਂ ਪ੍ਰਾਪਤ ਕਰਨ ਵਾਲੇ



ਡਾਕਟਰ ਇਤਰਾਜ ਨਾ ਕਰ ਦੇਣ ਤੇ ਬਾਬੇ ਦੀਆਂ ਡਿਗਰੀਆਂ ਦੀ ਫੋਟੋ ਕਾਪੀ ਮੰਗ ਲੈਣ। ਖੈਰ ਏਥੇ ਤਾਂ ਇਹ ਕਹਿਕੇ ਖਹਿੜਾ ਛੁੱਟ ਜਾਵੇਗਾ ਕਿ ਉਦੋਂ ਲਿਖਤੀ ਰੂਪ 'ਚ ਡਿਗਰੀ ਦੇਣ ਦਾ ਰਿਵਾਜ਼ ਨਹੀਂ ਸੀ। ਪਰ ਜਿਹੜੇ ਹਰ ਇਕ ਖੋਜ ਦੀ ਪਰਖ ਕਰਨ ਲਈ ਹਮੇਸ਼ਾ ਯੰਤਰ ਚੁੱਕੀ ਫਿਰਦੇ ਹਨ, ਉਹਨਾਂ ਨੂੰ ਕੀ ਜਵਾਬ ਦੇਈਏ।

ਓਧਰ ਸ. ਸਰੂਪ ਸਿੰਘ ਸ਼ਬਦ ਬਾਣੀ ਨਾਲ ਤੇ ਬਾਣੀ ਦੇ ਪ੍ਰਮਾਣਾਂ ਨਾਲ ਬਾਬੇ ਨੂੰ ਇਸ ਯੁੱਗ ਦਾ ਮਹਾ-ਵਿਗਿਆਨੀ ਸਾਬਤ ਕਰਨ ਤੇ ਤੁਲੇ ਹੋਏ ਹਨ। ਉਹ ਇਹ ਕਹਿਕੇ ਸਬੂਤਾਂ ਦੇ ਢੇਰ ਲਾਈ ਜਾ ਰਹੇ ਹਨ ਕਿ ਬਾਬੇ ਵਿਗਿਆਨੀ ਨੇ ਬ੍ਰਹਿਮੰਡ ਦੇ ਦੋ ਹੋਰ ਰਾਜ ਪਹਿਲੀ ਵਾਰ ਖੋਲੇ ਹਨ। ਇਕ ਇਹ, ਕਿ ਅਕਾਲ ਪੁਰਖ ਨੇ ਇਹਨਾਂ ਸੂਰਜ, ਚੰਦ, ਤਾਰਿਆਂ ਵਿਚ ਇਕੋ ਵਾਰ ਅਖੁੱਟ ਸਦੀਵੀ ਸ਼ਕਤੀ ਭਰ ਦਿਤੀ ਹੈ, ਜੋ ਉਸਦੇ ਹੁਕਮ ਅਨੁਸਾਰ ਅਰਬਾਂ ਖਰਬਾਂ ਕੋਹ ਚੱਲਕੇ ਵੀ ਨਹੀਂ ਰੁਕਦੇ। ਤੇ ਦੂਜਾ ਇਹ ਕਿ ਇਹ ਸ਼ਕਤੀ ਨਾ ਵਧਦੀ ਹੈ ਨਾ ਘਟਦੀ ਹੈ ਤੇ ਸਬੂਤ ਲਈ ਤੁਕਾਂ ਹਾਜਰ ਹਨ। 'ਜੋ ਕਿਛੁ ਪਾਇਆ ਸੁ ਏਕਾ ਵਾਰ' ਅਤੇ 'ਨ ਘਾਟਿ ਹੈ ਨ ਬਾਢਿ ਹੈ ਨਾ ਘਾਟਿ ਬਾਢਿ ਹੋਤ ਹੈ।'

ਅੱਗੇ ਲਿਖਦੇ ਹਨ, "ਏਸੇ ਤਰ੍ਹਾਂ ਬਾਬੇ ਵਿਗਿਆਨੀ ਨੇ 'ਸੰਜੋਗ' ਅਤੇ 'ਵਿਜੋਗ' ਦੇ ਦੋ ਹੀ ਸ਼ਬਦਾਂ ਵਿਚ ਸਮੁੱਚੀ ਸਾਇੰਸ ਨੂੰ ਬੰਦ ਕਰ ਦਿੱਤਾ।' ਉਹ ਕਿਸ ਤਰ੍ਹਾਂ? ਇਸ ਤਰ੍ਹਾਂ, ਕਿ ਇਹਨਾਂ ਦੇ ਸ਼ਬਦੀ ਅਰਥਾਂ ਵਲ ਨਾ ਜਾਓ। ਜਾਣੀ ਮਿਲਣ ਤੇ ਵਿਛੜਨ ਵਾਲੀ ਕੋਈ ਗੱਲ ਨਹੀਂ। ਇਹਨਾਂ ਦਾ ਭਾਵ ਅਰਥ ਸਮਝੋ ਜੋ 'ਤੋੜ' ਅਤੇ 'ਜੋੜ' ਬਣਦਾ ਹੈ ਜਿਸ ਨੂੰ ਦੂਜੇ ਸ਼ਬਦਾਂ ਵਿਚ 'ਭੰਨਣ ਘੜਨ' ਵੀ ਆਖ ਸਕਦੇ ਹਾਂ, ਅਤੇ ਇਹੀ ਉਹ ਅਸੂਲ ਹੈ ਜਿਸ ਨਾਲ ਸਾਰਾ ਬ੍ਰਹਿਮੰਡ ਕਾਇਮ ਹੈ। ਏਸੇ ਲਈ ਤਾਂ ਇਹ ਤੁਕ ਉਚਾਰੀ ਸੀ, 'ਸੰਜੋਗ ਵਿਜੋਗ ਦੁਇ ਕਾਰ ਚਲਾਵਹਿ, ਲੇਖੇ ਆਵਹਿ ਭਾਗੁ'। ਸੋ ਇਸ ਤਰ੍ਹਾਂ ਸਰੂਪ ਸਿੰਘ ਨੇ ਐਟਮ ਜਾਂ ਅਣੂ ਦੇ ਟੁੱਟਣ ਭੱਜਣ ਨਾਲ ਬ੍ਰਹਿਮੰਡ ਦਾ ਕਾਇਮ ਰਹਿਣਾ ਸਾਬਤ ਕੀਤਾ ਹੈ। ਸ਼ੁਕਰ ਹੈ ਕਿਤੇ ਐਟਮ ਬੰਬ ਦੇ ਟੁੱਟਣ ਭੱਜਣ ਨਾਲ ਸਾਨੂੰ ਖਤਮ ਹੀ ਨਾ ਕਰ ਦਿੱਤਾ।

ਪਰ ਜੇਕਰ ਮੇਰੇ ਵਰਗਾ ਕੋਈ ਇਸਦਾ ਅਰਥ ਇਹ ਕਰ ਦੇਵੇ ਕਿ ਸੰਜੋਗ ਅਤੇ ਵਿਜੋਗ ਨਾਂ ਦੇ ਦੋ ਜਣੇ ਕਾਰ ਚਲਾਕੇ, ਆਪਣੀ ਕਾਰ ਕਰਦੇ ਸਨ, ਭਾਵ ਰੋਜੀ ਕਮਾਉਂਦੇ ਸਨ। ਤੇ ਜਦੋਂ ਡੀ. ਟੀ. ਓ. ਫੜ ਲੈਂਦਾ ਸੀ ਤਾਂ ਜੁਰਮਾਨਾ ਭਰਨ ਲਈ ਅਤੇ ਮਹੀਨਾ ਦੇਣ ਲਈ (ਜਾਣੀ ਲੇਖਾ ਕਰਨ ਲਈ) ਉਹਨਾਂ ਦਾ ਬਾਪ ਭਾਗ ਸਿੰਘ ਦਫਤਰ ਵਿਚ ਆਉਂਦਾ ਹੁੰਦਾ ਸੀ, ਤਾਂ ਝੱਟ ਤਰਕਵਾਦੀ ਬਣ ਕੇ ਪੁੱਛ ਲੈਣਗੇ ਕਿ ਬਾਬੇ ਵੇਲੇ ਤਾਂ ਕਾਰਾਂ ਹੀ ਨਹੀਂ ਸਨ, ਫੇਰ ਬਾਬਾ ਕਾਰਾਂ ਵਾਰੇ ਕਿਵੇਂ ਲਿਖ ਸਕਦਾ ਸੀ? ਮੈਂ ਤਾਂ ਤੁਹਾਡਾ ਤਰਕ ਸਹੀਂ ਮੰਨ ਲੈਂਦਾ ਹਾਂ ਪਰ ਤੁਸੀਂ ਭਾਵੇਂ ਨਾ ਮੰਨੋ। ਪਰ ਉਦੋਂ ਐਟਮ, ਇਲੈਕਟਰੋਨ, ਨਿਊਟਰੋਨ, ਪਰੋਟੋਨ ਜਾਂ ਅਣੂ ਤੇ ਪ੍ਰਮਾਣੂ ਆਦਿ ਦਾ ਵੀ ਕਿਸੇ ਨੂੰ ਕੋਈ ਗਿਆਨ ਨਹੀਂ ਸੀ। ਤਾਂ ਕੀ ਐਟਮ ਦੀ ਖੋਜ ਬਾਬੇ ਨੇ ਹੀ ਕੀਤੀ ਸੀ?

ਅੱਜ ਦੇ ਵਿਗਿਆਨੀਆਂ ਨੇ ਵਿਕਾਸ ਥਿਊਰੀ (ਡਾਰਵਿਨ ਸਿਧਾਂਤ) ਰਾਹੀਂ ਇਹ ਸਾਬਤ ਕੀਤਾ ਹੈ ਕਿ ਜੀਵ ਪਾਣੀ ਚੋਂ ਪੈਦਾ ਹੋਇਆ। ਪਰ ਇਹ ਸਾਬਤ ਥੋੜੇ ਕੀਤਾ ਹੈ, ਇਹ ਤਾਂ ਬਾਬੇ ਵਿਗਿਆਨੀ ਦੇ ਫੈਸਲੇ ਨੂੰ ਮਾਨਤਾ ਦਿਤੀ ਹੈ, ਜਿਸਨੇ

ਪਹਿਲਾਂ ਹੀ ਲਿਖਕੇ ਦੇ ਰੱਖਿਆ ਹੈ ਕਿ 'ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ'। ਸ਼ਾਇਦ ਇਹ ਤੁਕ ਉਸ ਵੇਲੇ ਉਚਾਰੀ ਗਈ ਹੋਵੇਗੀ ਜਦੋਂ ਬਾਬੇ ਦੀ ਕਿਸੇ ਨਾਲ ਸ਼ਰਤ ਲਗ ਗਈ ਹੋਵੇਗੀ ਕਿ ਜੀਵ ਪਹਿਲਾਂ ਪਾਣੀ ਚੋਂ ਪੈਦਾ ਹੋਇਆ ਜਾਂ ਮਿਟੀ ਚੋਂ? ਤੇ ਫੇਰ ਬਾਬਾ ਜਿੱਤ ਗਿਆ ਹੋਵੇਗਾ ਤੇ ਹੋਰ ਸਭ ਹਾਰ ਗਏ ਹੋਣਗੇ। ਏਸੇ ਲਈ ਤਾਂ ਆਖਿਆ ਹੈ 'ਜਿਤ ਹਰਿਆ ਸਭ ਕੋਇ।'

ਵਿਗਿਆਨੀਆਂ ਨੇ ਭਾਵੇਂ ਇਹ ਲੱਭ ਲਿਆ ਹੈ ਕਿ ਆਕਸੀਜਨ ਅਤੇ ਹਾਈਡਰੋਜਨ ਮਿਲਕੇ ਪਾਣੀ ਬਣਦਾ ਹੈ, ਜਾਂ ਪਾਣੀ ਨੂੰ ਤੋੜ ਕੇ ਹਾਈਡਰੋਜਨ ਅਤੇ ਆਕਸੀਜਨ ਗੈਸਾਂ ਬਣਦੀਆਂ ਹਨ। ਪਰ ਇਹਨਾਂ ਨੂੰ ਕੀ ਪਤਾ ਹੈ ਕਿ ਗੈਸਾਂ ਦਾ ਮੂਲ ਆਧਾਰ ਕੀ ਹੈ? ਇਹ ਕਿਥੋਂ ਆਈਆਂ? ਅਤੇ ਇਹਨਾਂ ਨੂੰ ਕੰਟਰੋਲ ਕੌਣ ਕਰਦਾ ਹੈ? ਇਹ ਰਾਜ ਬਾਬੇ ਵਿਗਿਆਨੀ ਤੋਂ ਬਿਨਾਂ ਕੋਈ ਨਹੀਂ ਜਾਣਦਾ ਅਤੇ ਜਵਾਬ ਹਾਜਰ ਹੈ। 'ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ।' ਦੇਖਿਆ ਕਿੰਨੀ ਸਿਧੀ ਤੇ ਸੌਖੀ ਗੱਲ ਹੈ। ਇਸ ਤੋਂ ਬਿਨਾ ਬਾਬੇ ਵਿਗਿਆਨੀ ਨੇ ਇਕ ਹੋਰ ਭੇਤ ਖੋਲਿਆ ਹੈ ਕਿ 'ਜਲ ਤੇ ਤ੍ਰਿਭਵਣੁ (ਤਿੰਨ ਲੋਕ ਜਾਣੀ ਧਰਤੀ, ਆਕਾਸ਼ ਤੇ ਪਤਾਲ) ਸਜਿਆ ਘਟਿ ਘਟਿ ਜੋਤਿ ਸਮੋਇ।' ਕਿਉਂਕਿ 'ਯੇ ਅੰਦਰ ਕੀ ਬਾਤ ਹੈ' ਇਸ ਲਈ ਇਸ ਦਾ ਭੇਤ ਇਹਨਾਂ (ਅਖਾਉਤੀ) ਵਿਗਿਆਨੀਆਂ ਨੂੰ ਅਜੇ ਹਜ਼ਾਰਾਂ ਸਾਲ ਤਕ ਪਤਾ ਨਹੀਂ ਲੱਗਣਾ। ਕੌਣ ਕਹੇ ਗੁੜ ਮਿੱਠਾ ਨਹੀਂ।

ਭੌਤਿਕ ਵਿਗਿਆਨ ਵਿਚ ਮਾਹਰ ਬਾਬੇ ਵਿਗਿਆਨੀ ਨੇ ਦੱਸਿਆ ਹੈ ਕਿ ਸਾਰੀ ਸ੍ਰਿਸ਼ਟੀ ਪੰਜ ਮੂਲ ਤੱਤਾਂ ਤੋਂ ਬਣੀ ਹੋਈ ਹੈ। ਜੇਕਰ ਇਹ ਨਹੀਂ ਦੱਸਿਆ ਕਿ ਇਹ ਪੰਜ ਤੱਤ ਕਿਹੜੇ ਕਿਹੜੇ ਹਨ, ਤਾਂ ਕੀ ਫਰਕ ਪੈਂਦੇ। ਅਕਸਰ ਬਾਣੀ ਦੀ ਇਹ ਤੁਕ ਗਲਤ ਤਾਂ ਨਹੀਂ ਹੋ ਸਕਦੀ ਕਿ 'ਪੰਜ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ।'

ਅਣੂ ਅਤੇ ਪ੍ਰਮਾਣੂ ਆਦਿਕ ਦੇ ਸਾਰੇ ਸਿਧਾਂਤ ਵੀ ਬਾਬੇ ਦੀ ਹੀ ਦੇਣ ਹਨ। ਗੁਰਮਤਿ ਅਨੁਭਵ ਨੇ ਹੀ ਕੁਦਰਤ ਦਾ ਇਹ ਭੇਦ ਖੋਲਿਆ ਕਿ ਜਿਹੜਾ ਅਸੂਲ ਬ੍ਰਹਿਮੰਡ ਵਿਚ ਕੰਮ ਕਰ ਰਿਹਾ ਹੈ, ਉਹੀ ਅਸੂਲ ਮਨੁੱਖੀ ਸਰੀਰ ਵਿਚ ਵੀ ਕੰਮ ਕਰ ਰਿਹਾ ਹੈ। ਤੁਕ ਹਾਜਰ ਹੈ, 'ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋਈ ਪਾਵੈ।' ਹੁਣ ਤੁਸੀਂ ਇਸ ਦਾ ਪੁਰਾਣਾ ਅਰਥ ਨਾ ਕਰ ਬੈਠਿਓ ਬਈ 'ਜੋ ਪ੍ਰਮਾਤਮਾ ਸਾਰੇ ਬ੍ਰਹਿਮੰਡ ਵਿਚ ਵਿਚਰ ਰਿਹਾ ਹੇ, ਉਹੀ ਸਾਰੇ ਸਰੀਰ ਵਿਚ ਵੀ ਹੈ ਅਤੇ ਜੋ ਕੋਈ ਉਸ ਦੀ ਖੋਜ ਕਰਦਾ ਹੈ ਉਹੀ ਉਸ ਨੂੰ ਪਾ ਲੈਂਦਾ ਹੈ।'

ਸ. ਸਰੂਪ ਸਿੰਘ ਨੇ ਇਕ ਨਿਚੋੜ ਇਹ ਕੱਢਿਆ ਹੈ ਕਿ ਅਜੋਕੇ ਵਿਗਿਆਨੀ ਵੀ ਗਿਣਤੀਆਂ ਮਿਣਤੀਆਂ ਕਰ ਕੇ ਥੱਕ ਚੁੱਕੇ ਹਨ।

ਕਿਉਂਕਿ ਯੇ ਅੰਦਰ ਕੀ ਬਾਤ ਹੈ, ਇਸ ਲਈ ਜ਼ਰੂਰ ਕਿਸੇ ਥੱਕੇ ਹੋਏ ਵਿਗਿਆਨੀ ਨੇ ਹੀ ਲੀਕ ਆਊਟ ਕੀਤੀ ਹੋਵੇਗੀ। ਉਂਜ ਬਾਹਰੋਂ ਦੇਖਣ ਨੂੰ ਤਾਂ ਸਾਰੇ ਲੋਕ ਅਤੇ ਵਿਗਿਆਨੀ ਹਰ ਰੋਜ ਨਵੀਆਂ ਨਵੀਆਂ ਕਾਂਢਾ ਕੱਢਕੇ ਦੁਨੀਆਂ ਦਾ ਨਕਸ਼ਾ ਬਦਲੀਂ ਜਾ ਰਹੇ ਹਨ ਤੇ ਬੜੇ ਉਤਸ਼ਾਹ ਵਿਚ ਲੱਗਦੇ ਹਨ। ਪਰ ਸਰੂਪ ਸਿੰਘ ਨੂੰ ਇਹ ਸਭ ਉਹਨਾਂ ਦੀਆਂ ਕਿਆਸ ਅਰਾਈਆਂ ਹੀ ਲਗਦੀਆਂ ਹਨ। ਜਾਣੀ ਹਵਾ ਵਿਚ ਹੀ ਤੀਰ ਚਲਾ ਰਹੇ ਦਿਸਦੇ ਹਨ। ਜੋ ਅਸਲ ਵਿਚ ਅਜੇ ਧਰਤੀ ਦੇ ਆਰੰਭ



ਦਾ ਭੇਤ ਵੀ ਨਹੀਂ ਪਾ ਸਕੇ। ਉਸ ਅਨੁਸਾਰ ਤਾਂ ਸਿਰਫ ਅਕਾਲ ਪੁਰਖ ਹੀ ਸਾਰੇ ਭੇਦ ਜਾਣਦਾ ਹੈ। ਕਿਉਂਕਿ ਬਾਣੀ ਕਹਿੰਦੀ ਹੈ, 'ਜਾ ਕਰਤਾ ਸ੍ਰਿਸ਼ਟੀ ਕਉ ਸਾਜੇ, ਆਪੇ ਜਾਣੈ ਸੋਇ।'

ਫੇਰ ਤਾਂ ਬਾਬਾ ਵਿਗਿਆਨੀ ਵੀ ਨਹੀਂ ਜਾਣਦਾ। ਪਰ ਇਹ ਕਿਵੇਂ ਹੋ ਸਕਦਾ ਹੈ? ਇਕ ਪਾਸੇ ਤਾਂ ਬਾਬੇ ਨੂੰ ਹੀ ਘਟ ਘਟ ਕੀ ਜਾਣਨ ਵਾਲਾ ਆਖਿਆ ਜਾ ਰਿਹਾ ਹੈ ਤੇ ਦੂਜੇ ਪਾਸੇ ਕਹਿ ਰਹੇ ਹਨ ਕਿ ਰੱਬ ਤੋਂ ਬਿਨਾ ਕੋਈ ਕੁਝ ਨਹੀਂ ਜਾਣਦਾ।

ਇਸ ਸੰਬੰਧੀ ਸ. ਸਰੂਪ ਸਿੰਘ ਦਾ ਫਿਕਰ ਉਹਨਾਂ ਦੇ ਆਖਰੀ ਨੁਕਤੇ ਤੋਂ ਸਾਫ ਪਤਾ ਲਗਦਾ ਹੈ, ਜਦੋਂ ਉਹ ਕਹਿੰਦੇ ਹਨ ਕਿ 'ਇਹ ਸਿੱਖ ਪੰਥ ਦੀ ਤਰਾਸਦੀ ਹੈ ਕਿ ਅਨਪੜ੍ਹ ਤੇ ਜਾਹਲ ਪੁਜਾਰੀਆਂ ਨੇ ਬ੍ਰਹਿਮੰਡ ਵਾਦੀ ਸਿਧਾਂਤਕ ਤੱਥਾਂ ਦੇ ਨੂਰਾਨੀ ਚਾਨਣ ਨੂੰ ਢਕ ਕੇ ਰੱਖਿਆ ਹੋਇਆ ਹੈ, ਤਾਂ ਜੋ ਸੰਸਾਰ ਦਾ ਕੋਈ ਹੋਰ ਮਨੁੱਖ ਦੇਖ ਹੀ ਨਾ ਸਕੇ। ਇਹ ਗੱਲ ਜਿੰਨੀ ਗੰਭੀਰ ਹੈ, ਓਨੀ ਹੀ ਉਲਝੀ ਹੋਈ ਵੀ ਹੈ। ਇਸ ਕਥਨ ਵਿਚੋਂ ਹੇਠ ਲਿਖੇ ਪ੍ਰਸ਼ਨ ਪੈਦਾ ਹੁੰਦੇ ਹਨ ;-

'ਅਨਪੜ੍ਹ ਤੇ ਜਾਹਿਲ ਪੁਜਾਰੀ' ਕੌਣ ਹਨ?

'ਬ੍ਰਹਿਮੰਡ ਦੇ ਸਿਧਾਂਤਕ ਤੱਥ' ਕਿਹੜੇ ਹਨ?

ਉਹਨਾਂ ਦੇ 'ਨੂਰਾਨੀ ਚਾਨਣ' ਤੋਂ ਕੀ ਭਾਵ ਹੈ?

ਉਹ ਚਾਨਣ ਕਿਹੜਾ ਹੈ ਜਿਸ ਨੂੰ ਕੋਈ ਢਕ ਸਕੇ?

ਸੰਸਾਰ ਦਾ ਉਹ ਹੋਰ ਕਿਹੜਾ ਮਨੁੱਖ ਹੈ ਜਿਸ ਨੂੰ ਦੇਖਣ ਤੋਂ ਰੋਕਿਆ ਜਾ ਰਿਹਾ ਹੈ?

ਇਹ ਸਿੱਖ ਪੰਥ ਦੀ ਤਰਾਸਦੀ ਕਿਵੇਂ ਹੋਈ?

ਕਿਉਂਕਿ ਲੇਖ ਵਿਚੋਂ ਇਸ ਸੰਬੰਧੀ ਕੋਈ ਇਸ਼ਾਰਾ ਨਹੀਂ ਮਿਲਦਾ, ਇਸ ਲਈ ਇਸ ਮਹਾਨ ਨੁਕਤੇ (ਜਾਂ ਕਥਨ) ਦੀ ਗੁੱਥੀ ਅਣ ਸੁਲਝੀ ਹੀ ਰਹਿ ਗਈ। ਇਸ ਲਈ ਸ. ਸਰੂਪ ਸਿੰਘ ਤੋਂ ਖਿਮਾਂ ਦੇ ਜਾਚਕ ਹਾਂ। ਤੇ ਸ਼੍ਰੋਮਣੀ ਕਮੇਟੀ ਗੁਰਮਤਿ ਪ੍ਰਕਾਸ਼ ਵਿਚ ਛਪੇ ਇਸ ਲੇਖ ਨਾਲ ਕਿਥੋਂ ਕੁ ਤਕ ਸਹਿਮਤ ਹੈ। ਇਹ ਵੀ ਵਿਚਾਰਨ ਯੋਗ ਗੱਲ ਹੈ।

# ਵਿਗਿਆਨੀ ਬਾਬਾ
## ਭਾਗ-2

ਸ. ਸਰੂਪ ਸਿੰਘ ਨੇ ਬਾਣੀ ਵਿਚੋਂ ਹਵਾਲੇ ਦੇ ਕੇ ਆਪਣੇ ਲੇਖ ਰਾਹੀਂ ਬਾਬੇ ਨੂੰ ਮਹਾਂ ਵਿਗਿਆਨੀ ਸਾਬਤ ਕਰਨ ਦਾ ਜੋ ਯਤਨ ਕੀਤਾ ਹੈ, ਉਸ ਵਿਚ ਉਹ ਕਿਥੋਂ ਤਕ ਸਫਲ ਹੋਇਆ ਹੈ, ਇਹ ਤਾਂ ਤੁਸੀਂ ਜਾਣੋਂ, ਪਰ ਆਪਣੇ ਲੇਖ ਦੇ ਦੂਜੇ ਭਾਗ ਵਿਚ ਮੈਂ ਇਹ ਦੇਖਣ ਦੀ ਕੋਸ਼ਿਸ਼ ਕੀਤੀ ਹੈ ਕਿ ਦੁਨੀਆਂ ਦੇ ਦਾਰਸ਼ਨਿਕਾਂ (ਫਿਲਾਸਫਰਾਂ) ਵਿਚ ਬਾਬੇ ਦਾ ਕੀ ਸਥਾਨ ਹੈ?

ਕਿਉਂਕਿ ਦਰਸ਼ਨ ਇਕ ਅਜਿਹਾ ਖੁਸ਼ਕ ਅਤੇ ਜੁਬਾਨੀ ਜਮਾਂ ਖਰਚ ਵਾਲਾ ਵਿਸ਼ਾ ਹੈ ਜਿਸ ਤੇ ਮਗਜ ਪੱਚੀ ਕਰਨ ਨਾਲ, ਮਨੁੱਖ ਤੇ ਸਿੱਧਾ ਅਸਰ ਲਗਭਗ ਨਾਂਹ ਬਰਾਬਰ ਹੀ ਪੈਂਦਾ ਹੈ। ਪਰ ਕਦੀ ਕਦੀ ਦੇਰ ਬਾਅਦ ਇਸ ਦੇ ਦੂਰ ਰਸ ਪ੍ਰਭਾਵ ਜ਼ਰੂਰ ਦੇਖਣ ਨੂੰ ਮਿਲਦੇ ਹਨ। ਦਿਨ ਜਾਂ ਹਫਤੇ ਨਹੀਂ ਸਗੋਂ ਸਾਲਾਂ ਬੱਧੀ ਅਜਿਹੀਆਂ ਫਜ਼ੂਲ ਗੱਲਾਂ ਤੇ ਬਹਿਸ ਕਰੀ ਜਾਣਾ ਕਿ ਰੱਬ ਹੈ ਜਾਂ ਨਹੀਂ, ਜੇ ਹੈ ਤਾਂ ਕਿਹੋ ਜਿਹਾ ਹੈ, ਰਿਸ਼ਤੇ ਨਾਤੇ ਕੀ ਹਨ, ਧਰਮ-ਕਰਮ, ਪਿਆਰ-ਨਫਰਤ, ਚੰਗਾ-ਮਾੜਾ, ਪੁੰਨ-ਪਾਪ, ਆਪਣਾ-ਬੇਗਾਨਾ ਆਦਿ ਸਭ ਕੀ ਹਨ? ਕਿਵੇਂ ਹਨ? ਤੇ ਕਿਉਂ ਹਨ? ਜੇਕਰ ਇਹਨਾਂ ਦਾ ਉਤਰ ਕਿਸੇ ਨੂੰ ਪਤਾ ਨਾ ਵੀ ਹੋਵੇ, ਤਾਂ ਵੀ ਕੀ ਫਰਕ ਪੈਂਦਾ ਹੈ? ਕਿਉਂਕਿ ਪਸ਼ੂ, ਪੰਛੀ, ਬਨਸਪਤੀ ਆਦਿ ਨੂੰ ਜੇਕਰ ਇਸਦਾ ਪਤਾ ਨਹੀਂ ਤਾਂ ਉਹਨਾਂ ਦੀ ਸਿਹਤ ਤੇ ਇਸ ਦਾ ਕੀ ਅਸਰ? ਪਰ ਉਹਨਾਂ ਨੂੰ ਭੁੱਖ-ਪਿਆਸ, ਗਰਮੀ, ਸਰਦੀ, ਸਰੀਰਕ ਆਰਾਮ ਜਾਂ ਪੀੜ ਆਦਿ ਦਾ ਗਿਆਨ ਜ਼ਰੂਰ ਹੈ, ਜਿਸ ਨਾਲ ਉਹਨਾਂ ਦਾ ਕੰਮ ਚੱਲ ਜਾਂਦਾ ਹੈ।

ਕਿਉਂਕਿ ਮਨੁੱਖ ਕੋਲ ਦਿਮਾਗ ਹੈ ਅਤੇ ਉਹ ਸੋਚਣ ਦੇ ਸਮਰੱਥ ਹੈ, ਇਸੇ ਲਈ ਉਹ ਬੀਤੇ ਅਤੇ ਆਉਣ ਵਾਲੇ ਸਮੇਂ ਵਾਰੇ ਸੋਚ ਸਕਦਾ ਹੈ, ਖਿਆਲੀ ਪਲਾਉ ਪਕਾ ਸਕਦਾ ਹੈ, ਤੇ ਅਕਲ ਦੇ ਘੋੜੇ ਭਜਾ ਸਕਦਾ ਹੈ। ਮੰਨ ਲਉ ਕੋਈ ਬੰਦਾ ਵੀਹ ਤੀਹ ਸਾਲ ਤਕ ਅਜਿਹੇ ਮਾਹੌਲ ਜਾਂ ਦੇਸ਼ ਵਿਚ ਰਿਹਾ ਹੋਵੇ, ਜਿਥੇ ਵਹਿਮ-ਭਰਮ, ਭੂਤ-ਪ੍ਰੇਤ ਜਾਂ ਰੱਬ ਸੰਬੰਧੀ ਕਦੇ ਕੋਈ ਜਿਕਰ ਨਾ ਹੋਇਆ ਹੋਵੇ ਤੇ ਉਹ ਅਚਾਨਕ ਦੂਸਰੇ ਥਾਂ ਚਲਾ ਜਾਵੇ, ਤਾਂ ਉਥੇ ਰੱਬ ਬਾਰੇ ਸੁਣਕੇ ਉਸਤੇ ਕੀ ਪ੍ਰਤੀਕਿਰਿਆ ਹੋ ਸਕਦੀ ਹੈ? ਕੀ ਉਹ ਇਕਦਮ ਮੋਟਾ ਜਾਂ ਪਤਲਾ ਹੋ ਜਾਵੇਗਾ? ਉਸ ਨੂੰ ਭੁਖ ਲੱਗ ਜਾਵੇਗੀ ਜਾਂ ਨੀਦ ਆ ਜਾਵੇਗੀ? ਉਹ ਉਠਕੇ ਭੱਜ ਜਾਵੇਗਾ ਜਾਂ ਥਾਂਇ ਮਰ ਜਾਵੇਗਾ? ਅਜਿਹਾ ਕੁਝ ਵੀ ਨਹੀਂ ਹੋਵੇਗਾ। ਸਿਵਾਏ ਇਸ ਦੇ ਕਿ ਉਹ ਇਸ ਗੱਲ ਨੂੰ, ਜਾਂ ਤਾਂ ਬਕਵਾਸ ਕਹਿ ਕੇ ਰੱਦ ਕਰ ਦੇਵੇਗਾ ਜਾਂ ਆਪਣੀ ਬੁਧੀ ਅਨੁਸਾਰ ਗੰਭੀਰਤਾ ਨਾਲ ਸੋਚਣ ਲੱਗੇਗਾ ਅਤੇ ਅਨੇਕਾਂ ਸ਼ੰਕਾਵਾਂ ਦੂਰ ਕਰਨ ਲਈ ਪ੍ਰਸ਼ਨ ਤੇ ਪ੍ਰਸ਼ਨ ਕਰਦਾ ਜਾਵੇਗਾ।

ਅਜਿਹਾ ਕਿਉਂ ਹੋਵੇਗਾ? ਕਿਉਂਕਿ ਜਿਸ ਰੱਬ ਵਾਰੇ ਉਸਨੂੰ ਵੀਹ ਤੀਹ ਸਾਲ ਤਕ ਪਤਾ ਵੀ ਨਹੀਂ ਸੀ, ਅਜਿਹੇ ਕਿਸੇ ਰੱਬ ਦੇ ਹੋਣ ਵਾਰੇ ਸੁਣਕੇ ਹੈਰਾਨ ਹੋਣਾ ਸੁਭਾਵਕ ਹੈ ਕਿ ਉਸ ਦੀ ਰਜਾ ਬਿਨਾ ਪੱਤਾ ਵੀ ਨਹੀਂ ਹਿਲਦਾ, ਜਦੋਂ ਕਿ ਉਹ



ਖੁਦ ਮਨੁੱਖਾਂ ਵਾਲੇ ਸਾਰੇ ਕੰਮ ਕਾਰ ਤੇ ਫਰਜ਼ ਆਪ ਪੂਰੇ ਕਰਦਾ ਰਿਹਾ ਹੈ। ਉਸਨੂੰ ਕਦੇ ਇਹ ਮਹਸੂਸ ਨਹੀਂ ਹੋਇਆ ਕਿ ਕੋਈ ਹੋਰ ਸ਼ਕਤੀ ਉਸ ਤੋਂ ਇਹ ਕੰਮ ਕਰਵਾ ਰਹੀ ਹੈ, ਜਾਂ ਉਸਦੇ ਕੰਮਾਂ ਵਿਚ ਦਖਲ ਦੇ ਰਹੀ ਹੈ।

ਕਿਉਂਕਿ ਮਨੁੱਖ ਹੀ ਨਹੀਂ ਬਲਕਿ ਹਰ ਜਾਨਦਾਰ ਚੀਜ ਦਾ ਪ੍ਰਕਿਰਤੀ ਵਿਚ ਰਹਿਣ ਸਹਿਣ, ਜੀਣ ਮਰਨ, ਔਖ ਸੌਖ ਆਦਿ ਸਭ ਕੁਝ ਆਪਣੇ ਆਸ ਪਾਸ ਨਾਲ, ਆਪਣੇ ਸੰਗੀ ਸਾਥੀਆਂ ਨਾਲ ਅਤੇ ਪ੍ਰਕਿਰਤੀ ਨਾਲ ਇਸ ਤਰ੍ਹਾਂ ਲੈਅ ਬੱਧ ਹੋ ਚੁੱਕਾ ਹੈ ਕਿ ਮਸ਼ੀਨ ਵਾਂਗ ਉਹ ਸਭ ਕੁਝ ਇਕ ਖਾਸ ਢੰਗ ਨਾਲ ਕਰਨ ਲੱਗ ਪਿਆ ਹੈ। ਕਿਸੇ ਬੱਚੇ ਦੇ ਜਮਾਂਦਰੂ ਗੁਣ ਤਾਂ ਡਰ, ਭੁੱਖ, ਪਿਆਸ, ਰੋਣ, ਹੱਸਣ, ਗੁੱਸਾ, ਮੋਹ ਤੇ ਲਾਲਚ ਹੀ ਹਨ। ਬਾਕੀ ਸਭ ਗੱਲਾਂ ਉਹ ਆਪਣੇ ਆਸ ਪਾਸ ਤੋਂ ਹੀ ਸਿਖਦਾ ਹੈ। ਸੋ ਰੱਬ ਵਾਰੇ ਵੀ ਉਸ ਦੀ ਜਗਿਆਸਾ ਜਮਾਂਦਰੂ ਨਹੀਂ ਸਗੋਂ ਦੂਸਰਿਆਂ ਵਲੋਂ ਕੁੱਟ ਕੁੱਟ ਕੇ ਭਰੀ ਸਿਖਿਆ ਹੀ ਹੈ।

ਹਾਂ, ਜਦੋਂ ਉਸਦੇ ਇਸ ਨਿਤਾ ਪ੍ਰਤੀ ਕਰਮ ਵਿਚ ਕੋਈ ਤਬਦੀਲੀ ਹੁੰਦੀ ਹੈ, ਤਾਂ ਉਸਨੂੰ ਜ਼ਰੂਰ ਫਰਕ ਪੈਂਦਾ ਹੈ। ਜਿਵੇਂ ਗਰਮੀ ਜਾਂ ਸਰਦੀ ਵਧ ਜਾਵੇ। ਕੋਈ ਦੋਸਤ ਜਾਂ ਨਜਦੀਕੀ ਰਿਸਤੇਦਾਰ ਮਰ ਜਾਵੇ, ਸਰੀਰਕ ਸੱਟ ਫੇਟ ਲਗ ਜਾਵੇ ਜਾਂ ਕੋਈ ਖਜ਼ਾਨਾ ਹੱਥ ਲੱਗ ਜਾਵੇ। ਪਰ ਰੱਬ ਦੇ ਹੋਣ ਜਾਂ ਨਾ ਹੋਣ ਸਬੰਧੀ ਪਤਾ ਲੱਗਣ ਨਾਲ ਜਾਂ ਸਾਬਤ ਹੋ ਜਾਣ ਨਾਲ ਉਸ ਤੇ ਕੀ ਅਸਰ ਹੋ ਸਕਦਾ ਹੈ? ਜਦੋਂ ਕਿ ਰੱਬ ਪਹਿਲਾਂ ਵੀ ਉਥੇ ਹੀ ਸੀ, ਜਾਂ ਫਿਰ ਉਥੇ ਨਹੀਂ ਸੀ। ਹੁਣ ਤਾਂ ਸਿਰਫ ਉਸਦੇ ਹੋਣ ਜਾਂ ਨਾ ਹੋਣ ਦਾ ਪਤਾ ਹੀ ਲੱਗਿਆ ਹੈ। ਜਿਵੇਂ ਸ਼ੁਰੂ ਵਿਚ ਸਭ ਨੂੰ ਇਹੋ ਲਗਦਾ ਹੈ ਕਿ ਧਰਤੀ ਖੜੀ ਹੈ, ਪਰ ਜਦੋਂ ਇਹ ਪਤਾ ਲਗ ਜਾਂਦਾ ਹੈ ਕਿ ਧਰਤੀ ਘੁੰਮਦੀ ਹੈ, ਤਾਂ ਵੀ ਬੰਦੇ ਦੇ ਕੰਮਕਾਰ ਜਾਂ ਸਿਹਤ ਤੇ ਇਸ ਦਾ ਕੋਈ ਸਿਧਾ ਅਸਰ ਨਹੀਂ ਪੈਂਦਾ। ਪਰ ਰਾਕਟ ਰਾਹੀਂ ਧਰਤੀ ਤੋਂ ਬਾਹਰ ਜਾਣ ਲਈ, ਜਾਂ ਬਾਹਰੋਂ ਵਾਪਸ ਆਉਣ ਲਈ ਇਸ ਬਾਰੇ ਪਤਾ ਹੋਣਾ ਬਹੁਤ ਹੀ ਜ਼ਰੂਰੀ ਹੈ।

ਸੋ ਇਸ ਦਰਸ਼ਨ ਜਾਂ ਫਿਲਾਸਫੀ ਦਾ ਸਾਡੇ ਜੀਵਨ ਤੇ ਕੁਝ ਨਾ ਕੁਝ ਅਸਰ, ਲੰਬੇ ਸਮੇਂ ਬਾਅਦ ਜ਼ਰੂਰ ਪੈਂਦਾ ਹੈ। ਦੁਨੀਆਂ ਦੇ ਸਾਰੇ ਧਰਮ ਇਸੇ ਦਰਸ਼ਨ ਦੀ ਉਪਜ ਹਨ। ਸਾਰੇ ਧਰਮ ਆਪੋ ਆਪਣੇ ਪੈਰੋਕਾਰਾਂ ਤੇ ਅੱਡ ਅੱਡ ਕਿਸਮ ਦੇ ਅਸਰ ਪਾਉਂਦੇ ਹਨ। ਕੋਈ 'ਅਹਿੰਸਾ ਪਰਮੋ ਧਰਮਾ' ਕਹਿਕੇ ਕੀੜੀ ਮਾਰਨ ਤੋਂ ਵੀ ਸੰਕੋਚ ਕਰਦਾ ਹੈ, ਤੇ ਕੋਈ ਸ਼ਿਕਾਰ ਕਰਕੇ ਦੋ ਵੇਲੇ ਢਿੱਡ ਭਰਦਾ ਹੈ। ਕੋਈ ਲੜਨ ਮਰਨ ਲਈ ਤਿਆਰ ਰਹਿੰਦਾ ਹੈ, ਤੇ ਕੋਈ ਥੱਪੜ ਖਾਣ ਲਈ ਦੂਸਰੀ ਗੱਲ, ਅੱਗੇ ਕਰ ਦਿੰਦਾ ਹੈ। ਇਸ ਤਰ੍ਹਾਂ ਧਰਮਾਂ ਦੇ ਠੇਕੇਦਾਰ, ਆਪੋ ਆਪਣੀ ਬੁਧੀ ਅਨੁਸਾਰ ਸਮੇਂ ਸਮੇਂ ਸਿਰ ਲੋਕਾਂ ਨੂੰ ਜੋ ਵੀ ਸੇਧ ਦਿੰਦੇ ਹਨ, ਉਸ ਨਾਲ ਕੌਮਾਂ ਮਰ ਵੀ ਸਕਦੀਆਂ ਹਨ ਤੇ ਅਮਰ ਵੀ ਹੋ ਸਕਦੀਆਂ ਹਨ। ਤੇ ਇਹ ਸਿਲਸਿਲਾ ਹਜ਼ਾਰਾਂ ਸਾਲਾਂ ਤੋ ਚਲਦਾ ਆ ਰਿਹਾ ਹੈ।

ਕਿਉਂਕਿ ਇਹ ਸਭ ਖਿਆਲੀ ਗੱਲਾਂ ਹਨ, ਇਸ ਲਈ ਇਹਨਾਂ ਦਾ ਅਸਲੀਅਤ ਨਾਲ ਕੋਈ ਸਬੰਧ ਨਹੀਂ। ਇਸ ਗੱਲ ਦਾ ਇਕੋ ਸਬੂਤ ਕਾਫੀ ਹੈ ਕਿ ਅੱਜ ਤੱਕ ਕਿਸੇ ਵੀ ਧਰਮ ਦੇ ਈਸਾ, ਮੂਸਾ, ਗੁਰੂ, ਪੀਰ, ਪੈਗੰਬਰ, ਔਲੀਏ ਜਾਂ ਦੇਵੀ ਦੇਵਤੇ ਨੇ ਗਲਤ ਕੰਮ ਕਰਦੇ ਕਿਸੇ ਬੰਦੇ ਦਾ ਹੱਥ ਨਹੀਂ ਫੜਿਆ ਤੇ ਚੰਗਾ ਕਰਨ ਵਾਲੇ ਨੂੰ ਕਦੇ ਚੁੱਕਕੇ ਸਵਰਗ ਵੱਲ ਲਿਜਾਂਦੇ ਨਹੀਂ ਦੇਖਿਆ। ਜੋ ਅਸਲ ਵਿਚ ਹੋ ਰਿਹਾ ਹੈ, ਉਹ ਸਭ ਦੇ

ਸਾਹਮਣੇ ਹੈ।

ਮੇਰੀ ਸੋਚ ਅਨੁਸਾਰ ਬਾਬਾ ਵੀ ਇਕ ਅਧਿਆਤਮਵਾਦੀ ਦਾਰਸ਼ਨਿਕ ਸੀ। ਪਰ ਜੇ ਸਰੂਪ ਸਿੰਘ ਉਸ ਨੂੰ ਦੁਨੀਆਂ ਦਾ ਸਭ ਤੋਂ ਪਹਿਲਾ ਜਾਂ ਸਭ ਤੋਂ ਮਹਾਨ ਦਾਰਸ਼ਨਿਕ ਆਖਣਾ ਚਾਹੇ ਤਾਂ ਉਸਦੀ ਆਪਣੀ ਮਰਜੀ ਹੈ। ਮੈਂ ਤਾਂ ਕੁੱਝ ਤੱਥ ਅਤੇ ਤਰਕ ਹੀ ਪਾਠਕਾਂ ਅੱਗੇ ਰੱਖ ਸਕਦਾ ਹਾਂ। ਇਹ ਪਾਠਕ ਦੇਖਣ ਕਿ ਬਾਬਾ ਕਿੱਥੇ ਖੜਾ ਹੈ।

ਦਰਸ਼ਨ ਸ਼ਾਸ਼ਤਰ ਜਾਂ ਤਰਕਵਾਦ ਦਾ ਮੁੱਢ ਕਦੋਂ ਬੱਝਾ ਇਹ ਕਹਿਣਾ ਤਾਂ ਔਖਾ ਹੈ, ਪਰ ਅੰਦਾਜਾ ਇਹ ਲਗਦਾ ਹੈ ਕਿ ਜਦੋਂ ਤੋਂ ਮਨੁੱਖ ਨੂੰ ਆਪਣੇ ਅਤੇ ਬੇਗਾਨੇ, ਹਾਨੀ ਅਤੇ ਲਾਭ ਦੀ ਸੋਝੀ ਆਈ, ਉਦੋਂ ਤੋਂ ਹੀ ਇਸ ਦਾ ਮੁੱਢ ਬੱਝਾ ਹੋਵੇਗਾ। ਪਰ ਇਸ ਵਿਧਾ ਨੂੰ ਮਾਨਤਾ ਕੋਈ 2400 ਸਾਲ ਪਹਿਲਾਂ, ਤਿੰਨ ਯੂਨਾਨੀ ਫਿਲਾਸਫਰਾਂ ਕਾਰਨ ਮਿਲੀ, ਜਿਨ੍ਹਾਂ ਦੇ ਸਮੇਂ ਇਹ ਆਮ ਲੋਕਾਂ ਦੀ ਚੁੰਝ ਚਰਚਾ ਤਕ ਪਹੁੰਚ ਗਈ। ਇਹਨਾਂ ਵਿਚੋਂ ਸੁਕਰਾਤ ਅਤੇ ਪਲੈਟੋ ਤਾਂ ਲਗਭਗ ਹਮ-ਉਮਰ ਸਨ ਤੇ ਅਰਸਤੂ ਕੋਈ ਚਾਲੀ ਕੁ ਸਾਲ ਛੋਟਾ ਸੀ।

ਸੁਕਰਾਤ ਨੇ ਦੇਸ਼ ਵਿਚ ਥਾਂ ਥਾਂ ਹੋ ਰਹੇ ਪਖੰਡ ਅਤੇ ਕੁਰੀਤੀਆਂ ਨੂੰ ਦੇਖਕੇ ਬੜੀ ਨਿੱਡਰਤਾ ਅਤੇ ਤਰਕ ਨਾਲ ਇਸਦਾ ਖੰਡਨ ਕਰਨਾ ਸ਼ੁਰੂ ਕੀਤਾ। ਉਹ ਅੱਖਾਂ ਮੀਚ ਕੇ ਕਿਸੇ ਚੀਜ ਨੂੰ ਮੰਨ ਲੈਣਾ ਗਲਤ ਸਮਝਦਾ ਸੀ। ਤਰਕ ਨਾਲ ਉਹ ਵੱਡੇ ਵੱਡੇ ਵਿਦਵਾਨਾਂ ਨੂੰ ਨਿਰਉਤਰ ਕਰ ਦਿੰਦਾ ਸੀ। (ਜਿਵੇਂ ਬਾਬੇ ਨੇ ਹਰਿਦੁਆਰ ਵਿਖੇ ਪੰਡਤਾਂ, ਅਤੇ ਮੱਕੇ ਵਿਖੇ ਮੁੱਲਾਂ ਨੂੰ ਕੀਤਾ ਸੀ।) ਕੁਝ ਵਿਰੋਧੀਆਂ ਨੇ ਉਸ ਨੂੰ ਪੁਰਾਣੇ ਧਰਮ ਦਾ ਵੈਰੀ ਕਹਿ ਕੇ ਭੰਡਿਆ ਤੇ ਕੈਦ ਕਰਵਾ ਦਿੱਤਾ। ਅਦਾਲਤ ਨੇ ਉਸ ਨੂੰ ਮੌਤ ਦੀ ਸਜਾ ਦਿਤੀ। ਉਸ ਦੇ ਨਜਦੀਕੀ ਸਾਥੀਆਂ ਲਈ ਉਸਦੀ ਮੌਤ ਨੂੰ ਸਹਿ ਲੈਣਾ ਬੜਾ ਔਖਾ ਸੀ। ਉਹਨਾਂ ਨੇ ਸੁਕਰਾਤ ਨੂੰ ਜ਼ੇਲ੍ਹ ਚੋਂ ਫਰਾਰ ਕਰਨ ਲਈ ਇਕ ਸਕੀਮ ਘੜ ਲਈ। ਪਰ ਸੁਕਰਾਤ ਨੇ ਕਿਹਾ ਕਿ ਇਸ ਤਰ੍ਹਾਂ ਮੈਂ ਤਾਂ ਬਚ ਜਾਵਾਂਗਾ, ਪਰ ਸਚਾਈ ਮਰ ਜਾਵੇਗੀ। ਮੇਰੀ ਜ਼ਿੰਦਗੀ ਨਾਲੋਂ ਸਚਾਈ ਵਧ ਜ਼ਰੂਰੀ ਹੈ, ਜਿਹੜੀ ਜ਼ਿੰਦਾ ਰਹਿਣੀ ਚਾਹੀਦੀ ਹੈ। ਤੇ ਉਸਨੇ ਫਰਾਰ ਹੋਣ ਨਾਲੋਂ ਮੌਤ ਨੂੰ ਗਲ ਲਾ ਲਿਆ।

ਪਲੈਟੋ ਬਚਪਨ ਵਿਚ ਹੀ ਵਿਦਿਆ ਦਾ ਪੰਡਿਤ ਬਣ ਗਿਆ। ਉਹ ਸੁਕਰਾਤ ਨੂੰ ਆਪਣਾ ਗੁਰੂ ਮੰਨਦਾ ਸੀ ਅਤੇ ਸਾਰੀ ਉਮਰ ਉਸਦੇ ਨਾਲ ਰਹਿ ਕੇ ਬਿਤਾਈ। ਸੁਕਰਾਤ ਦੀ ਮੌਤ ਪਿੱਛੋਂ ਉਸਨੇ ਦੇਸ਼ਾਂ ਵਿਦੇਸ਼ਾਂ ਵਿਚ ਘੁੰਮਕੇ ਆਪਣੇ ਸੂਖਮ ਵਿਚਾਰਾਂ ਦਾ ਪ੍ਰਚਾਰ ਕੀਤਾ ਅਤੇ ਬਹੁਤ ਵਧੀਆਂ ਗ੍ਰੰਥ ਰਚੇ। ਉਹ ਸੀਮਤ ਸ਼ਕਤੀਆਂ ਵਾਲੇ ਰੱਬ ਦੀ ਹੋਂਦ ਨੂੰ ਮੰਨਦਾ ਸੀ। ਅੱਜ ਤੱਕ ਵੀ ਉਸਨੂੰ ਵੇਦ ਵਿਆਸ ਦੇ ਤੁੱਲ ਵਿਦਵਾਨ ਮੰਨਿਆ ਜਾਂਦਾ ਹੈ।

ਅਰਸਤੂ ਨੇ ਪਲੈਟੋ ਨੂੰ ਗੁਰੂ ਧਾਰਕੇ, ਵੀਹ ਸਾਲ ਉਸਦੇ ਨਾਲ ਰਹਿਕੇ ਸਿੱਖਿਆ ਲਈ ਜੋ ਪਿਛੋਂ ਜਾ ਕੇ ਸਿਕੰਦਰ ਮਹਾਨ ਦਾ ਅੱਠ ਸਾਲ ਤਕ ਗੁਰੂ ਰਿਹਾ। ਅਰਸਤੂ ਨੇ ਨੀਤੀ, ਅਰਥ ਸ਼ਾਸਤਰ, ਤਰਕ, ਕਾਵਿ, ਫਿਜਿਕਸ, ਮੈਟਾਫਿਜ਼ਿਕਸ, ਨੇਚਰਲ ਹਿਸਟਰੀ ਆਫ ਐਨੀਮਲਜ਼ ਆਦਿ ਵਿਸ਼ਿਆਂ ਤੇ ਕੋਈ ਇਕ ਹਜ਼ਾਰ ਗ੍ਰੰਥ ਲਿਖੇ, ਜੋ ਬਹੁਤ ਹੀ ਪ੍ਰਮਾਣਿਕ ਮੰਨੇ ਜਾਂਦੇ ਹਨ। (ਇਧਰ ਅਸੀਂ ਤੀਂਹ ਪੈਂਤੀ ਲੇਖਕਾਂ ਦੁਆਰਾ ਲਿਖੇ ਇਕੋ ਗ੍ਰੰਥ ਨੂੰ ਦੁਨੀਆਂ ਦਾ ਸਭ ਤੋਂ ਮਹਾਨ ਗ੍ਰੰਥ ਆਖਕੇ ਸਿਰ ਤੇ ਚੁਕੀ ਫਿਰਦੇ ਹਾਂ। ਤੇ ਉਸਦੀ ਕਿਸੇ ਗੱਲ ਤੇ ਅਮਲ ਕਰਨ ਵਿਚ ਵਿਸ਼ਵਾਸ ਨਹੀਂ ਰਖਦੇ।)



ਅਰਸਤੂ ਦੀ ਸਿਖਿਆ ਵਿਚਾਰ ਅਤੇ ਸੱਚਾਈ ਏਨੀ ਪ੍ਰਸਿੱਧ ਸੀ, ਜੇਕਰ ਉਸਦੇ ਚੇਲਿਆਂ ਨੂੰ ਅਦਾਲਤ ਵਿਚ ਗਵਾਹੀ ਲਈ ਸੱਦਿਆ ਜਾਂਦਾ ਸੀ ਤਾਂ ਉਹਨਾਂ ਨੂੰ ਸਹੁੰ ਨਹੀਂ ਸੀ ਚੁਕਾਈ ਜਾਂਦੀ। ਅਰਸਤੂ ਨੇ ਕਿਹਾ ਸੀ ਕਿ ਅੱਡ ਅੱਡ ਭਾਰ ਦੀਆਂ ਦੋ ਚੀਜ਼ਾਂ ਨੂੰ ਜੇਕਰ ਉਪਰੋਂ ਇਕੋ ਵੇਲੇ ਸੁਟਿਆ ਜਾਵੇ ਤਾਂ ਭਾਰੀ ਚੀਜ਼ ਪਹਿਲਾਂ ਧਰਤੀ ਤੇ ਡਿੱਗੇਗੀ। ਪਰ ਇਸ ਗੱਲ ਨੂੰ ਕਈ ਸਦੀਆਂ ਬਾਅਦ ਗੈਲੀਲੀਓ ਨੇ ਗਲਤ ਸਿੱਧ ਕਰਕੇ ਦਿਖਾ ਦਿੱਤਾ। ਇਹ ਵਿਗਿਆਨੀਆਂ ਅਤੇ ਬੁਧੀਜੀਵੀਆਂ ਦਾ ਅਸੂਲ ਹੈ ਕਿ ਜਦੋਂ ਕਿਸੇ ਗੱਲ ਨੂੰ ਸਬੂਤਾਂ ਸਹਿਤ ਸਹੀ ਜਾਂ ਗਲਤ ਸਾਬਤ ਕਰ ਦਿਤਾ ਜਾਵੇ ਤਾਂ ਉਸਨੂੰ ਮੰਨਕੇ ਲੋੜ ਅਨੁਸਾਰ ਸੋਧ ਕਰ ਲੈਂਦੇ ਹਨ। ਪਰ ਧਰਮ ਜਾਂ ਅਧਿਆਤਮਵਾਦ ਵਿਚ ਇਸ ਤਰ੍ਹਾਂ ਦੀ ਕੋਈ ਗੁੰਜਾਇਸ਼ ਨਹੀਂ। ਇਕ ਵਾਰ ਕਹੀ ਗੱਲ ਨੂੰ ਰੱਬੀ ਹੁਕਮ ਮੰਨ ਲਿਆ ਜਾਂਦਾ ਹੈ। ਪਰ ਇਸ ਵਿਚ ਸੁਧਾਰ ਕਰਨ ਨੂੰ ਥੁੱਕ ਕੇ ਚੱਟਣ ਸਮਾਨ ਸਮਝਦੇ ਹਨ।

ਆਓ ਹੁਣ ਬਾਬੇ ਵਿਗਿਆਨੀ ਦੇ ਸਮੇਂ ਦੀ ਗੱਲ ਕਰੀਏ। ਪੋਲੈਂਡ ਵਿਚ ਜਨਮਿਆ ਕਾਪਰਨੀਕਸ ਬਿਲਕੁਲ ਬਾਬੇ ਦਾ ਹੀ ਸਮਕਾਲੀ ਸੀ। ਆਪਣੇ ਅਧਿਐਨ ਵਿਚ ਜਦੋਂ ਉਸਨੇ ਦੇਖਿਆ ਕਿ ਆਕਾਸ਼ ਵਿਚ ਸਾਰੇ ਹੀ ਚੰਦ, ਸੂਰਜ, ਤਾਰੇ ਆਦਿਕ ਹਵਾ ਵਿਚ ਘੁੰਮ ਰਹੇ ਹਨ ਅਤੇ ਇਹਨਾਂ ਦੇ ਕੋਈ ਜੜ ਪੈਰ ਆਦਿ ਨਹੀਂ ਲੱਗੇ ਦਿਸਦੇ ਤਾਂ ਧਰਤੀ ਵੀ ਉਹਨਾਂ ਵਾਂਗ ਹਵਾ ਵਿਚ ਘੁੰਮ ਫਿਰ ਸਕਦੀ ਹੈ। ਹੋਰ ਅਧਿਐਨ ਕਰਨ ਤੇ ਦੇਖਿਆ ਕਿ ਸੂਰਜ ਸ਼ਕਤੀਸ਼ਾਲੀ ਅਤੇ ਧਰਤੀ ਨਾਲੋਂ ਵੱਡਾ ਹੈ, ਇਸ ਲਈ ਹੋ ਸਕਦਾ ਹੈ ਧਰਤੀ ਹੀ ਸੂਰਜ ਦੁਆਲੇ ਘੁੰਮਦੀ ਹੋਵੇ। ਜਦੋਂ ਇਸ ਵਿਚਾਰ ਦੀ ਪ੍ਰੋੜਤਾ ਵਿਚ ਉਸਨੂੰ ਕਾਫੀ ਤਸੱਲੀ ਹੋ ਗਈ ਤਾਂ ਉਸਨੇ 1540 ਈ: ਵਿਚ ਐਲਾਨ ਕਰ ਦਿਤਾ ਕਿ ਧਰਤੀ ਹੀ ਸੂਰਜ ਦੁਆਲੇ ਘੁੰਮਦੀ ਹੈ। ਇਹ ਗੱਲ ਈਸਾਈ ਧਰਮ ਦੇ ਵਿਸ਼ਵਾਸ ਅਤੇ ਬਾਈਬਲ ਵਿਚ ਲਿਖੀਆਂ ਗੱਲਾਂ ਦੇ ਵਿਰੁੱਧ ਸੀ। ਇਸ ਲਈ ਧਰਮ ਵਿਚ ਹਲਚਲ ਮੱਚ ਗਈ ਤੇ ਉਸਦੀਆਂ ਸਾਰੀਆਂ ਲਿਖਤਾਂ ਜਬਤ ਕਰ ਲਈਆਂ। ਆਪਣੀ ਗੱਲ ਨੂੰ ਸਹੀ ਸਾਬਤ ਕਰਨ ਲਈ ਅਜੇ ਉਹ ਹੋਰ ਸਬੂਤ ਜੁਟਾ ਰਿਹਾ ਸੀ ਕਿ ਤਿੰਨ ਕੁ ਸਾਲਾਂ ਦੇ ਅੰਦਰ, 1543 ਈ: ਵਿਚ ਉਸਦੀ ਮੌਤ ਹੋ ਗਈ।

ਹੁਣ ਜੇ ਸਾਰੇ ਸਰੂਪ ਸਿੰਘ ਤੇ ਜਗਰੂਪ ਸਿੰਘ ਕਹਿਣ ਕਿ ਧਰਤੀ ਬਾਬੇ ਨੇ ਹੀ ਘੁੰਮਣ ਲਾਈ ਹੈ ਤਾਂ ਕੌਣ ਰੋਕ ਸਕਦਾ ਹੈ। ਪਰ ਜੋ ਕੁਝ ਦੁਨੀਆ ਜਾਣਦੀ ਹੈ ਅਤੇ ਇਤਿਹਾਸ ਵਿਚ ਦਰਜ ਹੈ, ਉਸਨੂੰ ਵੀ ਕਿਵੇਂ ਅੱਖੋਂ ਉਹਲੇ ਕਰ ਸਕਦੇ ਹਾਂ। ਹਾਂ, ਸਰੂਪ ਸਿੰਘ ਇਹ ਕਹਿ ਸਕਦੇ ਹਨ ਕਿ ਇਹ ਆਈਡੀਆ ਤਾਂ ਬਾਬੇ ਦਾ ਹੀ ਸੀ, ਪਰ ਪੋਲੈਂਡ ਦੇ ਕਾਪਰਨੀਕਸ ਨੇ ਚੁਰਾ ਲਿਆ। ਉਂਜ ਸਬੂਤ ਵਜੋਂ ਬਾਬੇ ਦੀ ਹਥ ਲਿਖਤ ਦਾ ਕੋਈ ਖਰੜਾ ਜਾਂ ਕੋਈ ਹੋਰ ਸਬੂਤ ਕਿਥੋਂ ਦਿਖਾਉਣਗੇ?

ਕਾਪਰਨੀਕਸ ਦੀ ਮੌਤ ਤੋਂ ਪੰਜ ਸਾਲ ਪਿਛੋਂ ਇਟਲੀ ਵਿਚ ਜੀ. ਬਰੂਨੋ ਪੈਦਾ ਹੋਇਆ। ਉਹ ਵੱਡਾ ਹੋ ਕੇ ਪਹਿਲਾਂ ਚਰਚ ਦਾ ਪਾਦਰੀ ਬਣਿਆ। ਪਰ ਸਪਸ਼ਟ, ਬੜਬੋਲਾ ਅਤੇ ਖੁਲ੍ਹੇ ਵਿਚਾਰਾਂ ਵਾਲਾ ਹੋਣ ਕਰਕੇ ਇਸ ਕੰਮ ਦੇ ਫਿਟ ਨਹੀਂ ਸੀ। ਇਸ ਲਈ ਬਾਹਰ ਚਲਾ ਗਿਆ ਅਤੇ ਅਨੇਕਾਂ ਦੇਸ਼ਾਂ ਵਿਚ ਭਰਮਣ ਕਰਦਾ ਰਿਹਾ। ਬਰੂਨੋ ਤੋਂ ਪਹਿਲਾਂ ਦਰਸ਼ਨ ਅਤੇ ਵਿਗਿਆਨ ਇਕੱਠੇ ਹੀ ਚਲਦੇ ਸਨ। ਪਰ ਜਦੋਂ ਵਿਗਿਆਨੀਆਂ ਨੇ ਦੂਰਬੀਨਾਂ ਅਤੇ ਖੁਰਦਬੀਨਾਂ ਆਦਿ ਯੰਤਰ ਬਣਾ ਲਏ ਅਤੇ ਇਹਨਾਂ

ਦਾ ਬਹੁਤਾ ਧਿਆਨ ਇਸ ਪਾਸੇ ਹੋ ਗਿਆ ਤਾਂ ਵਿਗਿਆਨ, ਦਰਸ਼ਨ ਨਾਲੋਂ ਅਲੱਗ ਗਿਣਿਆ ਜਾਣ ਲੱਗ ਪਿਆ। ਅਤੇ ਵਿਗਿਆਨੀਆਂ ਨੇ ਦਰਸ਼ਨ ਦੀ ਪ੍ਰਵਾਹ ਕਰਨੀ ਛੱਡ ਦਿੱਤੀ। ਬਰੂਨੋ ਦੇ ਵਿਚਾਰ ਸਨ ਕਿ ਈਸਾਈਅਤ ਮੁਕੰਮਲ ਤੌਰ ਤੇ ਤਰਕਹੀਣ ਹੈ ਅਤੇ ਉਹ ਬਾਈਬਲ ਨੂੰ ਅਜਿਹੀ ਕਿਤਾਬ ਸਮਝਦਾ ਸੀ, ਜਿਸ ਉਤੇ ਕੋਈ ਅਨਪੜ੍ਹ ਬੰਦਾ ਹੀ ਵਿਸ਼ਵਾਸ ਕਰ ਸਕਦਾ ਸੀ।

ਦਰਸ਼ਨ ਸੰਬੰਧੀ ਬਰੂਨੋ ਲਿਖਦਾ ਹੈ, "ਜੋ ਵੀ ਦਰਸ਼ਨ ਨਾਲ ਦੋ ਹੱਥ ਕਰਦਾ ਹੈ ਉਸ ਨੂੰ ਸਾਰੀਆਂ ਚੀਜਾਂ ਨੂੰ ਸ਼ੱਕ ਦੀ ਛਾਨਨੀ ਚੋਂ ਲੰਘਾਉਣਾ ਚਾਹੀਦਾ ਹੈ।" ਉਹ ਕਿਸੇ ਗੱਲ ਤੇ ਸਿਰਫ ਇਸ ਕਰਕੇ ਹੀ ਇਤਬਾਰ ਕਰਨ ਦੇ ਹੱਕ ਵਿਚ ਨਹੀਂ ਸੀ ਕਿ ਇਹ ਗੱਲ ਕਿਸੇ ਮਹਾਨ ਵਿਅਕਤੀ ਨੇ ਕਹੀ ਹੈ, ਸਗੋਂ ਪਰਖ ਕਰਕੇ ਹੀ ਮੰਨਣ ਦੇ ਹੱਕ ਵਿਚ ਸੀ। ਉਸ ਕੋਲ ਰਬ ਦੇ ਸੰਕਲਪ ਲਈ ਕੋਈ ਥਾਂ ਨਹੀਂ ਸੀ, ਇਸ ਲਈ ਦੱਖਣੀ ਯੂਰਪ ਦੇ ਪਾਦਰੀ ਉਸ ਤੋਂ ਬੜੇ ਔਖੇ ਸਨ।

ਬਰੂਨੋ ਨੇ ਕੋਈ ਤੀਹ ਕੁ ਕਿਤਾਬਾਂ ਲਿਖੀਆਂ ਜੋ ਬਹੁਤਾ ਦਰਸ਼ਨ ਨਾਲ ਸੰਬੰਧਤ ਸਨ। ਉਸ ਨੇ ਦਸ ਕੁ ਸਾਲ ਕਾਪਰਨੀਕਸ ਦੇ ਵਿਚਾਰਾਂ ਦਾ ਬੜਾ ਖੁੱਲਕੇ ਪ੍ਰਚਾਰ ਕੀਤਾ ਕਿ ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਇਸ ਲਈ ਪਾਦਰੀਆਂ ਨੇ ਉਸਨੂੰ ਵੀਨਸ ਵਿਚ ਕੈਦ ਕਰਕੇ ਉਸ ਤੇ ਮੁਕੱਦਮਾ ਚਲਾਇਆ। ਉਸ ਨੂੰ ਰੋਮ ਵਿਚ ਕੋਈ ਅੱਠ ਕੁ ਸਾਲ ਤਕ ਹਨੇਰੇ ਤਹਿਖਾਨੇ ਵਿਚ ਕੈਦ ਰੱਖਿਆ ਗਿਆ।

ਕੈਦ ਦੇ ਸਮੇਂ ਉਥੇ ਮੌਜੂਦ ਇਕ ਜਰਮਨ ਫਿਲਾਸਫਰ ਨੇ ਲਿਖਿਆ ਹੈ, "ਬਰੂਨੋ ਤੋਂ ਬਹੁਤ ਵਾਰ ਪੁੱਛ ਗਿਛ ਕੀਤੀ ਗਈ ਅਤੇ ਪੋਪ ਨੇ ਉਸਨੂੰ ਦੋਸ਼ੀ ਐਲਾਨ ਦਿੱਤਾ। ਆਪਣੇ ਬਿਆਨ ਤੇ ਮੁੜ ਵਿਚਾਰ ਕਰਨ ਲਈ ਉਸਨੂੰ ਦੋ ਵਾਰ ਚਾਲੀ ਚਾਲੀ ਦਿਨਾਂ ਦਾ ਸਮਾਂ ਵੀ ਦਿਤਾ ਗਿਆ। ਪਰ ਉਸਨੇ ਪੋਪ ਅਤੇ ਪੁੱਛ ਗਿਛ ਕਰਨ ਵਾਲਿਆਂ ਨੂੰ ਵੀ ਭੰਬਲਭੂਸੇ ਵਿਚ ਪਾ ਦਿਤਾ। ਦੋ ਸਾਲ ਕੈਦ ਰੱਖਣ ਤੋਂ ਬਾਅਦ ਜਦੋਂ ਰੋਮ ਦੇ ਗਵਰਨਰ ਅੱਗੇ ਪੇਸ਼ ਕੀਤਾ ਗਿਆ ਤਾਂ ਬਰੂਨੋ ਨੇ ਡਰਨ ਦੀ ਥਾਂ ਧਮਕੀ ਭਰੇ ਲਹਿਜੇ ਵਿਚ ਕਿਹਾ, "ਮੇਰਾ ਇਨਸਾਫ ਕਰਨ ਵਾਲਿਓ, ਮੇਰੇ ਸਜਾ ਲੈਣ ਵਾਲੇ ਨਾਲੋਂ, ਮੈਨੂੰ ਸਜਾ ਦੇਣ ਵਾਲੇ ਤੁਸੀਂ, ਵੱਧ ਡਰੇ ਹੋਏ ਹੋ।"

ਆਪਣੇ ਬਿਆਨਾਂ ਤੇ ਪਛਤਾਵਾ ਕਰਨ ਲਈ ਬਰੂਨੋ ਨੂੰ ਹਫਤੇ ਦਾ ਸਮਾਂ ਹੋਰ ਦਿਤਾ ਗਿਆ। ਅੰਤ ਥੜੇ ਤੇ ਜਾ ਕੇ ਉਸ ਅੱਗੇ ਸਲੀਬ ਕੀਤੀ ਗਈ ਪਰ ਉਸਨੇ ਫੇਰ ਠੁਕਰਾ ਦਿਤੀ। ਆਖਰ ਲੱਕੜ ਦੇ ਕਰਾਸ ਉੱਤੇ ਬੰਨ੍ਹਕੇ ਪਹਿਲਾਂ ਉਸਦੀ ਜੀਭ ਕੱਟੀ ਗਈ। ਪਾਦਰੀਆਂ ਦੇ ਫੇਰ ਪੁੱਛਣ ਤੇ ਉਸਨੇ ਸਿਰ ਫੇਰ ਕੇ ਉਹਨਾਂ ਦੀ ਗੱਲ ਮੰਨਣ ਤੋਂ ਨਾਂਹ ਕਰ ਦਿੱਤੀ ਤਾਂ ਉਸਨੂੰ ਜਿੰਦਾ ਹੀ ਜਲਾ ਦਿੱਤਾ ਗਿਆ। ਪਰ ਸਾਨੂੰ ਸਾਡੇ ਪੰਜ ਪਿਆਰੇ, ਚਾਰ ਸਾਹਿਬਜਾਦੇ ਜਾਂ ਚਾਲੀ ਮੁਕਤੇ ਹੀ ਯਾਦ ਰਹਿੰਦੇ ਹਨ। ਅਜਿਹੇ ਸ਼ਹੀਦਾਂ ਦੀਆਂ ਕੁਰਬਾਨੀਆਂ ਤਾਂ ਕੀ, ਇਹਨਾਂ ਚੋਂ ਕਿਸੇ ਇਕ ਦਾ ਨਾਉਂ ਵੀ ਯਾਦ ਨਹੀਂ ਰਹਿੰਦਾ। ਜੀ ਗੈਲੀਲੀਓ ਭੀ ਜੀ. ਬਰੂਨੋ ਵਾਂਗ ਇਟਲੀ ਵਿਚ ਜਨਮਿਆ ਅਤੇ ਬਰੂਨੋ ਤੋਂ ਸੋਲਾਂ ਸਾਲ ਛੋਟਾ ਸੀ। ਜਦ ਉਹ ਪੀਸਾ ਯੂਨੀਵਰਸਿਟੀ ਵਿਚ ਲੈਕਚਰਾਰ ਸੀ ਤਾਂ ਉਸਨੇ ਅਰਸਤੂ ਦਾ, ਇਕੋ ਉਚਾਈ ਤੋਂ ਦੋ ਚੀਜਾਂ ਸੁੱਟਣ ਵਾਲਾ ਬਿਆਨ ਪੜ੍ਹਿਆ। ਗੈਲੀਲੀਓ ਨੂੰ ਇਹ ਗੱਲ ਠੀਕ ਨਾ ਲੱਗੀ। ਉਸਨੇ ਆਪਣੀ ਗੱਲ ਸਿਧ ਕਰਨ ਲਈ ਹਜ਼ਾਰਾਂ ਦੀ ਗਿਣਤੀ ਵਿਚ ਜੁੜੇ ਇਕੱਠ ਸਾਹਮਣੇ ਪੀਸਾ



ਦੇ ਝੁਕੇ ਹੋਏ ਟਾਵਰ ਦੀ ਸੱਤਵੀਂ ਮੰਜਲ ਤੋਂ ਸੌ ਪੌਂਡ ਦਾ ਅਤੇ ਇਕ ਪੌਂਡ ਦਾ ਲੋਹੇ ਦਾ ਗੋਲਾ, ਇਕੱਠੇ ਹੀ ਹੇਠਾਂ ਸੁੱਟੇ ਜੋ ਇਕੱਠੇ ਹੀ ਧਰਤੀ ਤੇ ਡਿੱਗੇ।

ਗੈਲੀਲੀਓ ਨੇ ਇਕ ਟੈਲੀਸਕੋਪ ਤਿਆਰ ਕਰਕੇ ਵੀਨਸ ਦੇ ਰਾਜੇ ਨੂੰ ਇਸ ਨਾਲ ਅਨੇਕਾਂ ਚੰਦ ਤਾਰੇ ਆਦਿ ਦਿਖਾਏ। ਬਰੂਨੋ ਵਾਂਗ ਉਸਨੇ ਵੀ ਕਾਪਰਨੀਕਸ ਦੇ ਵਿਚਾਰਾਂ ਦੀ ਪ੍ਰੋੜਤਾ ਕੀਤੀ ਅਤੇ ਸਨ 1616 ਵਿਚ ਇਹ ਗੱਲ ਤਜਰਬੇ ਨਾਲ ਸਿੱਧ ਵੀ ਕੀਤੀ। ਚਰਚ ਨੇ ਉਸਨੂੰ ਅਜਿਹਾ ਪ੍ਰਚਾਰ ਕਰਨ ਤੋਂ ਰੋਕ ਦਿੱਤਾ ਅਤੇ ਉਹ 1630 ਤਕ ਚੁੱਪ ਰਿਹਾ। ਭਾਵੇਂ ਉਸਨੇ ਪੋਪ ਨੂੰ ਸਭ ਕੁੱਝ ਅੱਖੀਂ ਦਿਖਾ ਦਿਤਾ ਪਰ ਬਾਈਬਲ ਦੇ ਉਲਟ ਕਿਸੇ ਗੱਲ ਨੂੰ ਪੋਪ ਕਿਵੇਂ ਸਹਿ ਸਕਦਾ ਸੀ। ਰੋਮ ਬੁਲਾਕੇ ਉਸਤੇ ਵੀ ਮੁਕੱਦਮਾ ਚਲਾਇਆ ਗਿਆ। ਮਾਨਸਿਕ ਤਸੀਹੇ ਦਿੱਤੇ ਗਏ ਅਤੇ ਆਪਣੀ ਕਹੀ ਗੱਲ ਨੂੰ ਗਲਤ ਮੰਨਣ ਲਈ ਆਖਿਆ ਗਿਆ। ਕਾਫੀ ਦਬਾਅ ਉਪਰੰਤ ਪਬਲਿਕ ਦੇ ਸਾਹਮਣੇ ਗੈਲੀਲੀਓ ਉਠਿਆ ਤੇ ਉਸਨੇ ਗਲਤੀ ਮੰਨਕੇ ਅੱਗੇ ਤੋਂ ਵਿਗਿਆਨਕ ਖੋਜਾਂ ਨੂੰ ਤਿਆਗ ਦੇਣ ਦਾ ਬਿਆਨ ਦਿੱਤਾ। ਉਸ ਤੋਂ ਗੋਡੇ ਟਿਕਵਾਕੇ ਅਖਵਾਇਆ ਗਿਆ ਕਿ,'ਜੋ ਕੁਝ ਮੈਂ ਕਿਹਾ ਸੀ, ਉਹ ਝੂਠ ਹੈ ਤੇ ਬਾਈਬਲ ਦਾ ਕਿਹਾ ਸੱਚ ਹੈ।'

ਗੈਲੀਲੀਓ ਨੇ ਇਹ ਆਖ ਦਿੱਤਾ ਪਰ ਉਹ ਕਹਿਕੇ ਬੜਾ ਪਛਤਾਇਆ। ਉਸਦੀ ਜਮੀਰ ਨੇ ਉਸਤੇ ਲਾਅਨਤਾਂ ਪਾਈਆਂ ਤੇ ਅਖੀਰ ਉਸਨੇ ਹਿੰਮਤ ਕਰਕੇ ਦੁਬਾਰਾ ਖੜਾ ਹੋ ਕੇ ਕਹਿ ਦਿੱਤਾ, "ਮੇਰੇ ਕਹਿਣ ਨਾਲ ਧਰਤੀ ਰੁਕ ਨਹੀਂ ਸਕਦੀ। ਇਹ ਤਾਂ ਹੁਣ ਵੀ ਘੁੰਮ ਰਹੀ ਹੈ ਤੇ ਘੁੰਮਦੀ ਰਹੇਗੀ।" ਫੇਰ ਕੀ ਸੀ, ਉਸਨੂੰ ਜੇਲ੍ਹ ਵਿਚ ਸੁੱਟ ਦਿੱਤਾ ਗਿਆ। 1637 ਈ: ਵਿਚ ਉਸਦੀ ਨਿਗਾਹ ਚਲੀ ਗਈ ਤੇ ਹੋਰ ਪੰਜ ਸਾਲ ਬਾਅਦ ਉਥੇ ਹੀ ਉਸਦੀ ਮੌਤ ਵੀ ਹੋਈ। ਉਸਦਾ ਜਨਾਜਾ ਵੀ ਨਹੀਂ ਕੱਢਣ ਦਿਤਾ ਗਿਆ, ਤੇ ਨਾਂ ਹੀ ਕੋਈ ਯਾਦਗਾਰ ਉਸਾਰਨ ਦਿਤੀ। ਪਰ ਅੱਜ ਦੁਨੀਆਂ ਉਸ ਸੱਚ ਨੂੰ ਮੰਨਦੀ ਹੈ। ਹੁਣ ਤਾਂ ਚਰਚ ਨੇ ਵੀ ਗੈਲੀਲੀਓ ਨੂੰ ਮਾਫੀ ਦੇ ਦਿਤੀ, ਜਾਣੀ ਆਪਣੀ ਗਲਤੀ ਮੰਨ ਲਈ, ਪਰ ਹੁਣ ਕੀ ਲਾਭ? ਬਰੂਨੋ ਨੂੰ ਤਾਂ ਅਜੇ ਤਕ ਵੀ ਮਾਫ ਨਹੀਂ ਕੀਤਾ ਗਿਆ।

ਅੱਜ ਅਸੀਂ ਦੁਨੀਆਂ ਨੂੰ ਜਿਸ ਹਾਲਤ ਵਿਚ ਦੇਖ ਰਹੇ ਹਾਂ, ਇਸ ਨੂੰ ਇਸ ਤਰ੍ਹਾਂ ਦੀ ਬਣਾਉਣ ਵਿਚ ਸੈਂਕੜੇ ਜਾਂ ਹਜ਼ਾਰਾਂ ਨਹੀਂ ਬਲਕਿ ਲੱਖਾਂ ਹੀ ਚਿੰਤਕਾਂ, ਦਾਰਸ਼ਨਿਕਾਂ ਅਤੇ ਵਿਗਿਆਨੀਆਂ ਨੇ ਯੋਗਦਾਨ ਪਾਇਆ ਹੈ। ਮਨੁੱਖ ਦੇ ਹੋਂਦ ਵਿਚ ਆਉਣ ਤੋਂ ਬਾਅਦ ਉਹ ਲੱਖਾਂ ਸਾਲਾਂ ਤੱਕ, ਬਨਸਪਤੀ ਅਤੇ ਪਸ਼ੂ ਪੰਛੀਆਂ ਵਾਂਗ ਸਿਰਫ ਇਕ ਜਾਨਦਾਰ ਵਸਤੂ ਹੀ ਰਿਹਾ। ਜੋ ਕੁਝ ਮਿਲ ਗਿਆ, ਖਾ ਲਿਆ ਤੇ ਜਿੰਦਾ ਰਿਹਾ, ਨਾ ਮਿਲਿਆ ਤਾਂ ਮਰ ਗਿਆ। ਬਨਸਪਤੀ ਤਾਂ ਅਜੇ ਵੀ ਏਸੇ ਹਾਲਤ ਵਿਚ ਹੈ। ਪਸ਼ੂ ਪੰਛੀ ਗਰਮੀ ਸਰਦੀ ਤੋਂ ਬਚਣ ਲਈ ਤੇ ਖੁਰਾਕ ਲੱਭਣ ਲਈ ਥੋੜੀ ਬਹੁਤ ਭੱਜ ਨੱਠ ਕਰ ਲੈਂਦੇ ਹਨ। ਪਰ ਮਨੁੱਖ ਪਿਛਲੇ ਦਸ ਕੁ ਹਜ਼ਾਰ ਸਾਲਾਂ ਤੋਂ ਜੋ ਕੁਝ ਉਹ ਚਾਹੁੰਦਾ ਹੈ, ਉਸਨੂੰ ਹਾਸਲ ਕਰਨ ਲਈ ਤੇ, ਜੋ ਉਸ ਲਈ ਨੁਕਸਾਨਦੇਹ ਹੈ, ਉਸ ਨੂੰ ਖਤਮ ਕਰਨ ਲਈ, ਆਪਣਾ ਪੂਰਾ ਤਾਣ ਲਾ ਰਿਹਾ ਹੈ।

ਇਸੇ ਕੋਸ਼ਿਸ਼ ਵਿਚ ਉਸਨੇ ਹਜ਼ਾਰਾਂ ਸਾਲ ਪਹਿਲਾਂ ਕਾਗਜ ਬਣਾਉਣਾ ਸਿੱਖਿਆ ਤੇ ਫੇਰ ਪੈਂਸਲ, ਕਲਮ, ਸਿਆਹੀ, ਪੈੱਨ ਤੋਂ ਬਾਲਪੈੱਨ ਬਣਦੇ ਗਏ। ਫੇਰ ਛਾਪਾਖਾਨਾ, ਟਾਈਪ ਰਾਈਟਰ ਤੋਂ ਅੱਗੇ ਲੰਘ ਕੇ ਸਭ ਕੁੱਝ ਕੰਪਿਊਟਰ ਵਿਚ ਪਾ

ਦਿੱਤਾ। ਹੋ ਸਕਦਾ ਹੈ ਆਉਣ ਵਾਲੇ ਸਮੇਂ ਵਿਚ ਕਾਗਜ ਤੋਂ ਬਿਨਾਂ ਹੀ ਮਨੁੱਖ ਦਾ ਕੰਮ ਕਿਸੇ ਹੋਰ ਚੀਜ਼ ਨਾਲ ਸਰ ਜਾਵੇ।

ਪਰ ਬਿਜਲੀ ਤੋਂ ਬਿਨਾਂ ਤਾਂ ਇਕ ਦਿਨ ਵੀ ਜੀਣਾ ਮੁਸ਼ਕਿਲ ਹੈ। ਇਸ ਦੀ ਮੇਨ ਸੁੱਚ ਬੰਦ ਕਰਨ ਨਾਲ ਤਾਂ ਅਸੀਂ ਅਠਾਰਵੀਂ ਸਦੀ ਦੀ ਗੋਦ ਵਿਚ ਜਾ ਡਿੱਗਾਂਗੇ, ਜਿੱਥੇ ਬੈਂਜਾਮਿਨ ਫਰੈਂਕਲਿਨ ਪਤੰਗ ਦੀ ਡੋਰ ਰਾਹੀਂ ਇਸ ਨੂੰ ਬੱਦਲਾਂ ਵਿਚੋਂ ਫੜਨ ਦੀ ਕੋਸ਼ਿਸ਼ ਕਰ ਰਿਹਾ ਹੋਵੇਗਾ। ਉਸ ਦੀ ਕੋਸ਼ਿਸ਼ ਨੂੰ ਕਾਮਯਾਬ ਕਰਨ ਲਈ ਗਲਵਾਨੀ ਅਤੇ ਵੋਲਟਾ ਨੇ ਰਗੜ ਨਾਲ ਬਿਜਲੀ ਪੈਦਾ ਕਰਨ ਦੇ ਯਤਨ ਕੀਤੇ। ਤੇ ਫੇਰ ਮਾਈਕਲ ਫੈਰਾਡੇ ਦਾ ਧੰਨਵਾਦ ਕਰਨਾ ਬਣਦਾ ਹੈ ਜਿਸ ਦੀ ਕਾਢ ਸਦਕਾ ਹੀ ਅੱਗੋਂ ਵੱਖ ਵੱਖ ਵਿਗਿਆਨੀਆਂ ਨੇ ਏਨੀਆਂ ਚੀਜਾਂ ਬਣਾ ਦਿੱਤੀਆਂ ਕਿ ਘਰ ਵਿਚ ਬਿਜਲੀ ਦੇ ਸਾਮਾਨ ਤੋਂ ਬਿਨਾਂ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ।

ਰੌਸ਼ਨੀ ਹੀ ਨਹੀਂ, ਹਵਾ ਅਤੇ ਪਾਣੀ ਵੀ ਕੁਦਰਤ ਦੇ ਹੱਥਾਂ ਚੋਂ ਖੋਹਕੇ ਬਿਜਲੀ ਦੇ ਹੱਥਾਂ ਵਿਚ ਦੇ ਦਿੱਤੀ। ਕੱਪੜੇ ਧੋਣ, ਸੁਕਾਉਣ ਅਤੇ ਪ੍ਰੈਸ ਕਰਨ ਤੋਂ ਲੈ ਕੇ ਜਮੀਨ ਅਤੇ ਹਵਾ ਵਿਚ ਉਡਣ ਤਕ,ਕੋਈ ਚੀਜ਼ ਨਹੀਂ ਜਿਸ ਵਿਚ ਇਸ ਦੀ ਲੋੜ ਨਾ ਹੋਵੇ। ਰੇਡੀਓ, ਟੀ. ਵੀ., ਟੈਲੀਫੋਨ, ਵਾਇਰਲੈਸ, ਹੀਟਰ, ਕੂਲਰ, ਐਕਸਰੇ, ਈ. ਸੀ. ਜੀ., ਏਥੋਂ ਤੱਕ ਕਿ ਉਪਰੇਸ਼ਨ ਵੀ ਇਸੇ ਨਾਲ ਹੁੰਦੇ ਹਨ। ਟਰਾਂਸਪੋਰਟ ਦੇ ਖੇਤਰ ਵਿਚ ਵਿਗਿਆਨੀਆਂ ਨੇ ਕਿਸ਼ਤੀ ਤੋਂ ਸਮੁੰਦਰੀ ਜਹਾਜ਼ ਤੇ ਡੁਬਕਣੀ ਕਿਸ਼ਤੀ ਤੱਕ ਅਤੇ ਰਥ ਗੱਡੇ ਤੋਂ ਕਾਰਾਂ, ਰੇਲਾਂ, ਜਹਾਜ ਤੇ ਰਾਕਟ ਤਕ ਦਾ ਸਫਰ ਤਹਿ ਕਰ ਲਿਆ ਹੈ।

ਜੇਕਰ ਜਾਰਜ ਸਟੀਫਨਸਨ ਤੇ ਜੇਮਜ ਵਾਟ ਨੇ ਇੰਜਣ ਤਿਆਰ ਕੀਤਾ ਤਾਂ ਉਸ ਨਾਲ ਰੇਲਾਂ ਅਤੇ ਸਮੁੰਦਰੀ ਜਹਾਜ ਚੱਲੇ। 1892 'ਚ ਜਰਮਨ ਦੇ ਡੈਮਲਰ ਅਤੇ ਬੈਂਜ ਹੋਰਾਂ ਨੇ ਪੈਟਰੋਲ ਇੰਜਣ ਬਣਾਇਆ। ਹੈਨਰੀ ਫੋਰਡ ਨੇ 1896 'ਚ ਆਪਣਾ ਹੀ ਇੰਜਣ ਤਿਆਰ ਕਰਕੇ, ਚਾਰ ਪਹੀਆਂ ਨਾਲ ਜੋੜਕੇ ਕਾਰਾਂ ਤੇ ਟਰੱਕ ਚਲਦੇ ਕਰ ਦਿੱਤੇ। ਤੇ ਰਡਲਫ ਡੀਜ਼ਲ ਨੇ ਡੀਜ਼ਲ ਇੰਜਨ ਦੀ ਕਾਢ ਕੱਢੀ। ਤੇ ਫੇਰ 1901 ਵਿਚ ਸੈਂਟੋਜ ਡਿਊਮਾਂਟ ਅਤੇ ਕਾਊਂਟ ਜੈਪਲਿਨ ਆਦਿ ਨੇ ਪੈਟਰੋਲ ਇੰਜਣ ਨਾਲ ਪਹਿਲੀ ਵਾਰ ਹਵਾ 'ਚ ਉਡਕੇ ਦੇਖ ਲਿਆ। ਜਿਸਨੂੰ ਛੇਤੀ ਹੀ ਅਮਰੀਕਾ ਨਿਵਾਸੀ ਦੋ ਭਰਾਵਾਂ ਨੇ ਵਧੀਆ ਢੰਗ ਨਾਲ ਉਡਕੇ ਹਵਾਈ ਜਹਾਜ ਦੀ ਕਾਢ ਆਪਣੇ ਨਾਉਂ ਕਰਵਾ ਲਈ।

ਜੇਕਰ ਤਾਰਾਂ ਰਾਹੀਂ ਆਵਾਜ਼ ਪਹੁੰਚਾ ਕੇ ਟੈਲੀਫੋਨ ਦੀ ਬੈੱਲ, ਅਲੈਗਜੈਂਡਰ ਗ੍ਰਾਹਮ ਬੈੱਲ ਦੇ ਨਾ ਤੇ, ਵਜਦੀ ਹੈ ਤਾਂ ਬਿਨਾਂ ਤਾਰ ਤੋਂ ਆਵਾਜ਼ ਪਹੁੰਚਾਉਣ ਲਈ ਅਸੀਂ ਜੀ. ਮਾਰਕੋਨੀ ਦੇ ਧੰਨਵਾਦੀ ਰਹਾਂਗੇ ਜਿਸਨੇ ਸਾਨੂੰ ਘਰ ਬੈਠਿਆਂ ਨੂੰ ਲਤਾ, ਰਫੀ ਤੇ ਸਹਿਗਲ ਹੋਰਾਂ ਦੀਆਂ ਆਵਾਜ਼ਾਂ ਵਿਚ ਗੀਤ ਸੁਣਾ ਕੇ ਨਿਹਾਲ ਕੀਤਾ। ਸ਼ਾਇਦ ਸਰੂਪ ਸਿੰਘ ਤਾਂ ਏਹੋ ਆਖੇਗਾ ਕਿ ਮਾਰਕੋਨੀ ਨੇ ਵੀ ਬਾਬੇ ਦੀ ਕਾਢ ਦੀ ਚੋਰੀ ਕੀਤੀ ਹੈ, ਕਿਉਂਕਿ ਬਾਬੇ ਨੂੰ ਧੁਰ ਕੀ ਬਾਣੀ ਆਕਾਸ਼ ਵਿਚੋਂ ਹੀ ਆਉਂਦੀ ਸੀ। ਇਹ ਵੀ ਹੋ ਸਕਦੈ ਬਾਬੇ ਦੇ ਵਾਰਸਾਂ ਨੇ ਮਾਰਕੋਨੀ ਦੇ ਵਾਰਸਾਂ ਤੇ, ਕਿਸੇ ਠਾਣੇ ਵਿਚ ਬੌਧਿਕ ਅਧਿਕਾਰਾਂ ਦੀ ਚੋਰੀ ਦਾ ਕੇਸ ਵੀ ਠੋਕ ਰੱਖਿਆ ਹੋਵੇ।

ਯੂਸਫ ਨਿਫਸੇ ਨੇ ਫੋਟੋ ਵਾਲਾ ਕੈਮਰਾ ਬਣਾ ਕੇ ਕਮਾਲ ਕੀਤਾ ਤਾਂ ਇਸ ਨੂੰ ਲਿਪਮੈਨ ਨੇ ਰੰਗੀਨ ਕਰ ਦਿਤਾ। ਪਿਛੋਂ ਟੀ. ਵੀ. ਰਾਹੀਂ ਆਵਾਜ਼ ਦੇ ਨਾਲ ਫੋਟੋ ਵੀ ਦਿਖਾਉਣ ਵਾਲੇ ਬੇਅਰਡ ਅਤੇ ਫੇਰ ਟੀ. ਵੀ. ਨੂੰ ਰੰਗੀਨ ਕਰਨ ਲਈ ਜੌਹਨ ਐਲ



ਬੇਅਰਡ ਨੂੰ ਕਿਵੇਂ ਭੁੱਲ ਸਕਦੇ ਹਾਂ। ਕਿਤਾਬਾਂ ਵਿਚ ਪੜੀਆਂ ਅਤੇ ਬੁੱਢੀ ਦਾਦੀ ਤੋਂ ਸੁਣੀਆਂ ਰਾਜੇ ਰਾਣੀਆਂ ਅਤੇ ਹੂਰਾਂ ਪਰੀਆਂ ਦੀਆਂ ਕਹਾਣੀਆਂ ਨੂੰ ਸਿਨਮੇ ਦੇ ਪਰਦੇ ਤੇ ਹੂ ਬ ਹੂ ਦੇਖਕੇ ਕਿਸੇ ਮੀਨਾ,ਮਧੂ ਜਾਂ ਮਾਧੁਰੀ ਲਈ ਨਹੀਂ ਸਗੋਂ ਵਿਲੀਅਮ ਫਰੀਜ ਗਰੀਨ ਲਈ, ਜੋਰਦਾਰ ਤਾੜੀਆਂ ਵਜਾਉਂਦੇ ਹਾਂ, ਜਿਸ ਦੇ ਸਦਕੇ ਸਾਡੀ ਦਿਨ ਭਰ ਦੀ ਥਕਾਨ ਇਕਦਮ ਮੁਸਕਾਨ ਵਿਚ ਬਦਲ ਜਾਂਦੀ ਹੈ।

ਇਹ ਸਾਰੀਆਂ ਕਾਢਾਂ ਸਾਡੇ ਮਨ ਪ੍ਰਚਾਵੇ ਜਾਂ ਐਸ਼ ਆਰਾਮ ਵਾਲੀਆਂ ਹੀ ਨਹੀਂ, ਬਲਕਿ ਸਿਧਾ ਸਾਡੇ ਜਿਊਣ ਅਤੇ ਮਰਨ ਨਾਲ ਵੀ ਸੰਬੰਧਤ ਹਨ। ਸਦੀਆਂ ਤੋਂ ਮਨੁੱਖ ਹੈਜਾ, ਚੇਚਕ, ਪਲੇਗ, ਤਪਦਿਕ ਆਦਿ ਮਹਾਂਮਾਰੀਆਂ ਤੋਂ ਭੈ ਭੀਤ ਰਿਹਾ ਹੈ। ਵਿਗਿਆਨ ਸਦਕਾ ਇਹਨਾਂ ਤੇ ਕਾਬੂ ਪਾ ਲਿਆ ਗਿਆ ਹੈ। ਆਪਰੇਸ਼ਨ ਵੀ ਚੀਕਾਂ ਕੂਕਾਂ ਮਾਰਦਿਆਂ ਤੋਂ ਹੀ ਕੀਤੇ ਜਾਂਦੇ ਸਨ। ਭਲਾ ਹੋਵੇ ਜੇਮਜ ਸਿੰਪਸਨ ਦਾ ਜਿਸਨੇ ਕਲੋਰੋਫਾਰਮ ਰਾਹੀਂ ਬੇਹੋਸ਼ ਕਰਕੇ ਤਕਲੀਫ ਤੋਂ ਰਾਹਤ ਦਿਵਾਈ। ਤਕਲੀਫ ਤੋਂ ਤਾਂ ਰਾਹਤ ਮਿਲੀ, ਪਰ ਬਹੁਤੇ ਮਰੀਜਾਂ ਦੇ ਜ਼ਖ਼ਮ ਖਰਾਬ ਹੋ ਜਾਂਦੇ ਸਨ। ਇਸ ਲਈ ਲਾਰਡ ਲਿਸਟਰ ਨੇ ਕਾਰਬਾਲਿਕ ਐਸਿਡ ਨਾਲ ਅਪਰੇਸ਼ਨ ਵਾਲੇ ਸੰਦ, ਕਪੜੇ ਅਤੇ ਕਮਰਾ ਵੀ ਸਾਫ ਕਰਨ ਦਾ ਢੰਗ ਦੱਸਿਆ। ਪਰ ਅਜੇ ਵੀ ਕੁੱਝ ਜ਼ਖ਼ਮ ਖਰਾਬ ਹੋ ਜਾਂਦੇ ਸਨ। ਲੂਈਸ ਪਾਸਚਰ ਨੇ ਮਾਈਕਰੋ ਸਕੋਪ ਨਾਲ ਜਰਮ ਅਤੇ ਬੈਕਟੀਰੀਆ ਦੀ ਪਹਿਚਾਨ ਕਰਕੇ ਉਸਤੇ ਕਾਬੂ ਪਾਉਣਾ ਆਸਾਨ ਕੀਤਾ ਅਤੇ ਨਾਲ ਹੀ ਹਲਕੇ ਕੁੱਤੇ ਦੇ ਵੱਢਿਆਂ ਦੇ ਇਲਾਜ ਲਈ ਇਕ ਵੈਕਸੀਨ ਤਿਆਰ ਕੀਤੀ।

ਸਰ ਰੋਨਾਲਡ ਰਾਸ ਨੇ ਐਕਸ-ਰੇ ਰਾਹੀਂ ਸਰੀਰ ਦੇ ਅੰਦਰ ਝਾਕਣਾ ਸੰਭਵ ਕੀਤਾ। ਇੰਗਲੈਂਡ ਦੇ ਵਿਲੀਅਮ ਹਾਰਵੇ ਨੇ 1628 'ਚ ਇਹ ਪਤਾ ਲਾਇਆ ਕਿ ਸਾਡੇ ਸਰੀਰ ਵਿਚ ਖ਼ੂਨ ਕਿਵੇਂ ਦੌਰਾ ਕਰਦਾ ਹੈ, ਜਿਸ ਕਰਕੇ ਟੀਕੇ ਰਾਹੀਂ ਦੁਆਈ ਦੇਣਾ ਆਸਾਨ ਹੋ ਗਿਆ। ਇਹ ਵੀ ਨਹੀਂ ਕਿ ਇਹ ਸਭ ਕੁਝ ਮਨੁੱਖ ਨੂੰ ਬਚਾਉਣ ਲਈ ਹੀ ਕੀਤਾ ਗਿਆ ਹੈ। ਇਸ ਨੂੰ ਮਾਰਨ ਲਈ ਵੀ ਕੋਈ ਕਸਰ ਨਹੀਂ ਛੱਡੀ। ਨੇਜੇ ਭਾਲੇ ਤੋਂ ਲੈ ਕੇ ਪਸਤੌਲ, ਬੰਦੂਕ, ਤੋਪ, ਟੈਂਕ ਤੋਂ ਅੱਗੇ ਲਾਰਡ ਰੁਦਰਫੋਰਡ ਨੇ ਐਟਮ ਬੰਬ ਬਣਾ ਧਰਿਆ। ਸਾਡੇ ਮੌਜੂਦਾ ਰਾਸ਼ਟਰਪਤੀ ਨੂੰ ਮਿਜਾਈਲ ਮੈਨ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸਰ ਰਾਬਰਟ ਵਾਟਸਨ ਵਾਟ ਨੇ ਰਾਡਰ ਬਣਾ ਕੇ ਧੁੰਦ, ਬੱਦਲ, ਹਨੇਰੇ ਆਦਿ ਵਿਚ ਦੇਖਣਾ ਅਸਾਨ ਬਣਾ ਦਿੱਤਾ। ਭਾਰਤ ਅਤੇ ਪਾਕਿਸਤਾਨ ਵੀ ਪ੍ਰਮਾਣੂ ਬੰਬ ਬਣਾ ਕੇ ਸੁੱਚ ਦੱਬਣ ਲਈ ਤਿਆਰ ਬੈਠੇ ਹਨ। ਅਤੇ ਇਹ ਵੀ ਜਾਣਦੇ ਹਨ ਕਿ ਜੇ ਸੁੱਚ ਦਬ ਗਈ ਤਾਂ ਹੋਣ ਵਾਲੀ ਤਬਾਹੀ ਨੂੰ ਦੇਖਣ ਵਾਲਾ ਵੀ ਕੋਈ ਨਹੀਂ ਬਚੇਗਾ। ਹੁਣ ਤਾਂ ਜੇ ਮਨੁੱਖ ਚਾਹੇ ਤਾਂ ਇਕੋ ਧਮਾਕੇ ਨਾਲ ਧਰਤੀ ਨੂੰ ਖਰਬੂਜੇ ਵਾਂਗ ਪਾੜ ਸਕਦਾ ਹੈ।

ਹੁਣ ਥੋੜੀ ਜਿਹੀ ਤਕਲੀਫ ਹੋਰ ਕਰੋ ਤੇ ਉਪਰੋਕਤ ਸਫਿਆਂ ਤੇ ਇਕ ਵਾਰ ਫੇਰ ਨਜਰ ਮਾਰਕੇ ਦੇਖੋ ਕਿ ਇਹਨਾਂ ਵਿਗਿਆਨਿਕ ਕਾਢਾਂ ਦੀ ਲਿਸਟ ਵਿਚ ਬਾਬੇ ਵਿਗਿਆਨੀ ਦਾ ਨਾਂ ਕਿਤੇ ਆਇਆ ਹੈ ਕਿ ਨਹੀਂ? ਸ਼ਾਇਦ ਤੁਸੀਂ ਇਤਰਾਜ ਕਰੋਂ ਕਿ ਇਸ ਵਿਚ ਤਾਂ ਕਿਸੇ ਵੀ ਭਾਰਤੀ ਵਿਗਿਆਨੀ ਦਾ ਨਾਂ ਨਹੀਂ ਆਇਆ, ਫਿਰ ਬਾਬੇ ਦਾ ਕਿਵੇਂ ਆ ਸਕਦਾ ਹੈ? ਤੁਹਾਡਾ ਇਤਰਾਜ ਸਹੀ ਹੈ ਅਤੇ ਇਲਾਜ ਵੀ ਹਾਜ਼ਰ ਹੈ। ਅੱਜ ਤੋਂ ਬਾਈ ਸੌ ਸਾਲ ਪਹਿਲਾਂ ਗਿਣਤੀ ਦੇ ਅੰਕਾਂ ਵਿਚ ਜੀਰੋ ਨਹੀਂ ਸੀ ਹੁੰਦੀ?

ਤੁਸੀਂ ਕਲਪਨਾ ਕਰੋ ਜਾਂ ਪੰਜਾਹ ਤਕ ਲਿਖਕੇ ਦੇਖੋ ਤਾਂ ਪਤਾ ਲੱਗੇਗਾ ਕਿ ਜੀਰੋ ਤੋਂ ਬਿਨਾਂ ਇਹ ਕਿਤਨਾ ਔਖਾ ਕੰਮ ਹੈ। ਅੰਕਾਂ ਵਿਚ ਜੀਰੋ ਭਾਰਤੀਆਂ ਨੇ ਸ਼ਾਮਲ ਕਰਕੇ ਸਿਰਫ ਨੌ ਅੰਕਾਂ ਨਾਲ ਹੀ ਲੱਖਾਂ ਕਰੋੜਾਂ ਤਕ ਲਿਖਣਾ ਆਸਾਨ ਕਰ ਦਿਤਾ ਹੈ।

ਪੰਜਵੀਂ ਸਦੀ 'ਚ ਆਰੀਆ ਭੱਟ ਨੇ ਇਹ ਦੱਸਿਆ ਕਿ ਚੰਦ ਦੀ ਆਪਣੀ ਕੋਈ ਰੌਸ਼ਨੀ ਨਹੀਂ। ਇਹ ਸੂਰਜ ਦੀ ਰੌਸ਼ਨੀ ਨਾਲ ਚਮਕਦਾ ਹੈ ਤੇ ਨਾਲੇ ਅੰਕ ਗਣਿਤ ਨੂੰ ਹੋਰ ਆਸਾਨ ਕਰਨ ਲਈ ਬੀਜ ਗਣਿਤ ਦੀ ਵਿਦਿਆ ਵੀ ਦੁਨੀਆਂ ਨੂੰ ਸਿਖਾਈ। ਪਰ ਸਰੂਪ ਸਿੰਘ ਕਹਿ ਰਹੇ ਹਨ ਕਿ ਬਾਬੇ ਨੇ 'ਸਸਿ ਘਰ ਸੂਰ ਸਮਾਇਆ' ਆਖਕੇ ਚੰਦ ਦੀ ਰੌਸ਼ਨੀ ਦਾ ਭੇਤ ਖੋਲਿਆ ਹੈ। ਸੱਤਵੀਂ ਨੌਵੀਂ ਤੇ ਬਾਰਵੀਂ ਸਦੀਂ 'ਚ ਬ੍ਰਹਮ ਗੁਪਤ, ਮਹਾਂਵੀਰ ਤੇ ਭਾਸਕਰ ਅਤੇ ਆਧੁਨਿਕ ਸਮੇਂ 'ਚ ਰਾਮਾਨੁਜ ਆਦਿ ਗਣਿਤ ਦੀਆਂ ਮਹਾਨ ਹਸਤੀਆਂ ਹੋਈਆਂ ਹਨ। ਜੇ. ਸੀ. ਬੋਸ., ਸੀ. ਵੀ. ਰਮਨ, ਜੇ. ਵੀ. ਨਰਲੀਕਰ, ਐਸ. ਐਨ.ਬੋਸ, ਪੀ. ਸੀ. ਰਾਇ, ਚੰਦਰ ਸ਼ੇਖਰ, ਹਰਗੋਬਿੰਦ ਖੁਰਾਣਾ, ਏ. ਪੀ. ਜੇ. ਅਬਦੁਲ ਕਲਾਮ ਆਦਿ ਸੰਸਾਰ ਪ੍ਰਸਿੱਧ ਵਿਗਿਆਨੀ ਸਾਡੇ ਹੀ ਤਾਂ ਹਨ।

ਹੁਣ ਤੁਸੀਂ ਆਖੋਂਗੇ ਕਿ ਬਾਬੇ ਦਾ ਤਾਂ ਖੇਤਰ ਹੋਰ ਸੀ। ਠੀਕ ਹੈ, ਕੋਈ ਬੰਦਾ ਕਬੱਡੀ, ਹਾਕੀ ਜਾ ਫੁਟਬਾਲ ਨਹੀਂ ਖੇਡ ਸਕਦਾ, ਪਰ ਆਰਾਮ ਨਾਲ ਬੈਠਕੇ ਤਾਸ਼ ਜਾਂ ਚੈੱਸ ਆਦਿ ਦਿਮਾਗੀ ਖੇਡਾਂ ਤਾਂ ਖੇਡ ਸਕਦਾ ਹੈ। ਚਲੋ ਠੀਕ ਹੈ, ਆਓ ਦੇਖੀਏ ਫੇਰ ਬਾਬਾ ਕੀ ਸੀ? ਕੀ ਲੇਖਕ? ਚਿੰਤਕ? ਅਧਿਆਤਮਵਾਦੀ? ਸਮਾਜਵਾਦੀ? ਜਾਂ ਯਾਤਰੀ? ਸ਼ਾਇਦ ਇਹ ਸਭ ਕੁੱਝ ਤਾਂ ਸੀ, ਪਰ ਵਿਗਿਆਨੀ ਜਾਂ ਮਹਾਨ ਵਿਗਿਆਨੀ ਬਿਲਕੁਲ ਨਹੀਂ ਸੀ। ਉਹੀ ਨਹੀਂ, ਉਸ ਦੇ ਉਤਰਾਧਿਕਾਰੀਆਂ ਚੋਂ ਵੀ ਕੋਈ ਨਹੀਂ ਸੀ। ਤੇ ਜੋ ਕੁਝ ਸੀ। ਉਸ ਵਿਚ ਵੀ ਜੇਕਰ ਬਾਬੇ ਨੂੰ ਕਿਸੇ ਯੋਗ ਸਥਾਨ ਤੇ ਰੱਖ ਕੇ ਦੇਖੀਏ ਤਾਂ ਠੀਕ ਰਹੇਗਾ। ਸਿਰਫ ਸਿਖ ਕੌਮ ਵਾਸਤੇ ਤਾਂ ਉਹ ਲੇਖਕ ਨਹੀਂ, ਮਹਾਨ ਲੇਖਕ ਸੀ। ਅਜੇ ਤਕ ਮੋਹਨ ਸਿੰਘ, ਅਮ੍ਰਿਤਾ ਪ੍ਰੀਤਮ, ਨਾਨਕ ਸਿੰਘ, ਗੁਰਬਖਸ ਸਿੰਘ, ਪਾਸ਼ ਜਾਂ ਉਦਾਸੀ ਆਦਿ ਸਭ ਤੋਂ ਉਪਰ ਹੀ ਰਖ ਲਵੋ। ਪਰ ਦੁਨੀਆਂ ਜਾਂ ਭਾਰਤ ਪੱਧਰ ਤੇ ਟੈਗੋਰ, ਤੁਲਸੀਦਾਸ, ਵੇਦ ਵਿਆਸ, ਸੈਕਸਪੀਅਰ, ਟਾਲਸਟਾਇ, ਗੋਰਕੀ, ਪਰਲ. ਐਸ. ਬੱਕ, ਤਸਲੀਮਾਂ ਨਸਰੀਨ ਜਾਂ ਸਲਮਾਨ ਰਸ਼ਦੀ ਆਦਿ ਦਾ ਹੀ ਬੋਲਬਾਲਾ ਹੈ।

ਜਿੱਥੋਂ ਤੱਕ ਚਿੰਤਨ ਦੀ ਗੱਲ ਹੈ, ਸੁਕਰਾਤ, ਪਲੈਟੋ, ਅਰਸਤੂ ਦਾ ਹਾਲ ਤਾਂ ਅਸੀਂ ਪੜ੍ਹ ਹੀ ਚੁੱਕੇ ਹਾਂ, ਉਸਤੋਂ ਅੱਗੇ ਆਰੀਆ ਭੱਟ ਨੇ ਆਪਣੀ ਸਮਝ ਅਨੁਸਾਰ ਇਹ ਦੱਸਿਆ ਕਿ ਚੰਦ ਦੀ ਆਪਣੀ ਰੌਸ਼ਨੀ ਨਹੀਂ। ਬਾਗ ਵਿਚ ਅੰਬ ਹੇਠ ਪਏ ਨਿਊਟਨ ਉਤੇ ਅੰਬ ਆ ਡਿੱਗਾ ਤਾਂ ਉਸਨੇ ਆਪਣੇ ਚਿੰਤਨ ਨਾਲ ਇਹ ਨਤੀਜਾ ਕੱਢਿਆ ਕਿ ਧਰਤੀ ਵਿਚ ਕੋਈ ਖਿੱਚ ਹੈ ਜੋ ਉਪਰ ਨੂੰ ਸੁਟੀ ਹੋਈ ਚੀਜ ਵੀ ਹੇਠਾਂ ਵਲ ਆ ਜਾਂਦੀ ਹੈ ਤੇ ਏਸੇ ਸਿਧਾਂਤ ਅਨੁਸਾਰ ਸਾਰਾ ਬ੍ਰਹਿਮੰਡ ਇਕ ਦੂਸਰੇ ਵੱਲ ਖਿਚਿਆ ਹੋਇਆ ਖੜਾ ਹੈ। ਉਂਜ ਤਾਂ ਬਾਬਾ ਵੀ ਦਰਖਤਾਂ ਹੇਠ ਸੌਂਦਾ ਰਿਹਾ ਹੋਣੈ, ਪਰ ਉਸ ਉਤੇ ਕਦੇ ਅੰਬ ਨਹੀਂ ਡਿੱਗਿਆ ਹੋਣਾ।

ਆਰਕੀਮੀਡੀਜ ਨੂੰ ਟੱਬ ਵਿਚ ਨਹਾਉਣ ਵੇਲੇ, ਸੋਨੇ ਵਿਚ ਮਿਲਾਵਟ ਦੀ ਪਰਖ ਕਰਨ ਦਾ ਤਰੀਕਾ ਲੱਭ ਗਿਆ। ਬਾਬੇ ਵੇਲੇ ਟੱਬ ਤਾਂ ਨਹੀਂ ਹੋਣੇ ਪਰ ਬੇਈਂ ਨਦੀ 'ਚ ਤਿੰਨ ਦਿਨਾਂ ਦੀ ਚੁਭੀ ਵੇਲੇ ਕੁਝ ਨਾ ਲੱਭਾ। ਆਈਂਸਟਾਈਨ ਦਾ ਸਾਪੇਖਤਾ ਦਾ ਸਿਧਾਂਤ ਏਨਾ ਗਹਿਰਾ ਅਤੇ ਪੇਚੀਦਾ ਹੈ ਕਿ ਦੱਸੇ ਤੋਂ ਵੀ ਮੇਰੇ ਜਿਹਾਂ ਦੇ ਦਿਮਾਗ



ਵਿਚ ਨਹੀਂ ਵੜਦਾ। ਮਹਾਤਮਾਂ ਗਾਂਧੀ ਦੀ ਅਹਿੰਸਾ ਦਾ ਜਿਕਰ ਦੁਨੀਆਂ ਭਰ ਵਿਚ ਹੋਇਆ, ਪਰ ਬਾਬੇ ਦੀ 'ਮਾਨਸ ਕੀ ਜਾਤ ਸਭੈ ਏਕੇ ਪਹਿਚਾਨਬੋ' ਨੂੰ ਸਭ ਨੇ ਤਾਂ ਕੀ ਪਹਿਚਾਨਣਾ ਸੀ ਅਜੇ ਸਾਡੀ ਕੌਮ ਨੇ ਵੀ ਨਹੀਂ ਪਹਿਚਾਣਿਆਂ।

ਜੇਕਰ ਸਾਂਝੀਵਾਲਤਾ ਜਾਂ ਸਮਾਜਵਾਦ ਦੀ ਗੱਲ ਕਰੀਏ ਤਾਂ ਬਾਬੇ ਦੀ 'ਕਿਰਤ ਕਰੋ ਤੇ ਵੰਡ ਛਕੋ' ਅਤੇ 'ਸੱਭੇ ਸਾਂਝੀਵਾਲ ਸਦਾਇਨ' ਵਾਲੀ ਫਿਲਾਸਫੀ ਤਾਂ ਪਤਾ ਨਹੀਂ ਕਿਹੜੇ ਖੂੰਜੇ ਲੱਗ ਗਈ ਪਰ ਜਰਮਨ ਦੇ ਕਾਰਲ ਮਾਰਕਸ ਦੀ ਥਿਊਰੀ ਨਾਲ ਅੱਧੀ ਦੁਨੀਆਂ ਤੇ ਲਾਲ ਝੰਡੇ ਝੁੱਲ ਗਏ। ਉਂਜ ਅਸੀਂ ਇਹ ਕਹਿਕੇ ਮਨ ਨੂੰ ਧਰਵਾਸ ਦੇ ਲੈਂਦੇ ਹਾਂ ਕਿ ਅਸਲ ਵਿਚ ਇਹ ਬਾਬੇ ਦਾ ਹੀ ਸਿਧਾਂਤ ਹੈ ਜੋ ਕੌਮਨਿਸਟਾਂ ਨੇ ਚੋਰੀ ਕਰ ਲਿਆ ਹੈ। ਪਰ ਇਹ ਭੁੱਲ ਜਾਂਦੇ ਹਾਂ ਕਿ ਇਸ ਸਿਧਾਂਤ ਲਈ ਸਾਡੇ ਧਰਮ ਵਿਚ ਕੋਈ ਥਾਂ ਨਹੀਂ, ਕਿਉਂ ਕਿ ਅਸੀਂ ਤਾਂ ਧਰਮ ਨਾਲੋਂ ਇਕ ਪਲ ਵੀ ਅਲੱਗ ਨਹੀਂ ਹੋਣਾ ਚਾਹੁੰਦੇ।

ਬਾਬੇ ਨੇ ਦੇਸ਼ ਵਿਦੇਸ਼ਾਂ ਦੀ ਹਜ਼ਾਰਾਂ ਮੀਲਾਂ ਦੀ ਯਾਤਰਾ ਵੀ ਕੀਤੀ ਹੈ, ਜਿਸ ਨਾਲ ਬਾਬੇ ਦੇ ਗਿਆਨ ਵਿਚ ਤਾਂ ਜ਼ਰੂਰ ਵਾਧਾ ਹੋਇਆ ਹੈ ਪਰ ਅਸੀਂ ਤਾਂ ਇਹੋ ਗ੍ਰਹਿਣ ਕੀਤਾ ਹੈ ਕਿ ਬਾਬਾ ਜਿਥੇ ਚਾਹੁੰਦਾ ਸੀ ਉਡਕੇ ਚਲਾ ਜਾਂਦਾ ਸੀ ਤੇ ਇਹਨਾਂ ਉਡਾਰੀਆਂ ਵਿਚ ਹੀ ਉਸਨੇ ਆਕਾਸ਼ ਅਤੇ ਪਤਾਲ ਦੀ ਸੈਰ ਕੀਤੀ ਹੈ। ਪਰ ਜੇ ਵਾਪਸ ਆ ਕੇ ਸਾਨੂੰ ਇਹ ਦੱਸਿਆ ਹੁੰਦਾ ਕਿ ਰੌਸ਼ਨੀ ਅਤੇ ਆਵਾਜ਼ ਦੀ ਸਪੀਡ ਕੀ ਹੈ? ਕਿਸ ਗ੍ਰਹਿ ਤੇ ਆਬਾਦੀ ਹੈ? ਜਾਂ ਕਿਸ ਗ੍ਰਹਿ ਤੇ ਹਵਾ ਪਾਣੀ ਨਹੀਂ ਹੈ? ਤਾਂ ਇਸ ਦਾ ਲਾਭ ਸਾਰੀ ਮਨੁੱਖ ਜਾਤੀ ਨੂੰ ਜ਼ਰੂਰ ਹੁੰਦਾ। ਹਾਂ ਫਾਹੀਯਾਨ, ਹਿਊਨਸਾਂਗ, ਵਾਸਕੋਡੇਗਾਮਾ ਤੇ ਕੋਲੰਬਸ ਆਦਿ ਦੀਆਂ ਯਾਤਰਾਵਾਂ ਨਾਲ ਜਰੂਰ ਲਾਭ ਹੋਇਆ ਅਤੇ ਯੂਰੀ ਗਾਗਰਿਨ ਨੇ ਆ ਕੇ ਦੱਸਿਆ ਕਿ ਪੁਲਾੜ ਵਿਚ ਕੋਈ ਨਰਕ ਸੁਰਗ ਜਾਂ ਦੇਵ ਲੋਕ ਨਹੀਂ ਹੈ ਤੇ ਨਾਂ ਹੀ 'ਧਰਤੀ ਹੋਰੁ ਪਰੈ ਹੋਰੁ' ਹੈ ਬਲਕਿ ਸੂਰਜ ਦੁਆਲੇ ਘੁੰਮਦੀ ਹੈ ਤੇ ਚੰਦ ਵਾਂਗ ਗੋਲ ਹੈ।

ਲਗਦਾ ਹੈ ਕਿ ਬਾਬੇ ਦਾ ਅਸਲ ਖੇਤਰ ਅਧਿਆਤਮਵਾਦ ਹੀ ਹੈ। ਬਾਬੇ ਤੋਂ ਪਹਿਲਾਂ ਇਸ ਖੇਤਰ ਵਿਚ ਈਸਾ, ਮੂਸਾ, ਬ੍ਰਹਮਾ, ਸਿਵਜੀ, ਮੁਹੰਮਦ ਆਦਿ ਕਈ ਧਨੰਤਰ ਪੈਰ ਜਮਾਈਂ ਬੈਠੇ ਸਨ। ਇਹਨਾਂ ਸਭ ਦੀਆਂ, ਖਾਸ ਕਰਕੇ ਹਿੰਦੂ ਮੱਤ ਦੇ ਦੇਵੀ ਦੇਵਤਿਆਂ ਦੀਆਂ ਜੜ੍ਹਾਂ ਉਖਾੜਨ ਲਈ ਬੁੱਧ, ਜੈਨ, ਚਾਰਵਾਕ ਆਦਿ ਨੇ ਕਾਫੀ ਜ਼ੋਰ ਅਜਮਾਈ ਕੀਤੀ। ਜਿਸ ਦਾ ਜਿਕਰ ਦੁਨੀਆਂ ਭਰ ਵਿਚ ਹੋਇਆ ਵੀ, ਪਰ ਗੱਲ ਨਾ ਬਣੀ। ਬਾਬੇ ਨੇ ਅਤੇ ਇਸ ਤੋਂ ਪਿੱਛੋਂ ਹੋਏ ਗੁਰੂਆਂ ਨੇ ਵੀ ਕਾਫੀ ਵਾਹ ਤਾਹ ਲਾਈ। ਕਹਿੰਦੇ ਨੇ ਜੇ ਕਿਸੇ ਲਕੀਰ ਨੂੰ ਛੋਟੀ ਸਿੱਧ ਕਰਨਾ ਹੋਵੇ ਤਾਂ ਉਸਦੇ ਕੋਲ ਇਕ ਵੱਡੀ ਲਕੀਰ ਖਿੱਚ ਦਿਉ। ਬਾਬੇ ਨੇ ਵੀ ਸਾਰੇ ਧਰਮਾਂ ਦੇ ਪਿੱਪਲਾਂ ਨੂੰ ਛੋਟੇ ਸਿੱਧ ਕਰਨ ਲਈ ਉਹਨਾਂ ਕੋਲ ਸਿੱਖੀ ਦਾ ਬੋਹੜ ਬੂਟਾ ਲਾ ਦਿੱਤਾ। ਇਹ ਪੰਜ ਸੌ ਸਾਲਾਂ ਵਿਚ ਤਾਂ ਅਜੇ ਅੱਧੇ ਕੁ ਪੰਜਾਬ ਤਕ ਹੀ ਸੀਮਤ ਹੈ, ਪਰ ਸੁਪਨੇ ਦੇਖੇ ਜਾ ਰਹੇ ਹਨ ਕਿ ਇਹ ਭਾਰਤ ਤੋਂ ਵੀ ਬਾਹਰ, ਸਾਰੇ ਦੇਸ਼ਾਂ ਦੇ ਪਿਪਲਾਂ ਨੂੰ ਢਕ ਲਵੇਗਾ। ਦੇਖੋ, ਜੇ ਨੌਂ ਮਣ ਤੇਲ ਹੋ ਗਿਆ ਤਾਂ ਰਾਧਾ ਜ਼ਰੂਰ ਨੱਚੂਗੀ।

ਏਧਰ ਸ. ਸਰੂਪ ਸਿੰਘ ਸਾਨੂੰ ਬਾਬੇ ਵਾਰੇ ਉਹ ਕੁੱਝ ਦੱਸ ਰਹੇ ਹਨ ਜੋ ਕੁਝ ਬਾਬਾ ਨਹੀਂ ਸੀ। ਅਤੇ ਉਹ ਕੁਝ ਛੁਪਾ ਰਹੇ ਹਨ ਜੋ ਕੁਝ ਬਾਬਾ ਸੀ। ਬਾਬੇ ਨੂੰ ਮਹਾਨ

ਵਿਗਿਆਨੀ ਦੱਸਣ ਵਾਲਾ ਸ. ਸਰੂਪ ਸਿੰਘ ਸ਼ਾਇਦ ਇਹ ਨਹੀਂ ਦੱਸ ਸਕੇਗਾ ਕਿ ਬਾਬੇ ਨੇ ਅਜਿਹੀ ਉਚ ਵਿਦਿਆ ਕਿਥੋਂ ਪ੍ਰਾਪਤ ਕੀਤੀ? ਲਗਦਾ ਹੈ ਉਤਰ ਇਹੋ ਮਿਲੇਗਾ ਕਿ ਪੜੀ ਹੀਰ ਨੂੰ ਫੱਤੂ ਕਾਜੀ ਕੀ ਪੜਾ ਸਕਦਾ ਹੈ? ਇਸ ਸੰਬੰਧ ਵਿਚ ਗਿਆਨੀ ਸ਼ੇਰ ਸਿੰਘ ਠੀਕ ਹੀ ਲਿਖਦੇ ਹਨ ਕਿ ਇਕ ਤਾਂ ਉਸਦੇ ਆਪਣੇ ਹੀ ਸ਼ਰਧਾਲੂ ਅਤੇ ਬੀਤੇ ਸਮੇਂ ਦੇ ਸਿਖ ਬੁਧੀਜੀਵੀ ਸਨ ਜੋ ਇਹ ਦੱਸ ਗਏ ਕਿ ਬਾਬੇ ਨੂੰ ਸਕੂਲ ਤਾਂ ਭੇਜਿਆ ਗਿਆ ਸੀ, ਪਰ ਉਹ ਪੜਨ ਦੀ ਥਾਂ ਮਾਸਟਰਾਂ ਨੂੰ ਪੜਾ ਆਏ। ਕਿਉਂਕਿ ਉਹ ਆਪਣੇ ਗੁਰੂ ਨੂੰ ਕਿਸੇ ਹੋਰ ਵੱਲੋਂ ਪੜਾਇਆ ਜਾਣਾ ਹੇਠੀ ਵਾਲੀ ਗੱਲ ਸਮਝਦੇ ਹਨ। ਤੇ ਦੂਸਰੇ ਆਰੀਆ ਸਮਾਜੀ ਦਿਆਨੰਦ ਸਰਸਵਤੀ ਜਹੇ ਹਿੰਦੂ ਵਿਦਵਾਨ ਸਨ ਜੋ ਇਸੇ ਕਥਨ ਤੋਂ ਲਾਹਾ ਲੈ ਕੇ ਕਹਿਣ ਲੱਗ ਪਏ ਕਿ ਨਾਨਕ ਤਾਂ ਅਨਪੜ ਸੀ। ਫੇਰ ਉਹ ਹਿੰਦੂ ਗ੍ਰੰਥ ਕਿਵੇਂ ਪੜ੍ਹ ਸਕਦਾ ਸੀ। ਉਸ ਨੇ ਤਾਂ ਬਿਨਾਂ ਪੜ੍ਹੇ ਹੀ ਹਿੰਦੂ ਗ੍ਰੰਥਾਂ ਨੂੰ ਰੱਦ ਕਰ ਦਿੱਤਾ।

ਪਰੰਤੂ ਗਿਆਨੀ ਸ਼ੇਰ ਸਿੰਘ ਦਾ ਮੱਤ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਤੋਂ ਇਹ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ ਕਿ ਨਾਨਕ ਦੀਆਂ ਲਿਖਤਾਂ ਧਾਰਮਿਕ ਸਾਹਿਤ ਦੀ ਚੰਗੀ ਜਾਣਕਾਰੀ ਹੋਣ ਤੋਂ ਬਾਅਦ ਹੀ ਲਿਖੀਆਂ ਗਈਆ ਹਨ ਜੋ ਸਿਰਫ ਘੁੰਮ ਫਿਰ ਕੇ ਲੋਕਾਂ ਨਾਲ ਗੱਲਬਾਤ ਕਰਨ ਤੋਂ ਹੀ ਨਹੀਂ ਲਿਖੀਆਂ ਜਾਂ ਸਕਦੀਆਂ।

ਮਿਸਟਰ ਜੇ. ਮੈਲਕਮ ਆਪਣੇ ਸਕੈਚਾਂ ਵਿਚ ਲਿਖਦਾ ਹੈ ਕਿ ਮੁਸਲਮਾਨਾਂ ਦੇ ਦੱਸਣ ਅਨੁਸਾਰ ਨਾਨਕ ਨੇ ਪੈਗੰਬਰ ਖਿਜਰ ਤੋਂ ਹਰ ਕਿਸਮ ਦੀ ਦੁਨਿਆਵੀ ਵਿਦਿਆ ਪ੍ਰਾਪਤ ਕੀਤੀ ਸੀ। ਕਨਿੰਘਮ ਅਨੁਸਾਰ ਨਾਨਕ ਨੇ ਜਵਾਨੀ ਵੇਲੇ ਤੋਂ ਹੀ ਹਿੰਦੂ ਅਤੇ ਮੁਸਲਮਾਨ ਵਿਦਵਾਨਾਂ ਨਾਲ ਆਪਣਾ ਮੇਲ ਜੋਲ ਵਧਾ ਕੇ ਕੁਰਾਨ ਅਤੇ ਹਿੰਦੂ ਸਾਸ਼ਤਰਾਂ ਦਾ ਗਿਆਨ ਹਾਸਲ ਕਰ ਲਿਆ ਸੀ।

ਸਿਆਰੁਲ ਮੁਤਾਖਰੀਨ ਅਨੁਸਾਰ ਨਾਨਕ ਦਾ ਇਕ ਅਮੀਰ ਗੁਆਂਢੀ ਸਈਅਦ ਹਸਨ, ਜੋ ਬੇ ਔਲਾਦ ਸੀ, ਨਾਨਕ ਦਾ ਬਹੁਤ ਹਿਤ ਕਰਦਾ ਸੀ। ਉਸੇ ਨੇ ਨਾਨਕ ਨੂੰ ਚੰਗੀ ਤਰ੍ਹਾਂ ਪੜਾਇਆ ਲਿਖਾਇਆ ਸੀ। ਇਥੇ ਹੀ ਉਸਨੇ ਇਸਲਾਮ ਸੰਬੰਧੀ ਅਨੇਕਾਂ ਪ੍ਰਮਾਣਤ ਲਿਖਤਾਂ ਦਾ ਅਧਿਐਨ ਕੀਤਾ ਸੀ। ਪਰ ਫੇਰ ਵੀ ਜੇ ਕੋਈ ਬਾਬੇ ਨੂੰ ਅਨਪੜ੍ਹ ਦੱਸਕੇ, ਕਰਾਮਾਤ ਰਾਹੀਂ ਵਿਗਿਆਨਕ ਖੋਜਾਂ ਕਰਵਾਉਣਾ ਚਾਹੁੰਦਾ ਹੈ, ਤਾਂ ਰੋਕ ਵੀ ਕੌਣ ਸਕਦਾ ਹੈ?

ਅਸਲੀਅਤ ਇਹ ਹੈ ਕਿ ਬਾਬੇ ਨਾਨਕ ਨੇ ਹੀ ਨਹੀਂ, ਸਗੋਂ ਦਸਾਂ ਗੁਰੂਆਂ ਅਤੇ ਉਹਨਾਂ ਦੀਆਂ ਹਮਖਿਆਲ ਮਹਾਨ ਧਾਰਮਿਕ ਹਸਤੀਆਂ ਚੋਂ ਕਿਸੇ ਨੇ ਵੀ ਮਨੁੱਖਤਾ ਦੇ ਭਲੇ ਵਾਲੀ ਕੋਈ ਅਜਿਹੀ ਕਾਢ ਨਹੀਂ ਕੱਢੀ, ਜਿਸ ਦਾ ਜਿਕਰ ਦੁਨੀਆਂ ਭਰ ਵਿਚ ਕਿਧਰੇ ਵੀ ਹੁੰਦਾ ਹੋਵੇ। ਹਾਂਅ, ਅਧਿਆਤਮਵਾਦ ਜਾਂ ਖਿਆਲੀ ਦੁਨੀਆਂ ਸੰਬੰਧੀ ਜ਼ਰੂਰ ਕੁਝ ਜਿਕਰਯੋਗ ਕੰਮ ਕੀਤਾ ਹੈ। ਪਰ ਉਸ ਦਾ ਪਦਾਰਥਵਾਦ ਜਾਂ ਅਸਲੀ ਦੁਨੀਆਂ ਨਾਲ ਸਿਧਾ ਕੋਈ ਸੰਬੰਧ ਨਹੀਂ। ਉਂਜ ਅਸਿਧੇ ਢੰਗ ਨਾਲ ਸਾਡੇ ਜੀਵਨ ਤੇ ਇਸ ਦਾ ਅਸਰ ਜ਼ਰੂਰ ਪਿਆ ਹੈ। ਕਿਉਂਕਿ ਅਸੀਂ ਇਸ ਲਾਰੇ ਦੇ ਪ੍ਰਭਾਵ ਹੇਠ ਵਿਚਰਦੇ ਹਾਂ ਕਿ ਸਾਡੇ ਇਸ ਲੋਕ ਵਿਚ ਕੀਤੇ ਕੰਮਾਂ ਦਾ ਫਲ, ਪ੍ਰਲੋਕ ਵਿਚ ਮਿਲੇਗਾ। ਉਂਜ ਪੱਕਾ ਯਕੀਨ ਕਿਸੇ ਨੂੰ ਇਸ ਗੱਲ ਦਾ ਵੀ ਨਹੀਂ। ਇਸੇ ਲਈ ਇਸ ਤੇ ਕੋਈ ਅਮਲ ਵੀ ਨਹੀਂ ਕਰਦਾ।



# ਕਰਾਮਾਤਾਂ ਦੀ ਕਾਂਗਿਆਰੀ

ਮਹਾਨਕੋਸ਼ ਅਨੁਸਾਰ ਕਰਾਮਾਤ ਦਾ ਸ਼ਬਦੀ ਅਰਥ ਹੈ 'ਸਿੱਧੀਆਂ' ਜਾਂ 'ਉਹ ਅਲੌਕਿਕ ਸ਼ਕਤੀਆਂ, ਜਿਨ੍ਹਾਂ ਦੁਆਰਾ ਅਣਹੋਣੀ ਗੱਲ ਹੋ ਸਕੇ।' ਅੱਗੋਂ ਸਿਧੀਆਂ ਦਾ ਅਰਥ ਹੈ, ਜਿੱਤ, ਮੁਕਤੀ, ਬੁੱਧੀ, ਕਰਾਮਾਤ। ਅਤੇ ਸਿਧੀਆਂ ਪ੍ਰਭੂ ਦੇ ਸਿਮਰਨ ਨਾਲ ਪ੍ਰਾਪਤ ਹੁੰਦੀਆਂ ਹਨ। 'ਪ੍ਰਭੂ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ' ਅਤੇ 'ਜਪ ਨਰ ਸਕਲ ਸਿਧਿ ਪਦੰ।' ਕਰਾਮਾਤ ਦਾ ਸੱਚ ਹੋਣਾ ਹਿੰਦੂ ਅਤੇ ਸਿੱਖ ਗ੍ਰੰਥਾਂ ਤੋਂ ਬਿਨਾਂ, ਯਹੂਦੀ, ਈਸਾਈ ਅਤੇ ਇਸਲਾਮ ਦੇ ਗ੍ਰੰਥਾਂ ਵਿਚ ਵੀ ਮਿਲਦਾ ਹੈ।

ਦੂਸਰੇ ਮੱਤਾਂ ਵਿਚ ਤਾਂ ਇਹ ਗੱਲ ਬਹੁਤ ਪੁਰਾਣੀ ਹੋ ਚੁੱਕੀ ਹੈ ਅਤੇ ਇਸ ਨੂੰ ਹਰ ਹਾਲਤ ਵਿਚ ਮੰਨ ਲਿਆ ਗਿਆ ਹੈ, ਪਰ ਸਿੱਖ ਮੱਤ ਵਿਚ ਅਜੇ ਦੁਵਿਧਾ ਵਾਲੀ ਹਾਲਤ ਬਣੀ ਹੋਈ ਹੈ। ਕਿਉਂਕਿ ਨਵਾਂ ਮੱਤ ਹੈ, ਅਤੇ ਅੱਜ ਕੱਲ ਹਰ ਬੰਦੇ ਦੇ ਮਨ ਵਿਚ ਸੋਚਣ, ਘੋਖਣ ਅਤੇ ਕਿੰਤੂ ਕਰਨ ਦੀ ਰੁਚੀ ਵਧ ਰਹੀ ਹੈ। ਇਸ ਲਈ ਜਦੋਂ ਕਿੰਤੂ ਦਾ ਸਹੀ ਉਤਰ ਨਹੀਂ ਮਿਲਦਾ, ਤਾਂ ਇਸ ਪ੍ਰਤੀ ਸ਼ੰਕਾਂ ਪੈਦਾ ਹੋ ਜਾਂਦੀ ਹੈ। ਬਾਣੀ ਵਿਚੋਂ ਉਤਰ ਲੱਭਿਆਂ ਵੀ ਆਪਾ ਵਿਰੋਧੀ ਕਥਨ ਮਿਲਦੇ ਹਨ। ਜਦੋਂ ਪੁਛਿਆ ਜਾਂਦਾ ਹੈ ਕਿ ਗੁਰੂਆਂ ਤੇ ਜਦ ਅਨੇਕਾਂ ਬਾਰ ਸਖ਼ਤ ਮੁਸੀਬਤਾਂ ਆਈਆਂ, ਤਾਂ ਕਰਾਮਾਤ ਦੀ ਵਰਤੋਂ ਕਿਉਂ ਨਹੀਂ ਕੀਤੀ ਗਈ? ਤਾਂ ਸੰਖੇਪ ਉਤਰ ਮਿਲਦਾ ਹੈ ਕਿ ਗੁਰੂਆਂ ਨੇ ਤਾਂ ਆਖਿਆ ਹੈ ਕਿ 'ਕਰਾਮਾਤ ਕਹਿਰ ਦਾ ਨਾਉਂ ਹੈ।'

ਫੇਰ ਇਹ 'ਕਹਿਰ' ਕੀ ਚੀਜ ਹੋਈ ਜਿਸਦਾ ਨਾਉਂ ਕਰਾਮਾਤ ਹੈ? ਕਹਿਰ ਦੇ ਅਰਥ ਹਨ ਕ੍ਰੋਧ, ਜ਼ੁਲਮ, ਦੰਡ, ਸੰਕਟ ਤੇ ਦੁੱਖ। ਭਲਾ ਇਹ ਅਰਥ ਹੋਣ ਨਾਲ ਕਰਾਮਾਤ ਨਾ ਦਿਖਾਉਣ ਦਾ ਕੀ ਸੰਬੰਧ? ਜੇ ਹੈ ਵੀ ਤਾਂ ਕਰਾਮਾਤ ਦੇ ਹੋਰ ਵੀ ਅਰਥ ਹਨ ਜਿੰਨ੍ਹਾਂ ਨੂੰ ਲਿਖਣ ਤੋਂ ਭਾਈ ਕਾਨ੍ਹ ਸਿੰਘ ਨੇ ਪਤਾ ਨਹੀਂ ਕਿਉਂ ਗੁਰੇਜ ਕੀਤਾ ਹੈ? ਜਿਵੇਂ ਚਮਤਕਾਰ, ਐਸਾ ਕੰਮ ਜਾਂ ਕਰਣੀ ਜੋ ਦੂਜੇ ਨੂੰ ਮਾਤ ਪਾ ਦੇਵੇ, ਕੌਤਕ, ਕਮਾਲ, ਅਚੰਭਾ, ਚੋਜ ਆਦਿ। ਕੀ ਇਹਨਾਂ ਅਰਥਾਂ ਕਰਕੇ ਵੀ ਕਰਾਮਾਤ ਦਿਖਾਉਣੀ ਠੀਕ ਨਹੀਂ?

ਚਲੋ ਨਾ ਸਹੀ, ਪਰ ਅਸਲ ਗੱਲ ਇਹ ਹੈ ਕਿ ਕਰਾਮਾਤ ਨਾਉਂ ਦੀ ਕੋਈ ਚੀਜ, ਦੁਨੀਆਂ ਤੇ ਹੈ ਹੀ ਨਹੀਂ। ਇਸ ਲਈ ਨਾ ਤਾਂ ਅੱਜ ਤਕ ਕਿਸੇ ਨੇ ਦਿਖਾਈ ਹੈ ਤੇ ਨਾ ਕੋਈ ਦਿਖਾ ਸਕਦਾ ਹੈ। ਮੈਨੂੰ ਪਤਾ ਹੈ 90 ਪ੍ਰਤੀਸ਼ਤ ਪਾਠਕਾਂ ਨੂੰ ਇਹ ਗੱਲ ਜਚਣੀ ਨਹੀਂ। ਕਿਉਂਕਿ ਭਾਰਤ ਵਿਚ ਤਰਕਸ਼ੀਲਾਂ ਦੀ ਗਿਣਤੀ ਇਕ ਪ੍ਰਤੀਸ਼ਤ ਤੋਂ ਵੀ ਘੱਟ ਹੈ। ਬਾਕੀ ਨੌ ਕੁ ਪ੍ਰਤੀਸ਼ਤ ਪਾਠਕ ਅਜਿਹੇ ਹਨ ਜਿਹੜੇ ਅਜਿਹੀਆਂ ਗੱਲਾਂ ਨੂੰ ਪੜ੍ਹਦੇ, ਸੁਣਦੇ ਤੇ ਵਿਚਾਰਦੇ ਤਾਂ ਹਨ, ਪਰ ਅਮਲ ਕਰਨ ਵੇਲੇ ਦੁਚਿੱਤੀ ਵਿਚ ਪੈ ਜਾਂਦੇ ਹਨ। ਪਰ ਕੁੱਝ ਪਾਠਕ ਅਜਿਹੇ ਵੀ ਹੁੰਦੇ ਹਨ, ਜਿੰਨ੍ਹਾਂ ਨੂੰ ਕਈ ਚੀਜ਼ਾਂ ਦੇ ਨਾਉਂ ਤੋਂ ਵੀ ਅਲਰਜੀ ਹੋ ਜਾਂਦੀ ਹੈ। ਇਸ ਲਈ ਜਿਸ ਪਾਠਕ ਨੂੰ ਇਹ ਮਰਜ ਹੋਵੇ, ਉਸ ਨੂੰ ਇਸ ਕਾਂਡ ਤੇ ਸਮਾਂ ਬਰਬਾਦ ਕਰਨ ਨਾਲੋਂ, ਅਗਲਾ ਕਾਂਡ ਦੇਖ ਲੈਣਾ ਚਾਹੀਦਾ ਹੈ।

ਚਲੋ ਅਲਰਜੀ ਜਾਂ ਬਦਹਜ਼ਮੀ ਵਾਲੇ ਤਾਂ ਚਲੇ ਗਏ, ਆਪਾਂ ਹਾਜ਼ਮੇ ਵਾਲੇ

ਪਹਿਲਾਂ ਇਹ ਦੇਖੀਏ ਕਿ ਕਰਾਮਾਤ ਦਿਖਾਉਣ ਦਾ ਦਾਅਵਾ ਕਰਨ ਵਾਲੇ, ਅਸਲ ਵਿਚ ਕੀ ਕਹਿੰਦੇ ਅਤੇ ਕੀ ਕਰਦੇ ਹਨ? ਜੇ ਮੈਂ ਕਹਾਂ ਕਿ ਨਾ ਤਾਂ ਉਹ ਕੁਝ ਕਹਿੰਦੇ ਹਨ ਤੇ ਨਾ ਕੁਝ ਕਰਦੇ ਹਨ, ਤਾਂ ਤੁਹਾਨੂੰ ਫੇਰ ਭੱਸ ਢਕਾਰ ਆਵੇਗਾ। ਪਰ ਮੈਂ ਕੀ ਕਰਾਂ, ਅਸਲੀਅਤ ਇਹੋ ਹੈ। ਕਿਉਂਕਿ ਜਦੋਂ ਤਰਕਸ਼ੀਲਾਂ ਨੇ ਕਿਸੇ ਪਾਖੰਡੀ ਦੀ ਸੰਘੀ 'ਚ ਹੱਥ ਪਾਇਆ ਹੁੰਦਾ ਹੈ, ਤਾਂ ਉਹ ਸਭ ਤੋਂ ਪਹਿਲਾਂ ਇਹੋ ਕਹਿੰਦਾ ਹੈ, ਕਿ ਮੈਂ ਨਾ ਤਾਂ ਕਿਸੇ ਨੂੰ ਸੱਦਣ ਗਿਆ ਹਾਂ, ਅਤੇ ਨਾ ਹੀ ਕੁਝ ਕਰ ਕੇ ਦਿਖਾ ਸਕਦਾ ਹਾਂ। ਇਹ ਤਾਂ ਸ਼ਰਧਾਲੂ ਆਪਣੇ ਆਪ ਹੀ ਸਾਡੀ ਹਾਜਰੀ ਭਰਨ ਆ ਜਾਂਦੇ ਹਨ। ਤੇ ਉਦੋਂ ਸ਼ਰਧਾਲੂਆਂ ਵਿਚੋਂ ਇਕ ਬੰਦਾ ਵੀ ਇਹ ਨਹੀਂ ਕਹਿੰਦਾ ਕਿ ਮੈਨੂੰ ਸੱਦਿਆ ਹੈ। ਇਸ ਲਈ ਸੰਘੀ ਚੋਂ ਹੱਥ ਕੱਢਣਾ ਪੈਂਦਾ ਹੈ।

ਇਹ ਪਾਖੰਡੀ ਏਥੇ ਗਲਤ ਵੀ ਨਹੀਂ ਹੁੰਦੇ। ਕਿਉਂਕਿ ਉਹਨਾਂ ਨੇ ਆਪਣੇ ਬਚਾਅ ਲਈ ਪਹਿਲਾਂ ਹੀ ਚੋਰ ਮੋਰੀ ਰੱਖੀ ਹੁੰਦੀ ਹੈ। ਕੁਝ ਕਹਿਣ ਜਾਂ ਕਰਨ ਨਾਲੋਂ ਉਹ ਤਾਂ ਸਿਰਫ ਇਸ਼ਾਰਾ ਮਾਤਰ ਹੀ ਕਰਦੇ ਹਨ। ਉਹ ਵੀ ਸਾਰਿਆਂ ਨੂੰ ਨਹੀਂ, ਆਪਣੇ ਖਾਸ ਚੇਲੇ, ਦਲਾਲ ਜਾਂ ਕਿਸੇ ਅੰਨ੍ਹੇ ਸ਼ਰਧਾਲੂ ਨੂੰ, ਤੇ ਉਹ ਵੀ ਧੰਦਾ ਸ਼ੁਰੂ ਕਰਨ ਵੇਲੇ, ਜਾਂ ਕਿਸੇ ਹੋਰ ਥਾਂ ਜਾ ਕੇ ਅੱਡਾ ਜਮਾਉਣ ਵੇਲੇ। ਜਿਵੇਂ ਫੂਸ ਦੇ ਸਾਰੇ ਢੇਰ ਨੂੰ ਮਚਾਉਣ ਦੀ ਲੋੜ ਨਹੀਂ, ਸਿਰਫ ਇਕ ਤੀਲੀ ਘਸਾਉਣ ਦੀ ਲੋੜ ਹੁੰਦੀ ਹੈ, ਇਵੇਂ ਹੀ ਦੁਖੀਆਂ ਦੇ ਵੱਗ ਚੋਂ ਕਿਸੇ ਇਕ ਨੂੰ ਜਾਦੂ ਦਾ ਟ੍ਰਿਕ ਦਿਖਾਉਣ ਜਾਂ ਇਸ਼ਾਰਾ ਕਰਨ ਨਾਲ ਹੀ ਭੀੜਾਂ ਜੁੜਨ ਵਿਚ ਦੇਰ ਨਹੀਂ ਲਗਦੀ। ਬਸ ਭੀੜਾਂ ਨੂੰ ਸੰਭਾਲਣ ਲਈ ਥੋੜੀ ਜਹੀ ਹੁਸ਼ਿਆਰੀ ਦੀ ਲੋੜ ਪੈਂਦੀ ਹੈ।

ਸਿੱਖ ਮੱਤ ਵਿਚ ਕਰਾਮਾਤ ਦੀ ਕਾਂਗਿਆਰੀ, ਹਿੰਦੂ ਮੱਤ ਵਿਚੋਂ ਹੀ ਉਹਨਾਂ ਗੱਲਾਂ ਨਾਲ ਆਈ ਹੈ, ਜਿਹੜੀਆਂ ਸਿੱਖ ਮੱਤ ਨੇ, ਉਸ ਤੋਂ ਗ੍ਰਹਿਣ ਕੀਤੀਆਂ ਹਨ। ਫਰਕ ਏਨਾ ਹੈ ਕਿ ਹੋਰਾਂ ਮੱਤਾਂ ਵਿਚ ਕਰਾਮਾਤ ਤੋਂ ਬਿਨਾਂ ਹੋਰ ਕੁੱਝ ਵੀ ਨਹੀਂ, ਪਰ ਸਿੱਖ ਮੱਤ ਵਿਚ ਇਸ ਨੂੰ ਪ੍ਰਧਾਨਤਾ ਨਹੀਂ ਮਿਲੀ। ਉਂਜ ਇਸ ਤੋਂ ਬਿਨਾ ਗੁਜਾਰਾ ਵੀ ਨਹੀਂ। ਵਿਗਿਆਨ ਦਾ ਵਿਕਾਸ ਹੋਣ ਕਰਕੇ ਇਸ ਵਿਚ ਕਮੀ ਆ ਜਾਣਾ ਸੁਭਾਵਿਕ ਵੀ ਹੈ। ਆਪਣੀ ਵਿਚਾਰਧਾਰਾ ਵਿਚ ਗੁਰੂਆਂ ਵਲੋਂ ਇਸ ਨੂੰ ਬਿਲਕੁਲ ਨਕਾਰਿਆ ਵੀ ਨਹੀਂ ਗਿਆ, ਅਤੇ ਪ੍ਰਮੁੱਖਤਾ ਵੀ ਨਹੀਂ ਦਿੱਤੀ ਗਈ। ਬਸ ਥੋੜਾ ਜਿਹਾ ਨਰਮ ਗੋਸ਼ਾ ਜ਼ਰੂਰ ਰੱਖਿਆ ਹੈ। ਬਾਕੀ ਫੰਗਾਂ ਤੋਂ ਡਾਰਾਂ ਬਣਾਉਣ ਦਾ ਕੰਮ ਸ਼ਰਧਾਲੂ ਆਪ ਹੀ ਕਰ ਲੈਂਦੇ ਹਨ।

ਫੇਰ ਜਗਿਆਸਾ ਪੈਦਾ ਹੁੰਦੀ ਹੈ ਕਿ ਜੇਕਰ ਕਰਾਮਾਤ ਨਾਉਂ ਦੀ ਕੋਈ ਚੀਜ ਹੀ ਨਹੀਂ, ਤਾਂ ਇਸ ਸੰਬੰਧੀ ਏਨਾ ਹੋ ਹੱਲਾ, ਡਰ, ਵਾਦ ਵਿਵਾਦ, ਮਾਨਤਾ, ਪਰਪੰਚ ਆਦਿ ਕਿਸ ਅਧਾਰ ਤੇ ਹੋ ਰਹੇ ਹਨ। ਗੱਲ ਬੜੀ ਸਪਸ਼ਟ ਹੈ ਕਿ ਸ਼ੁਰੂ ਸ਼ੁਰੂ ਵਿਚ ਜਦੋਂ ਵੀ ਕੋਈ ਅਜਿਹੀ ਕੁਦਰਤੀ ਘਟਨਾ ਵਾਪਰ ਜਾਂਦੀ ਸੀ, ਜੋ ਮਨੁੱਖੀ ਮਨ ਦੀ ਪਕੜ ਤੋਂ ਬਾਹਰ ਹੁੰਦੀ, ਉਸ ਨੂੰ ਹੀ ਕਰਾਮਾਤ ਸਮਝ ਲਿਆ ਜਾਂਦਾ ਸੀ। ਜਿਵੇਂ ਦਿਨ ਅਤੇ ਰਾਤ ਹੋ ਜਾਣਾ, ਬੱਦਲ ਜਾਂ ਬਾਰਿਸ਼ ਹੋ ਜਾਣੀ, ਹਨੇਰੀ, ਤੂਫਾਨ, ਹੜ੍ਹ ਜਾਂ ਭੂਚਾਲ ਆ ਜਾਣੇ, ਜਾਂ ਹੈਜਾ, ਚੇਚਕ, ਪਲੇਗ ਆਦਿ ਬੀਮਾਰੀਆਂ ਦਾ ਫੈਲ ਜਾਣਾ। ਜਿਵੇਂ ਜਿਵੇਂ ਮਨੁੱਖ ਦਾ ਵਾਹ ਵਾਸਤਾ ਇਹਨਾਂ ਘਟਨਾਵਾਂ ਨਾਲ ਅਕਸਰ ਪੈਣ ਲਗ ਪਿਆ ਅਤੇ ਮਨੁੱਖ ਇਹਨਾਂ ਤੋਂ ਡਰਨ ਨਾਲੋਂ ਇਹਨਾਂ ਨੂੰ ਝੱਲਣ ਦਾ ਆਦੀ ਜਾਂ ਭੇਤੀ ਹੋ



ਗਿਆ, ਤਾਂ ਉਸਨੇ ਅਜਿਹੀਆਂ ਘਟਨਾਵਾਂ ਨੂੰ ਕਰਾਮਾਤ ਦੀ ਲਿਸਟ ਚੋਂ ਕੱਢਕੇ, ਕਹਿਰ, ਕਰੋਪੀ ਜਾਂ ਕਿਰਪਾ ਦੀ ਲਿਸਟ ਵਿਚ ਪਾ ਲਿਆ।

ਜਿਉਂ ਜਿਉਂ ਦਿਮਾਗ ਤੇਜ਼ ਹੁੰਦਾ ਗਿਆ ਮਨੁੱਖ ਨੇ ਇਹਨਾਂ ਤੋਂ ਬਚਣ ਲਈ ਉਪਾਅ ਕਰਕੇ, ਡਰਨਾ ਘੱਟ ਕਰ ਦਿਤਾ। ਅੱਗੇ ਚੱਲਕੇ ਜਦੋਂ ਕੁਝ ਤੇਜ਼ ਬੁਧੀ ਵਾਲੇ ਮਨੁੱਖ ਕੋਈ ਅਜਿਹੀ ਚੀਜ ਬਣਾ ਲੈਂਦੇ, ਜਿਸਨੂੰ ਦੇਖਕੇ ਉਸਦੇ ਸਾਥੀ ਹੈਰਾਨ ਹੋ ਜਾਂਦੇ, ਤਾਂ ਉਹ ਅਜਿਹੀਆਂ ਗੱਲਾਂ ਨੂੰ ਹੀ ਕਰਾਮਾਤ ਕਹਿਣ ਲੱਗ ਪਏ। ਅਤੇ ਹੁਣ ਤਕ ਵੀ ਇਹੋ ਕੁੱਝ ਹੋ ਰਿਹਾ ਹੈ। ਜਿਸ ਅਚੰਭੇ ਵਾਲੀ ਗੱਲ ਦੇ ਕਾਰਨਾਂ ਦੀ ਮਨੁੱਖ ਨੂੰ ਸਮਝ ਆ ਜਾਂਦੀ ਹੈ, ਉਹ ਕਦੇ ਵੀ ਉਸਨੂੰ ਕਰਾਮਾਤ ਨਹੀਂ ਕਹਿੰਦਾ। ਉਦਾਹਰਨ ਲਹੀ ਜਾਦੂ ਦਾ ਸ਼ੋਅ ਦੇਖ ਚੁੱਕੇ ਦਰਸ਼ਕਾਂ ਨੂੰ ਪੁੱਛੋ ਤਾਂ 70, 80 ਪ੍ਰਤੀਸ਼ਤ ਇਹੋ ਕਹਿਣਗੇ ਕਿ ਇਸ ਵਿਚ ਕਰਾਮਾਤ, ਸ਼ਕਤੀ ਜਾਂ ਸਿਧਿ ਦਾ ਹੱਥ ਹੈ। ਪਰ ਜੇ ਉਹਨਾਂ ਨੂੰ ਮੋੜ ਕੇ ਬਿਠਾ ਲਉ ਅਤੇ ਇਕ ਇਕ ਚੀਜ਼ ਬਿਨਾ ਲੁਕੋਏ, ਕਰਕੇ ਦਿਖਾ ਦਿਉ, ਤਾਂ ਕੋਈ ਕਾਰਨ ਨਹੀਂ ਕਿ ਉਹ ਇਸ ਨੂੰ ਕਰਾਮਾਤ ਕਹਿਣ।

ਅੱਜ ਕੱਲ ਕੋਈ ਵੀ ਬੰਦਾ ਰੇਡੀਓ, ਟੀ. ਵੀ., ਫਿਲਮ, ਐਕਸ-ਰੇ, ਬਿਜਲੀ ਦੇ ਸਮਾਨ, ਜਹਾਜ਼ ਜਾਂ ਅਪਰੇਸ਼ਨ ਰਾਹੀਂ ਅੱਖਾਂ ਬਦਲੀ ਕਰ ਦੇਣ ਨੂੰ, ਕਰਾਮਾਤ ਨਹੀਂ ਕਹਿੰਦਾ। ਪਰ ਇਹਨਾਂ ਹੀ ਸਿਧਾਂਤਾਂ ਰਾਹੀਂ ਅਜੇ ਵੀ ਜਦੋਂ ਕੋਈ ਗੱਲ ਛੁਪਾਕੇ ਕੀਤੀ ਜਾਂਦੀ ਹੈ, ਤਾਂ ਉਸਨੂੰ ਕਰਾਮਾਤ ਮੰਨ ਲਿਆ ਜਾਂਦਾ ਹੈ। ਜਿਵੇਂ ਨਿੰਮ ਦੀ ਟਾਹਣੀ ਨਾਲ ਮੰਤਰ ਪੜ੍ਹਕੇ ਮਨੁੱਖੀ ਬੀਮਾਰੀਆਂ ਦਾ ਇਲਾਜ ਕਰਨ ਨੂੰ ਕਰਾਮਾਤ ਮੰਨ ਲੈਂਦੇ ਹਾਂ, ਪਰ ਕੱਟੇ ਹੋਏ ਸਿਰ ਨੂੰ ਅਪਰੇਸ਼ਨ ਰਾਹੀਂ ਜੋੜ ਦੇਣ ਨੂੰ ਸਿਰਫ ਇਲਾਜ ਆਖ ਦਿੱਤਾ ਜਾਂਦਾ ਹੈ।

ਘੱਟ ਸ਼ਬਦਾਂ ਵਿਚ ਕਹੀਏ ਤਾਂ ਮਨੁੱਖੀ 'ਅਗਿਆਨਤਾ' ਕਰਕੇ ਹੀ ਕਰਾਮਾਤ ਦੀ ਹੋਂਦ ਕਾਇਮ ਹੈ। ਧਾਰਮਿਕ ਖੇਤਰ ਵਿਚ ਇਸ ਦੀਆਂ ਜੜ੍ਹਾਂ 'ਸ਼ਰਧਾ' ਕਾਰਨ ਡੂੰਘੀਆਂ ਲੱਗੀਆਂ ਹੋਈਆਂ ਹਨ, ਅਤੇ ਸਮਾਜਿਕ ਖੇਤਰ ਵਿਚ 'ਕਲਪਿਤ ਡਰ' ਇਸ ਨੂੰ ਕਾਇਮ ਰੱਖਣ ਵਿਚ ਮੁੱਖ ਤੌਰ ਤੇ ਜ਼ਿੰਮੇਵਾਰ ਹੈ। ਭਾਵੇਂ ਭਾਰਤ ਦਾ ਸੰਵਿਧਾਨ ਬਣਾਉਣ ਵਾਲੇ ਉਹਨਾਂ ਚਲਾਕ ਅੰਸਰਾਂ ਵੱਲੋਂ, ਇਸ ਦੀ ਦੁਰਵਰਤੋਂ ਨਾਲ ਮਾਨਸਿਕ ਸੋਸ਼ਣ ਕਰਨ ਵਾਰੇ ਸੁਚੇਤ ਸਨ, ਇਸੇ ਲਈ ਤਾਂਤਰਿਕਾਂ ਤੇ ਜੋਤਸ਼ੀਆਂ ਦੀ ਲੁੱਟ ਖਸੁੱਟ ਵਿਰੁਧ ਕਾਰਵਾਈ ਕਰਨ ਲਈ, 1954 ਦੇ ਐਕਟ ਦੀ ਧਾਰਾ 51A (h) ਅਨੁਸਾਰ ਇਸ ਧੰਦੇ ਤੇ ਰੋਕ ਲਾਈ ਜਾ ਸਕਦੀ ਹੈ। ਪਰ ਹੈਰਾਨੀ ਇਸ ਗੱਲ ਦੀ ਹੈ ਕਿ ਅੱਜ ਤੱਕ ਕਿਸੇ ਪਾਖੰਡੀ ਨੂੰ ਇਸ ਧਾਰਾ ਤਹਿਤ ਸਜਾ ਨਹੀਂ ਦਿੱਤੀ ਗਈ। ਦੇਵੇ ਵੀ ਕੌਣ? ਦੇਸ਼ ਦੇ ਸਰਵਉੱਚ ਅਹੁਦਿਆਂ ਤੇ ਬਿਰਾਜਮਾਨ ਵਿਅਕਤੀ ਵੀ ਕਰਾਮਾਤ ਦੇ ਨਾਉਂ ਤੋਂ ਕੰਬ ਜਾਂਦੇ ਹਨ।

ਇਸੇ ਤਰ੍ਹਾਂ ਦੇ ਵਿਚਾਰ ਡਾ: ਗੁਰਸ਼ਰਨਜੀਤ ਸਿੰਘ ਨੇ ਵੀ ਜਾਹਰ ਕੀਤੇ ਹਨ। ਲਿਖਦੇ ਹਨ, "ਅਜਿਹਾ ਨਹੀਂ ਕਿ ਸ਼ੋਸਣ ਦਾ ਸ਼ਿਕਾਰ ਕੇਵਲ ਅਨਪੜ੍ਹ ਹੀ ਹੁੰਦੇ ਹੋਣ, ਬਲਕਿ ਪੜ੍ਹੇ ਲਿਖੇ ਅਤੇ ਸੂਝਵਾਨ ਲੋਕ ਵੀ, ਮਾਨਸਿਕ ਸ਼ੋਸ਼ਣ ਦਾ ਸ਼ਿਕਾਰ ਹੋ ਜਾਂਦੇ ਹਨ। ਅਜਿਹਾ ਸ਼ੋਸਣ ਕਈ ਪ੍ਰਕਾਰ ਦੇ ਧਾਰਮਿਕ ਅੰਧ ਵਿਸ਼ਵਾਸਾਂ ਵਿਚ ਵੀ ਵਾਧਾ ਕਰ ਰਿਹਾ ਹੈ। ਸਾਈਂ ਬਾਬੇ ਦੇ ਝੂਠ ਦਾ ਪਰਦਾਫਾਸ਼ ਕਈ ਵੇਰ ਹੋ ਚੁੱਕਾ ਹੈ। ਪਰ ਫੇਰ ਵੀ ਉਸ ਦੇ ਚੇਲਿਆਂ ਵਿਚ ਮਾਨਯੋਗ ਜੱਜ ਅਤੇ ਮੰਤਰੀ, ਮੁੱਖ ਮੰਤਰੀ, ਪ੍ਰਧਾਨ

ਮੰਤਰੀ ਤਕ ਵੀ ਸ਼ਾਮਲ ਹਨ।"

ਬੱਚਿਆਂ ਦੇ ਸ਼ੋਸ਼ਣ ਸੰਬੰਧੀ ਅੱਗੇ ਲਿਖਦੇ ਹਨ,"ਸੰਵਿਧਾਨਕ ਅਧਿਕਾਰਾਂ ਅਤੇ ਸਿੱਖੀ ਦੀ ਭਾਵਨਾ ਤੋਂ ਉਲਟ, ਅਤੇ ਸੇਵਾ ਦੇ ਨਾਂ ਹੇਠ, ਸਾਧਾਂ ਸੰਤਾਂ ਨੂੰ ਅੰਨ੍ਹੇਵਾਹ ਬੱਚੇ ਭੇਟਾ ਕੀਤੇ ਜਾ ਰਹੇ ਹਨ, ਯਤੀਮ ਖਾਨਿਆਂ ਦੇ ਬੱਚਿਆਂ ਪਾਸੋਂ ਭੀਖ ਮੰਗਵਾਈ ਜਾ ਰਹੀ ਹੈ, ਬੱਚਿਆਂ ਤੋਂ ਕੀਰਤਨ ਜਾਂ ਕਵੀਸ਼ਰੀ ਆਦਿ ਕਰਵਾਕੇ, ਉਹਨਾਂ ਦੇ ਮਾਪੇ ਜਾਂ ਸੰਸਥਾਵਾਂ ਆਰਥਿਕ ਲਾਭ ਲੈ ਰਹੀਆਂ ਹਨ।"

ਦਸੰਬਰ 2001 ਦੇ ਅੰਕ ਵਿਚ ਗਿਆਨੀ ਧਰਮ ਸਿੰਘ ਭੰਖਰਪੁਰ ਲਿਖਦੇ ਹਨ, "ਭਾਰਤੀ ਇਤਿਹਾਸ ਦਾ ਇਕ ਇਕ ਅੱਖਰ ਪੜ ਕੇ ਦੇਖ ਲਉ , ਕਿਸੇ ਸਮੇਂ ਵੀ ਇਹਨਾਂ ਤੰਤਰਾਂ, ਮੰਤਰਾਂ ਤੇ ਚਮਤਕਾਰਾਂ ਨੇ ਕੋਈ ਸੁਨਹਿਰੀ ਇਤਿਹਾਸ ਨਹੀਂ ਸਿਰਜਿਆ। ਬਾਬਰ ਦੇ ਹੱਲੇ ਵੇਲੇ ਕਲਾਮ ਪੜੇ ਗਏ, ਮੰਤਰ ਉਚਾਰੇ ਗਏ, ਪਰ ਨਾ ਕੋਈ ਧਾੜਵੀ ਅੰਨ੍ਹਾ ਹੋਇਆ ਨਾ ਭਸਮ, ਨਾ ਤੋਪ ਰੁਕੀ ਨਾ ਤੀਰ। ਗੁਰੂਆਂ ਅਤੇ ਸਿੱਖਾਂ ਨੇ ਅਨੇਕਾਂ ਤਸੀਹੇ ਸਹੇ, ਪਰ ਨਾ ਕਰਾਮਾਤ ਦਿਖਾਈ, ਨਾ ਚਮਤਕਾਰ ਕੀਤਾ। ਅੱਜ ਕੱਲ ਝੂਠੇ ਚਮਤਕਾਰਾਂ ਨੂੰ ਫਿਲਮਾ ਕੇ, ਟੈਲੀਵੀਜਨ ਰਾਹੀਂ,ਮਿਥਿਹਾਸ ਦੀਆਂ ਮੁਰਦਾ ਕਹਾਣੀਆਂ ਵਿਚ, ਜਾਨ ਪਾਉਣ ਦੇ ਯਤਨ ਕੀਤੇ ਜਾ ਰਹੇ ਹਨ।"

ਸੁਖਮੰਦਰ ਸਿੰਘ ਖੋਸਾਪਾਂਡੋ ਲਿਖਦੇ ਹਨ, "ਗੁਰੂ ਸਾਹਿਬਾਨ ਕੋਈ ਅਵਤਾਰ ਨਹੀਂ ਸਨ, ਪਰ ਅਸੀਂ ਉਹ ਸਾਰੀਆਂ ਕਰਾਮਾਤਾਂ ਗੁਰੂਆਂ ਨਾਲ ਜੋੜ ਕੇ ਬੈਠ ਗਏ ਹਾਂ, ਜਿਨਾਂ ਦੇ ਗੁਰੂ ਸਾਹਿਬ ਆਪ ਵਿਰੋਧੀ ਸਨ। ਇਹ ਸਭ ਕੁਝ ਕੀਤਾ ਹੈ ਸਾਡੇ ਅਨਪੜ ਭਾਈਆਂ ਤੇ ਉਹਨਾਂ ਪ੍ਰਚਾਰਕਾਂ ਨੇ, ਜਿੰਨ੍ਹਾਂ ਨੂੰ ਸਿਖੀ ਦੀ ਹੀ ਅਜੇ ਤਕ ਠੀਕ ਸੋਝੀ ਨਹੀਂ।"

ਭਾਵੇਂ ਸੁਖਮੰਦਰ ਸਿੰਘ ਦੀ ਗੱਲ ਸੋਲਾਂ ਆਨੇ ਸਹੀ ਹੈ, ਪਰ ਗਹਿਰਾਈ 'ਚ ਸੋਚੀਏ ਤਾਂ ਇਹਨਾਂ ਅਨਪੜ ਭਾਈਆਂ ਨੂੰ ਲਾਉਣ, ਹਟਾਉਣ ਜਾਂ ਰੋਕਣ ਦੀ ਜ਼ਿੰਮੇਵਾਰੀ ਕਿਸ ਦੀ ਹੈ? ਕੀ ਰੋਕਣ ਵਾਲਿਆਂ ਦੇ ਕਿਸੇ ਨੇ ਹੱਥ ਜਾਂ ਮੂੰਹ ਫੜੇ ਹੋਏ ਹਨ। ਇਸ ਤੇ ਨਿਗਾਹ ਰੱਖਣ ਲਈ ਪਿੰਡ ਦੇ ਗੁਰਦੁਆਰੇ ਤੋਂ ਲੈ ਕੇ, ਧੁਰ ਅਕਾਲ ਤਖਤ ਤਕ, ਇਕ ਲੰਬੀ ਚੇਨ ਹੈ। ਜੇ ਇਹ ਵੀ ਸਾਰੇ ਇਕੋ ਵੇਲ ਨਾਲੋਂ ਟੁੱਟੇ ਹੋਏ ਹਨ ਤਾਂ ਸੁਧਾਰ ਦੀ ਆਸ ਕਿਸ ਤੋਂ ਕਰੀਏ? ਪਰ ਨਹੀਂ, ਕਾਰਨ ਹੋਰ ਵੀ ਹਨ।

ਸਭ ਤੋਂ ਪਹਿਲੀ ਗੱਲ ਇਹ ਹੈ ਕਿ ਸਿਖ ਮੱਤ ਨੇ ਕਰਾਮਾਤ ਦੀ ਵੇਲ ਨੂੰ ਮੁੱਢੋਂ ਨਹੀਂ ਪੁਟਿਆ, ਸਿਰਫ ਛਾਂਗਿਆ ਹੈ। ਭਾਵ ਇਸ ਦੀ ਹੋਂਦ ਤੋਂ ਇਨਕਾਰ ਨਹੀਂ ਕੀਤਾ, ਸਿਰਫ ਵਰਤੋਂ ਤੇ ਰੋਕ ਲਾਈ ਹੈ। ਭਲਾ ਇਹ ਕਿਵੇਂ ਹੋ ਸਕਦਾ ਹੈ ਕਿ ਏਨਾ ਵਧੀਆ ਹਥਿਆਰ ਕਿਸੇ ਕੋਲ ਪਿਆ ਹੋਵੇ, ਤੇ ਉਸਦੀ ਵਰਤੋਂ ਨਾ ਕਰੇ। ਅਸਲ ਵਿਚ ਜਦੋਂ ਕੋਈ ਹਥਿਆਰ ਕਿਸੇ ਕੋਲ ਹੈ, ਤਾਂ ਇਸ ਦੀ ਵਰਤੋਂ, ਬਿਨਾਂ ਵਰਤਿਆਂ ਵੀ ਹੋ ਰਹੀ ਹੈ। ਕਿਉਂਕਿ ਇਸ ਰਾਹੀਂ ਪੈਣ ਵਾਲਾ ਡਰ ਜਾਂ ਪ੍ਰਭਾਵ, ਆਪਣਾ ਅਸਰ ਪਹਿਲਾਂ ਹੀ ਦਿਖਾ ਰਿਹਾ ਹੈ। ਜਿਸ ਦੇ ਕੋਲ ਹਥਿਆਰ ਹੋਵੇ, ਉਸ ਦਾ ਨਾਉਂ ਕਤਲ ਦੇ ਕੇਸ ਵਿਚ ਪੈਣ ਦੇ ਚਾਂਸ ਵਧੇਰੇ ਹੋਣ ਕਰਕੇ ਇਸ ਦਾ ਉਲਟਾ ਅਸਰ ਵੀ ਪੈ ਸਕਦਾ ਹੈ। ਇਸ ਦੀ ਉਦਾਹਰਨ ਈਰਾਕ ਨਾਲੋਂ ਵਧੀਆ ਕਿਹੜੀ ਹੋ ਸਕਦੀ ਹੈ, ਜਿਥੇ ਪ੍ਰਮਾਣੂ ਹਥਿਆਰ ਹੋਣ ਦੇ ਸ਼ੱਕ ਨੇ ਹੀ, ਇਕ ਦੇਸ਼ ਦਾ ਕਚੂੰਮਰ ਕੱਢ ਦਿੱਤਾ।

ਗੁਰਬਾਣੀ ਵਿਚ ਕਈ ਗੱਲਾਂ ਦਾ ਦੋ ਟੁੱਕ ਫੈਸਲਾ ਦਿਤਾ ਗਿਆ ਹੈ। ਜਿਵੇਂ



ਬਹੁ ਰੱਬਵਾਦ ਤੋਂ ਇਕ ਰੱਬ ਨੂੰ ਮਾਨਤਾ, ਮਨੂਵਾਦੀ ਤੰਤਰ ਮੰਤਰ, ਜਾਤ ਪਾਤ ਅਤੇ ਅਵਤਾਰਵਾਦ ਦਾ ਖੰਡਨ, ਊਚ ਨੀਚ ਅਤੇ ਮੂਰਤੀ ਪੂਜਾ ਦਾ ਖੰਡਨ ਆਦਿ। ਪਰੰਤੂ ਕਰਾਮਾਤ ਸਬੰਧੀ ਤਾਂ ਫੈਸਲਾ ਹੀ ਦੋ ਟੁੱਕ ਨਹੀਂ। ਇਹ ਗੱਲ ਵੱਖਰੀ ਹੈ ਕਿ ਸਪਸ਼ਟ ਫੈਸਲਿਆਂ ਤੇ ਵੀ ਅਸੀਂ ਮਨ ਮਰਜੀ ਅਤੇ ਹੁਕਮ ਅਦੂਲੀ ਕਰ ਜਾਂਦੇ ਹਾਂ।

ਦੂਸਰੀ ਗੱਲ ਇਹ ਕਿ ਅਸਲ ਵਿਚ ਰੱਬ ਦਾ ਹੀ ਦੂਸਰਾ ਨਾਉਂ ਕਰਾਮਾਤ ਹੈ। ਮਨੁੱਖ ਨੇ ਦੇਵੀ ਦੇਵਤਿਆਂ ਵਾਰੇ ਜੋ ਕਲਪਨਾ ਕੀਤੀ ਹੈ, ਉਸ ਵਿਚੋਂ ਜੇ ਕਰਾਮਾਤ ਬਾਹਰ ਕੱਢ ਦੇਈਏ, ਤਾਂ ਖਾਲੀ ਦੇਵਤੇ ਕਿਸ ਕੰਮ ਦੇ! ਅਸੀਂ ਰੱਬ ਵੀ ਕਰਾਮਾਤੀ ਸ਼ਕਤੀਆਂ ਵਾਲਾ ਹੀ ਸਿਰਜਿਆ ਹੈ। ਕਰਾਮਾਤ ਵਿਹੂਣਾ ਰੱਬ ਵੀ ਕਿਸੇ ਦਾ ਕੀ ਸੰਵਾਰ ਸਕਦਾ ਹੈ? ਰੱਬ ਜਾਂ ਦੇਵਤਿਆਂ ਦੀਆਂ ਗੱਲਾਂ ਕਰਨ ਵਾਲਾ ਧਰਮ ਵੀ ਕਰਾਮਾਤਾਂ ਤੋਂ ਸੱਖਣਾ ਰਹਿਕੇ, ਕਿਵੇਂ ਵਧ ਫੁੱਲ ਸਕਦਾ ਹੈ? ਤੇ ਅੱਗੋਂ ਧਰਮ ਦੇ ਠੇਕੇਦਾਰ, ਜੇਕਰ ਧਰਮ ਦੀ ਸ਼ਕਤੀ ਦਾ ਡਰਾਵਾ, ਅਤੇ ਆਪਣੇ ਕੋਲ ਹੋਣ ਵਾਲੀ ਕਿਸੇ ਗੈਬੀ ਸ਼ਕਤੀ ਦਾ ਵਿਖਾਵਾ ਜਾਂ ਦਾਅਵਾ ਨਾ ਕਰਨ, ਤਾਂ ਉਹਨਾਂ ਦੀ ਗੱਲ ਵੀ ਕੌਣ ਸੁਣੇ? ਇਸ ਤੋਂ ਵੀ ਅੱਗੇ ਜਿੰਨਾਂ ਚਿਰ ਮਨੁੱਖੀ ਮਨ ਵਿਚੋਂ ਕਿਸੇ ਕਰਾਮਾਤ ਦਾ ਸੰਕਲਪ ਜਾਂ ਇਸ ਪ੍ਰਤੀ ਵਿਸ਼ਵਾਸ ਕਾਇਮ ਹੈ, ਅਸੀਂ ਓਨਾ ਚਿਰ ਕਰਾਮਾਤ ਦੇ ਸੁਹਾਨੇ ਸੁਪਨੇ ਦੇਖੇ ਬਿਨਾ ਰਹਿ ਨਹੀਂ ਸਕਦੇ।

ਇਸ ਜਾਦੂਮਈ ਵਿਸ਼ਵਾਸ ਨੂੰ ਖਤਮ ਕਰਨ ਲਈ, ਕਿਸੇ ਸਮੇਂ ਚਾਰਵਾਕ ਅਤੇ ਮਹਾਤਮਾ ਬੁੱਧ ਨੇ ਕੋਸ਼ਿਸ਼ ਕੀਤੀ ਸੀ, ਅਤੇ ਹੁਣ ਤਰਕਸ਼ੀਲ ਕਰ ਰਹੇ ਹਨ। ਪਰ ਸਾਡੇ ਗੁਰੂਆਂ ਜਾਂ ਗੁਰਬਾਣੀ ਨੇ ਅਜਿਹਾ ਕੁੱਝ ਨਹੀਂ ਕੀਤਾ, ਸਗੋਂ ਜਾਣੇ ਅਣਜਾਣੇ ਵਿਚ ਸਿਖ ਮੱਤ ਨਾਲ ਅਨੇਕਾਂ ਕਥਾ ਕਹਾਣੀਆਂ ਜੋੜ ਕੇ ਇਸ ਵਿਸ਼ਵਾਸ ਨੂੰ ਹੋਰ ਪੱਕਾ ਕੀਤਾ ਹੈ। ਹਿੰਦੂ ਮੱਤ ਦੀਆਂ ਕੁਝ ਕਰਾਮਾਤਾਂ ਦਾ ਜਿਕਰ ਮੈਂ ਆਪਣੀ ਕਿਤਾਬ 'ਆਦਮ ਤੋਂ ਅੱਜ ਤੱਕ' ਵਿਚ ਕਰ ਚੁੱਕਾ ਹਾਂ। ਏਥੇ ਸਿੱਖ ਮੱਤ ਦੀਆਂ ਕਰਾਮਾਤਾਂ ਦਾ ਜਿਕਰ ਕਰਨਾ ਹੀ ਠੀਕ ਰਹੇਗਾ। ਇਹ ਕਰਾਮਾਤਾਂ ਭਾਵੇਂ ਗੁਰੂਆਂ ਨੇ ਕੀਤੀਆਂ, ਜਾਂ ਸੇਵਕਾਂ ਨੇ ਉਹਨਾਂ ਦੇ ਨਾਵਾਂ ਨਾਲ ਜੋੜ ਦਿੱਤੀਆਂ, ਪਰ ਇਹ ਹਰ ਪੱਖੋਂ ਪਰਵਾਨਤ ਅਤੇ ਮਨਜ਼ੂਰਸ਼ੁਦਾ ਹਨ।

ਗੁਰੂ ਨਾਨਕ ਦੇਵ ਤੋਂ ਹੀ ਸ਼ੁਰੂ ਕਰਦੇ ਹਾਂ। ਭਾਵੇਂ ਇਹ ਗੱਲ ਉਹਨਾਂ ਦੇ ਜੀਵਨ ਕਾਲ ਤੋਂ ਬਾਅਦ ਹੀ ਪ੍ਰਚਾਰੀ ਗਈ ਹੋਵੇ ਪਰ ਉਹਨਾਂ ਦੀ ਫੋਟੋ ਦੇ ਪਿਛਲੇ ਪਾਸਿਓਂ ਫੁੱਟ ਰਹੀਆਂ ਪ੍ਰਕਾਸ਼ ਦੀਆਂ ਕਿਰਨਾਂ ਅਤੇ ਉਸ ਵਿਚ ਲਿਖੀ ਹੋਈ ਤੁਕ 'ਮਿਟੀ ਧੁੰਦ ਜੱਗ ਚਾਨਣ ਹੋਆ' ਤੋਂ ਇਹ ਗੱਲ ਸਭ ਦੇ ਮਨਾਂ ਵਿਚ ਇਸ ਤਰ੍ਹਾਂ ਬੈਠ ਚੁੱਕੀ ਹੈ, ਜਿਵੇਂ ਗੁਰੂ ਨਾਨਕ ਦੇ ਜਨਮ ਲੈਣ ਨਾਲ ਹੀ ਕੋਈ ਚਮਤਕਾਰ ਹੋ ਗਿਆ ਹੋਵੇ। ਸਕੂਲ ਪੜਨ ਭੇਜੇ ਤਾਂ ਮਾਸਟਰ ਨੂੰ ਹੀ ਪੜਾਅ ਆਏ। ਇਸ ਕਥਨ ਤੋਂ ਕਈ ਤਾਂ ਇਹ ਪ੍ਰਭਾਵ ਲੈਂਦੇ ਹਨ ਕਿ ਉਹ ਹਜ਼ਰਤ ਮੁਹੰਮਦ ਵਾਂਗ, ਅਨਪੜ ਰਹਿ ਕੇ ਵੀ ਯਾਦਗਾਰੀ ਕੰਮ ਕਰ ਗਏ। ਪਰ ਕਈ ਪੜੇ ਲਿਖੇ ਉਹਨਾਂ ਦੀਆਂ ਲਿਖਤਾਂ ਤੋਂ ਇਹ ਅੰਦਾਜਾ ਲਾਉਂਦੇ ਹਨ ਕਿ ਇਹ ਕੰਮ ਵੇਦ ਪੁਰਾਣ ਆਦਿ ਗ੍ਰੰਥਾਂ ਅਤੇ ਕਈਆਂ ਭਾਸ਼ਾਵਾਂ ਦੇ ਗਿਆਤਾ ਹੋਣ ਤੋਂ ਬਿਨਾਂ ਕੋਈ ਕਰ ਹੀ ਨਹੀਂ ਸਕਦਾ। ਤੇ ਕਈ ਉਹਨਾਂ ਨੂੰ ਕਪਿਲ ਅਤੇ ਵਾਸਦੇਵ ਆਦਿਕ ਮੁਨੀਆਂ ਵਾਂਗ ਧੁਰੋਂ ਪੜਿਆ ਪੜਾਇਆ ਹੀ ਆਇਆ ਮੰਨਦੇ ਹਨ।

ਜਦੋਂ ਪਸ਼ੂ ਚਾਰਨ ਜੋਗੇ ਹੋਏ ਤਾਂ ਦੁਪਹਿਰ ਵੇਲੇ ਦਰਖਤ ਹੇਠ ਸੌਂ ਗਏ। ਦਿਨ ਢਲ ਗਿਆ ਤਾਂ ਵੀ ਦਰਖਤ ਦੀ ਛਾਂ ਉਥੇ ਹੀ ਰਹੀ। ਸ਼ਾਇਦ ਕਿਸੇ ਦਿਨ ਫੇਰ ਏਦਾਂ ਹੀ ਲੇਟਿਆਂ ਤੇ ਧੁੱਪ ਆ ਗਈ ਤਾਂ ਇਕ ਸੱਪ ਨੇ, ਜੋ ਵਿਸ਼ਨੂੰ ਵਾਲਾ ਹਜਾਰ ਸਿਰ ਵਾਲਾ ਨਹੀਂ, ਆਕੇ ਸਿਰ ਤੇ ਛਾਂ ਕਰੀ ਰੱਖੀ। ਸ਼ਾਇਦ ਏਸੇ ਦਿਨ, ਅੱਖ ਲੱਗੀ ਤੋਂ ਪਸ਼ੂ ਕਿਸੇ ਦਾ ਖੇਤ ਚਰ ਗਏ। ਜਦੋਂ ਮੋਹਤਬਰ ਬੰਦਿਆਂ ਨੇ ਜਾ ਕੇ ਮੌਕਾ ਦੇਖਿਆ ਤਾਂ ਖੇਤ ਹਰਾ ਭਰਿਆ ਸੀ। ਪਤਾ ਨਹੀਂ ਖੇਤ ਵਾਲੇ ਨੇ ਹੀ ਅਸਲ ਨੁਕਸਾਨ ਨਾਲੋਂ ਵੱਧ ਹੋਣ ਦਾ ਰੌਲਾ ਦਿੱਤਾ ਹੋਵੇ, ਜਾਂ ਲੋਕਾਂ ਨੇ ਬੱਚਾ ਜਾਣ ਕੇ ਮਾਲਕ ਨੂੰ ਹੀ ਝਿੜਕ ਦਿਤਾ ਹੋਵੇ, ਬਈ ਤਾਂ ਕੀ ਹੋ ਗਿਆ, ਜੇ ਪਸ਼ੂ ਮੂੰਹ ਮਾਰਗੇ, ਚਾਰ ਦਿਨ 'ਚ ਫਸਲ ਫੇਰ ਫੁੱਟ ਆਊ।

ਸੁਲਤਾਨਪੁਰ ਵੇਈਂ ਨਦੀ ਚੋਂ ਨਦੀਆਂ ਦਾ ਰਾਜਾ ਵਰੁਣ ਦੇਵਤਾ, ਗੁਰੂ ਜੀ ਨੂੰ ਸੱਚਖੰਡ ਵੀ ਲੈ ਗਿਆ ਸੀ। ਪੁਰਾਣਾ ਅਨੁਸਾਰ ਪ੍ਰਿਥਵੀ ਅਤੇ ਸੂਰਜ ਲੋਕ ਦੇ ਵਿਚਕਾਰ ਰਹਿਣ ਵਾਲੇ ਅਠਾਸੀ ਹਜ਼ਾਰ ਦੇਵਤੇ, ਜਿੰਨ੍ਹਾਂ ਨੂੰ ਸਿੱਧ ਆਖਦੇ ਹਨ, ਨਾਲ ਗੁਰੂ ਜੀ ਨੇ ਗੋਸ਼ਟੀ ਕੀਤੀ। ਸ਼ਾਇਦ ਸੱਚਖੰਡ ਜਾਣ ਵੇਲੇ ਹੀ ਰਾਹ ਵਿਚ ਉਨ੍ਹਾਂ ਨੂੰ ਮਿਲੇ ਹੋਣ।

ਚੋਹਾ ਸਾਹਿਬ ਵਿਖੇ ਭਗਤੂ ਸਿੱਖ ਦੀ ਬੇਨਤੀ ਮੰਨ ਕੇ, ਇਕ ਪੱਥਰ ਚੁਕਿਆ ਤੇ ਹੇਠੋਂ ਜਲ ਪ੍ਰਵਾਹ ਜਾਰੀ ਕੀਤਾ। ਜੋਹੜ ਸਾਹਿਬ ਵਿਖੇ ਮਾਹੀਆ ਗੁੱਜਰ ਦੀ ਬੇਨਤੀ ਮੰਨ ਕੇ ਵੀ ਪੱਥਰ ਚੁਕ ਕੇ ਪਾਣੀ ਕੱਢਿਆ। ਪਰ ਜਦੋਂ ਮਰਦਾਨੇ ਨੂੰ ਪਿਆਸ ਲੱਗੀ ਤਾਂ ਪੀਰ ਹਸਨ ਅਬਦਾਲ ਨੇ, ਪਾਣੀ ਦੇਣ ਤੋਂ ਕੋਰਾ ਜਵਾਬ ਦੇ ਦਿਤਾ। ਸ਼ਾਇਦ ਮਿਹਣਾ ਵੀ ਮਾਰਿਆ ਹੋਣੈ ਕਿ ਤੇਰਾ ਗੁਰੂ ਤੇਰੇ ਲਈ ਪੱਥਰ ਚੁੱਕ ਕੇ ਪਾਣੀ ਕਿਉਂ ਨਹੀਂ ਕੱਢ ਦਿੰਦਾ। ਪਰ ਬਾਬੇ ਨੇ ਉਸਦਾ ਉਤਰ ਇਸ ਤਰ੍ਹਾਂ ਦਿਤਾ ਹੋਣੈ ਕਿ ਤਲਾਅ ਦਾ ਪਾਣੀ ਹੀ ਆਪਣੇ ਵੱਲ ਖਿੱਚ ਲਿਆ। ਪੀਰ ਨੂੰ ਗੁੱਸਾ ਆਇਆ ਤਾਂ ਉਸਨੇ ਪਹਾੜ ਜਾਂ ਪਹਾੜ ਜਿੱਡਾ ਪੱਥਰ ਹੀ ਰੋੜ੍ਹ ਦਿੱਤਾ। ਬਾਬਾ ਕਿਹੜਾ ਘੱਟ ਸੀ। ਉਸਨੇ ਪੰਜੇ ਨਾਲ ਰੋਕ ਲਿਆ। ਪਰ ਪੰਜਾ ਜ਼ਰੂਰ ਪੱਥਰ ਵਿਚ ਖੁਭ ਗਿਆ। ਪੰਜੇ ਦਾ ਨਿਸ਼ਾਨ ਅਜੇ ਵੀ ਉਵੇਂ ਦਿਸਦਾ ਹੈ।

ਦੀਪਾਲਪੁਰ ਲਾਗੇ ਜਦੋਂ ਸੁੱਕੇ ਪਿੱਪਲ ਹੇਠਾਂ ਜਾਂ ਬੈਠੇ, ਤਾਂ ਪਿੱਪਲ ਹਰਾ ਹੋ ਗਿਆ। ਇਸਦੇ ਲਾਗੇ ਹੀ ਨੂਰੀ ਨਾਂ ਦੇ ਕੋਹੜੀ ਦਾ ਰੋਗ ਦੂਰ ਕੀਤਾ। ਯੂ. ਪੀ. ਵਿਚ ਜਾ ਕੇ ਮਰਦਾਨੇ ਨੂੰ ਭੁੱਖ ਲੱਗੀ, ਤਾਂ ਜੰਗਲ ਵਿਚ ਇਕ ਰੀਠੇ ਦੇ ਬੂਟੇ ਤੋਂ ਰੀਠੇ ਖਵਾਏ, ਜੋ ਮਿਠੇ ਲੱਗੇ। ਲੱਗੇ ਹੀ ਨਹੀਂ, ਹੋਣਗੇ ਵੀ ਮਿਠੇ। ਕੰਗਣਪੁਰ ਦੇ ਲੋਕਾਂ ਨੇ ਸੇਵਾ ਨਾ ਕੀਤੀ ਤਾਂ ਬਚਨ ਕੀਤਾ 'ਵਸਦੇ ਰਹੋ'। ਪਰ ਮਾਣਕ ਦੇਕੇ ਪਿੰਡ ਦੇ ਲੋਕਾਂ ਨੇ ਚੰਗੀ ਸੇਵਾ ਕੀਤੀ ਤਾਂ ਬਚਨ ਕੀਤਾ 'ਉਜੜ ਜਾਓ'। ਇਕ ਬਚਨ ਭਵਿੱਖ ਦਾ ਹਾਲ ਦੱਸਣ ਵਾਲਾ ਵੀ ਕੀਤਾ ਸੀ ਕਿ 'ਆਵਨਿ ਅਠਤਰੇ,ਜਾਨਿ ਸਤਾਨਵੇ....।" ਪਰ ਇਸ ਦਾ ਅਜੇ ਤਕ ਰੋਲ ਘਚੋਲਾ ਪਿਆ ਫਿਰਦਾ ਹੈ।

ਗੁਰੂ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਵੀ ਇਕ ਪੱਥਰ ਤੇ ਬੈਠਕੇ ਰਾਵੀ ਪਾਰ ਕਰ ਗਏ ਸਨ। ਸ਼ਾਇਦ ਇਹ ਪੱਥਰ ਰਾਮ ਚੰਦਰ ਵਾਲੇ ਹੀ ਹੋਣ, ਜਿਨ੍ਹਾਂ ਨਾਲ ਸਮੁੰਦਰ ਵਿਚ ਪੁਲ ਬਣਾਇਆ ਗਿਆ ਸੀ। ਕਹਿੰਦੇ ਨੇ ਕਿ ਇਹ ਪੱਥਰ ਡੁਬਦੇ ਨਹੀਂ। ਜੇ ਉਹੀ ਹੋਏ ਤਾਂ ਫੇਰ ਇਸ ਨੂੰ ਕਰਾਮਾਤ ਨਹੀਂ ਵੀ ਕਹਿ ਸਕਦੇ। ਜੇ ਨਾ ਹੋਏ ਤਾਂ



ਵੀ ਇਹ ਸ਼ੱਕ ਰਹੇਗਾ ਕਿ ਇਹ ਕਰਾਮਾਤ ਬਾਬੇ ਕਰਕੇ ਹੋਈ ਜਾਂ ਸ੍ਰੀ ਚੰਦ ਦੀ ਆਪਣੀ ਸੀ। ਆਖਰੀ ਸਮੇਂ ਗੁਰੂ ਜੀ ਦੀ ਦੇਹ ਨੂੰ ਸਮੇਟਣ ਦੇ ਢੰਗ ਬਾਰੇ, ਹਿੰਦੂ ਅਤੇ ਮੁਸਲਮਾਨਾਂ ਵਿਚ ਉਠੇ ਹੋਏ ਵਿਵਾਦ ਨੂੰ ਹੱਲ ਕਰਨ ਲਈ, ਗੁਰੂ ਜੀ ਨੇ ਆਖਰੀ ਕੌਤਕ ਦਿਖਾਇਆ ਅਤੇ ਆਪਣੀ ਦੇਹ ਸਮੇਤ ਹੀ ਸੱਚਖੰਡ ਨੂੰ ਚਲੇ ਗਏ।

ਤੀਸਰੇ ਗੁਰੂ ਨੇ ਗੋਇੰਦਵਾਲ ਵਿਖੇ ਇਕ ਕੋਠੜੀ ਵਿਚ ਤੇਈਆ ਤਾਪ ਕੈਦ ਕੀਤਾ ਸੀ, ਜਿਸ ਨੂੰ ਡੱਲਾ ਨਿਵਾਸੀ ਭਾਈ ਲਾਲੋ ਛੁਡਾ ਕੇ ਲੈ ਗਿਆ ਸੀ। ਇਹਨਾਂ ਦੇ ਵਰਦਾਨ ਕਰਕੇ ਹੀ ਇਕ ਸੁਨਿਆਰੀ ਨੂੰ ਬਿਰਧ ਅਵਸਥਾ ਵਿਚ ਔਲਾਦ ਪੈਦਾ ਹੋਈ ਸੀ। ਉਸਦੀ ਔਲਾਦ ਨੂੰ 'ਮਾਈ ਪੋਤਰੇ' ਦੇ ਨਾਉਂ ਨਾਲ ਬੁਲਾਇਆ ਜਾਂਦਾ ਹੈ। ਗੁਰੂ ਜੀ ਨੇ 84 ਪੌੜੀਆਂ ਵਾਲੀ ਇਕ ਬਾਉਲੀ ਬਣਾਈ। ਇਥੇ ਇਸ਼ਨਾਨ ਕਰਕੇ, ਹਰੇਕ ਪੌੜੀ ਤੇ ਜਪੁ ਜੀ ਸਾਹਿਬ ਦਾ ਪਾਠ ਕਰਨ ਨਾਲ 84 ਲੱਖ ਜੂਨਾਂ ਤੋਂ ਛੁਟਕਾਰਾਂ ਮਿਲਦਾ ਹੈ। ਅੰਮ੍ਰਿਤਸਰ ਵਿਖੇ ਚੌਥੇ ਗੁਰੂ ਵੱਲੋਂ ਬਣਵਾਏ ਹੋਏ ਸਰੋਵਰ ਵਿਚ ਦੁਖ ਭੰਜਨੀ ਬੇਰੀ ਵਾਲੇ ਘਾਟ ਤੇ ਨਹਾਉਣ ਨਾਲ ਇਕ ਕੋਹੜੀ ਠੀਕ ਹੋ ਗਿਆ ਸੀ।

ਪੰਜਵੇਂ ਗੁਰੂ ਨੇ ਬਹਿੜਵਾਲ ਵਿਖੇ ਹੇਮੇ ਚੌਧਰੀ ਦੇ ਖੂਹ ਦਾ ਪਾਣੀ ਮਿੱਠਾ ਕੀਤਾ। ਲਾਹੌਰ ਦੇ ਘੁਮਿਆਰ ਬੁੱਧੂ ਦਾ ਆਵਾ, ਕਿਸੇ ਸਿਖ ਦੇ ਬਚਨ ਹੋਣ ਕਾਰਨ ਕੱਚਾ ਰਹਿ ਗਿਆ। ਪਰ ਗੁਰੂ ਜੀ ਦੇ ਹੁਕਮ ਕਾਰਨ, ਇੱਟਾਂ ਪੱਕੀਆਂ ਦੇ ਭਾਅ ਵਿਕ ਗਈਆਂ। ਤਿਲੋਕੇ ਦੀ ਲੱਕੜ ਦੀ ਤਲਵਾਰ ਗੁਰੂ ਜੀ ਨੇ ਫੌਲਾਦੀ ਕਰ ਦਿੱਤੀ। ਜ਼ਿਲ੍ਹਾ ਲਾਹੌਰ ਦੇ ਪਿੰਡ ਜੰਬਰ ਵਿਖੇ, ਗੁਰੂ ਜੀ ਦੇ ਦੋ ਥੰਮ ਹਨ, ਜਿਨ੍ਹਾਂ ਨੂੰ ਛੂਹਣ ਨਾਲ ਲੋਕਾਂ ਦੇ ਦੁਖ ਦੂਰ ਹੁੰਦੇ ਹਨ।

ਅਕਬਰ ਦਾ ਹਾਜਰ ਜਵਾਬ ਮੰਤਰੀ ਬੀਰਬਲ, ਪਠਾਨਾਂ ਦੀ ਮੁਹਿੰਮ ਵਿਚ ਮਾਰਿਆ ਗਿਆ। ਕਿਉਂਕਿ ਜੰਗ ਲਈ ਜਾਣ ਸਮੇਂ ਉਸਨੇ ਖੱਤਰੀਆਂ ਦੇ ਹਰੇਕ ਘਰ ਤੋਂ ਇਕ ਰੁਪਿਆ ਟੈਕਸ ਉਗਰਾਹੀ ਦੀ ਆਗਿਆ ਲੈ ਕੇ, ਜਦੋਂ ਅੰਮ੍ਰਿਤਸਰ ਵਿਖੇ ਉਗਰਾਹੀ ਕਰਨੀ ਚਾਹੀ ਤਾਂ ਗੁਰੂ ਜੀ ਨੇ ਇਹ ਕਹਿਕੇ ਟੈਕਸ ਦੇਣ ਤੋਂ ਰੋਕ ਦਿੱਤਾ ਕਿ ਇਹ ਸਭ ਖੱਤਰੀ ਨਹੀਂ, ਸਿੱਖ ਹਨ। ਉਸਨੇ ਮੁਹਿੰਮ ਤੋਂ ਵਾਪਸ ਆ ਕੇ ਇਸ ਮਸਲੇ ਨਾਲ ਸਿੱਝਣ ਦੀ ਧਮਕੀ ਦਿਤੀ ਤਾਂ ਲੋਕ ਡਰ ਗਏ। ਪਰ ਗੁਰੂ ਜੀ ਨੇ ਆਖਿਆ ਸੀ ਕਿ ਬੀਰਬਲ ਮੁੜ ਕੇ ਨਹੀਂ ਆਵੇਗਾ। ਤੇ ਮੁੜਿਆ ਵੀ ਨਹੀਂ।

ਛੇਵੇਂ ਗੁਰੂ ਨੇ ਚਪਰਾੜ ਵਿਖੇ ਬਰਛਾ ਮਾਰਕੇ ਫੌਜ ਅਤੇ ਸੰਗਤ ਲਈ ਪਾਣੀ ਕੱਢਿਆ ਅਤੇ ਇਸੇ ਤਰ੍ਹਾਂ ਨਲੂਛੀ ਵਿਖੇ ਵੀ ਕੀਤਾ। ਸੰਗਰਾਣਾ ਸਾਹਿਬ ਵਿਖੇ ਮਾਈ ਸੁਲੱਖਣੀ ਨੇ ਪੁੱਤਰ ਦੀ ਦਾਤ ਮੰਗੀ, ਤਾਂ ਸੱਤ ਪੁੱਤਰ ਹੋਏ। ਹੁਣ ਸਾਰਾ ਪਿੰਡ ਹੀ ਸੁਲੱਖਣੀ ਦੀ ਔਲਾਦ ਹੈ। ਗੁੱਜਰਵਾਲ ਦੇ ਇਕ ਜੱਟ ਨੇ, ਗੁਰੂ ਜੀ ਨੂੰ ਆਪਣਾ ਬਾਜ ਦੇਣ ਤੋਂ ਇਨਕਾਰ ਕੀਤਾ। ਬਾਜ ਡੋਰਾ ਨਿਗਲ ਕੇ ਜਦੋਂ ਮਰਨ ਵਾਲਾ ਹੋ ਗਿਆ ਤਾਂ ਬਾਜ ਦੇ ਦਿਤਾ ਤੇ ਭੁੱਲ ਬਖਸ਼ਾਈ। ਗੁਰੂ ਜੀ ਨੇ ਆਪਣੇ ਵੱਡੇ ਸਪੁੱਤਰ ਬਾਬਾ ਗੁਰਦਿਤਾ ਜੀ ਨੂੰ ਵੀ ਅਜਿਹੀ ਸ਼ਕਤੀ ਦਿਤੀ ਹੋਵੇਗੀ, ਜੋ ਉਹਨਾਂ ਨੇ ਸਾਈਂ ਬੁੱਢਣ ਸ਼ਾਹ ਨੂੰ ਨਾਨਕ ਦਾ ਰੂਪ ਧਾਰਕੇ ਦਰਸ਼ਨ ਦਿਤੇ ਅਤੇ ਅਨੰਦਪੁਰ ਲਾਗੇ ਇਕ ਮਰੀ ਹੋਈ ਗਾਂ ਨੂੰ ਜਿਉਂਦਾ ਕੀਤਾ ਸੀ। ਅਤੇ ਲੰਬਵਾਲੀ ਵਿਖੇ ਇਕ ਸੱਪ ਨੂੰ ਮੁਕਤੀ ਦਿਤੀ।

ਸੱਤਵੇਂ ਗੁਰੂ ਨੇ ਗਲੋਟੀਆ ਖੁਰਦ ਵਿਖੇ ਇਕ ਪ੍ਰੇਮੀ ਦੀ ਅਰਾਧਨਾ ਤੇ ਅਚਾਨਕ ਦਰਸ਼ਨ ਦਿਤੇ। ਪਿੰਡ ਘੱਕਾ ਕੋਟਲੀ ਵਿਖੇ ਮੂਲੇ ਨੂੰ ਖਰਗੋਸ਼ ਦੀ ਜੂਨੀ ਤੋਂ ਮੁਕਤ ਕੀਤਾ।

ਹੁਸ਼ਿਆਰਪੁਰ ਤੋਂ ਦੱਖਣ ਵੱਲ ਇਕ ਥਾਂ ਸੁਕੀਆਂ ਵੇਲਾਂ ਹਰੀਆਂ ਕੀਤੀਆਂ।

ਅੱਠਵੇਂ ਗੁਰੂ ਦੇ ਚਰਨਾ ਦਾ ਜਲ ਪ੍ਰੇਮੀ ਸਿੱਖਾਂ ਵਲੋਂ ਬੰਗਲਾ ਸਾਹਿਬ, ਦਿਲੀ ਵਿਖੇ ਇਕ ਚੁਬੱਚੇ ਵਿਚ ਜਮਾਂ ਕਰਕੇ ਰੱਖਿਆ ਜਾਂਦਾ ਹੈ ਜਿਸ ਤੋਂ ਰੋਗੀਆਂ ਦੇ ਦੁੱਖ ਦੂਰ ਹੁੰਦੇ ਹਨ। ਪੰਜੋਖਰਾ ਨਿਵਾਸੀ ਇਕ ਮਹਾਂਮੂਰਖ ਛੱਜੂ ਝੀਵਰ ਤੋਂ ਪੰਡਿਤ ਲਾਲ ਚੰਦ ਨੂੰ ਗੀਤਾ ਦੇ ਅਰਥ ਸੁਣਵਾ ਕੇ ਹੈਰਾਨ ਕੀਤਾ।

ਨੌਂਵੇਂ ਗੁਰੂ ਨੇ ਪਿੰਡ ਮੂਲੋਵਾਲ ਦਾ ਖਾਰਾ ਪਾਣੀ ਮਿਠਾ ਕੀਤਾ ਅਤੇ ਬਰਨਾਲੇ ਲਾਗੇ ਪਿੰਡ ਸੇਖਾ ਦੇ ਤਿਲੋਕੇ ਜਵੰਧੇ ਨੂੰ ਸਰਾਪ ਦਿਤਾ ਅਤੇ ਪਿੰਡ ਥੇਹ ਕੀਤਾ। ਕਿਉਂਕਿ ਉਸਨੇ ਗੁਰੂ ਜੀ ਦੇ ਆਉਣ ਤੇ ਆਓ ਭਗਤ ਨਹੀਂ ਕੀਤੀ ਸੀ। ਜੀਂਦ ਲਾਗੇ ਖਟਕੜ ਵਿਖੇ ਮਿਠੇ ਪਾਣੀ ਦੀ ਥਾਂ ਦੱਸਕੇ, ਖੂਹ ਲਵਾਇਆ। ਚੋਰਾਂ ਨੂੰ ਸਬਕ ਸਿਖਾਇਆ ਜਿਨ੍ਹਾਂ ਨੇ ਗੁਰੂ ਜੀ ਦੇ ਘੋੜੇ ਚੋਰੀ ਕਰ ਲਏ ਸਨ। ਉਹ ਅੰਨ੍ਹੇ ਹੋ ਗਏ ਤੇ ਖਿਮਾ ਮੰਗ ਕੇ ਸਿਖੀ ਧਾਰਨ ਕੀਤੀ। ਮਾਈਸਰਖਾਨਾ ਵਿਖੇ ਇਕ ਤਿੱਤਰ ਨੂੰ ਜੂਨੀ ਮੁਕਤ ਕੀਤਾ। ਅੱਠਵੇਂ ਗੁਰੂ ਤੋਂ ਪਿਛੋਂ ਗੁਰਗੱਦੀ ਦੇ ਵਾਰਸ ਦੀ ਪਹਿਚਾਣ ਮੱਖਣ ਸ਼ਾਹ ਲੁਬਾਣੇ ਨੇ ਕੀਤੀ। ਗੁਰੂ ਜੀ ਨੇ ਉਸ ਵੱਲੋਂ ਘੱਟ ਮੋਹਰਾਂ ਮੱਥਾ ਟੇਕਣ ਅਤੇ ਜਹਾਜ਼ ਨੂੰ ਡੁੱਬਣ ਤੋਂ ਬਚਾਉਣ ਬਾਰੇ ਦੱਸਕੇ ਆਪਣੀ ਪਹਿਚਾਣ ਕਰਾਈ।

ਦਸਵੇਂ ਗੁਰੂ ਨੇ ਤਾਂ ਬਚਿੱਤਰ ਨਾਟਕ ਰਾਹੀਂ ਆਪਣੇ ਪਿਛਲੇ ਜਨਮ ਦਾ ਸਾਰਾ ਬਿਰਤਾਂਤ ਹੀ ਦੱਸ ਦਿਤਾ। ਗੁਰੂ ਕਾ ਲਾਹੌਰ, ਕਰਪਾ ਅਤੇ ਢਕੌਲੀ ਵਿਖੇ ਬਰਛੇ ਨਾਲ, ਅਤੇ ਕਟੋਰਾ ਬਾਵਲੀ ਚੋਂ ਘੋੜੇ ਦੇ ਸੁੰਮ ਨਾਲ, ਪਾਣੀ ਕੱਢਿਆ। ਸੁਹੇਵਾ ਵਿਖੇ ਜੰਡ ਵਿਚ ਉੱਗੇ ਪਿੱਪਲ ਵਾਰੇ ਦੱਸਿਆ ਕਿ ਜਦ ਇਹ ਪਿੱਪਲ, ਜੰਡ ਨੂੰ ਨਿਗਲ ਜਾਵੇਗਾ ਤਾਂ ਦੇਸ਼ ਚੋਂ ਕਾਲ ਦੂਰ ਹੋ ਜਾਊ। ਇਸ ਪਿੱਪਲ ਤੋਂ ਪੱਚੀ ਕੁ ਫੁੱਟ ਦੂਰ, ਇਕ ਚਟਾਨ ਤੇ, ਦਸ਼ਮੇਸ਼ ਦੇ ਘੋੜੇ ਦੇ ਪੌੜਾਂ ਦੇ ਨਿਸ਼ਾਨ ਹਨ।

ਬਠਿੰਡਾ ਦੇ ਪਿੰਡ ਜੱਸੀ ਦੇ ਤਲਾਅ ਵਿਚੋਂ ਗੁਰੂ ਜੀ, ਘੋੜੇ ਸਮੇਤ ਲੰਘੇ, ਤਾਂ ਨੀਲੇ ਬਸਤਰ ਬੱਗੇ ਹੋ ਗਏ, ਇਸ ਲਈ ਤਲਾਅ ਦਾ ਨਾਉਂ ਬੱਗਸਰ ਹੋਇਆ। ਮੁਕਤਸਰ ਲਾਗੇ ਰੁਪਾਣਾ ਵਿਖੇ ਘੋਗੜ ਨੂੰ ਜੂਨੀ ਮੁਕਤ ਕੀਤਾ। ਖੁਡਾਲ ਵਿਖੇ ਜਾਕੇ ਭੋਰੇ ਵਿਚੋਂ ਗੁਲਾਬ ਸਿੰਘ ਸੁਨਿਆਰੇ ਨੂੰ ਰਿਹਾ ਕਰਵਾਇਆ ਜਿਸ ਨੂੰ ਹਾਕਮ ਨਬੀ ਬਖਸ਼ ਦੀ ਲੜਕੀ ਨੇ ਉਸ ਤੇ ਮੋਹਿਤ ਹੋ ਕੇ ਕੈਦ ਕਰ ਰੱਖਿਆ ਸੀ। ਪਿੰਡ ਰਾਮੇਆਣਾ ਵਿਖੇ ਡੇਲੇ ਤੋੜ ਰਹੇ ਜਿਮੀਦਾਰ ਨੂੰ ਡੇਲੇ ਸੁੱਟ ਦੇਣ ਲਈ ਆਖਿਆ। ਉਸਨੇ ਬਾਕੀ ਸੁੱਟ ਕੇ ਚੌਥਾ ਹਿਸਾ ਰੱਖ ਲਏ। ਗੁਰੂ ਜੀ ਨੇ ਦੱਸਿਆ ਕਿ ਅਸੀਂ ਦੇਸ਼ ਦਾ ਸਾਰਾ ਅਕਾਲ ਦੂਰ ਕਰਨਾ ਚਾਹੁੰਦੇ ਸਾਂ, ਪਰ ਤੈਂ ਚੌਥਾ ਹਿਸਾ ਰੱਖ ਲਿਆ।

ਬੂੜੀਆ ਨਿਵਾਸੀ ਲਾਲ ਚੰਦ ਖੱਤਰੀ ਕੋਲ ਦਸ਼ਮੇਸ਼ ਦੀਆਂ ਕਈ ਵਸਤਾਂ ਰੱਖੀਆਂ ਹੋਈਆਂ ਹਨ। ਹੰਜੀਰਾਂ ਵਾਲੇ ਰੋਗੀ ਗੁਰੂ ਜੀ ਦੇ ਜੋੜੇ ਨੂੰ ਛੂਹਕੇ ਠੀਕ ਹੁੰਦੇ ਹਨ। ਤਲਵੰਡੀ ਸਾਬੋ ਦੇ ਇਕ ਤਲਾਅ ਵਿਚ ਕਲਮਾਂ ਘੜ ਘੜ ਕੇ ਸੁੱਟੀਆਂ ਕਿ ਏਥੇ ਗੁਰਮੁਖੀ ਦੇ ਚੰਗੇ ਲਿਖਾਰੀ ਪੈਦਾ ਹੋਣਗੇ। ਪਿੰਡ ਕਨੇਚ ਦੇ ਨਿਵਾਸੀ ਫੱਤੇ ਨੇ ਗੁਰੂ ਜੀ ਦੀ ਸਵਾਰੀ ਲਈ ਘੋੜੀ ਨਾ ਦਿਤੀ। ਘੋੜੀ ਅਤੇ ਫੱਤਾ ਉਸੇ ਦਿਨ ਸੱਪ ਲੜਕੇ ਮਰ ਗਏ। ਕਮਾਲੂਦੀਨ ਦੇ ਪੁੱਤਰ ਕੱਲਾ ਰਾਇ ਨੂੰ ਗੁਰੂ ਜੀ ਨੇ ਆਪਣੀ ਤਲਵਾਰ ਦੇ ਕੇ ਸਨਮਾਨ ਨਾਲ ਰੱਖਣ ਲਈ ਆਖਿਆ, ਤਾਂ ਕਿ ਉਸ ਦਾ ਰਾਜਭਾਗ ਕਾਇਮ ਰਹੇ। ਜਦੋਂ ਕੱਲੇ ਦਾ ਪੋਤਾ ਤਲਵਾਰ ਪਹਿਨ ਕੇ ਸ਼ਿਕਾਰ ਗਿਆ ਤਾਂ ਘੋੜੇ



ਤੋਂ ਡਿੱਗਕੇ, ਉਸੇ ਤਲਵਾਰ ਨਾਲ ਜਖਮੀ ਹੋ ਕੇ ਮਰ ਗਿਆ। ਆਪਣੇ ਅਨਿਨ ਸਿੱਖ ਜੋਗਾ ਸਿੰਘ ਨੂੰ ਵੇਸਵਾ ਦੇ ਘਰ ਜਾਣ ਤੋਂ ਰੋਕਣ ਲਈ ਗੁਰੂ ਜੀ ਨੇ ਚੋਬਦਾਰ ਦਾ ਰੂਪ ਧਾਰਕੇ, ਵੇਸਵਾ ਦੇ ਦਰ ਤੇ ਪਹਿਰਾ ਦਿਤਾ। ਮਾਛੀਵਾੜੇ ਵਿਖੇ ਲਲਾਰੀ ਦੀ ਕੱਚੀ ਮੱਟੀ ਨੂੰ, ਰੰਗਾਈ ਲਈ ਤੁਰੰਤ ਤਿਆਰ ਕੀਤਾ, ਅਤੇ ਪਿਛੋਂ ਬਿਨਾਂ ਰੰਗ ਪਾਏ, ਇੱਛਾ ਕਰਨ ਤੇ ਹੀ, ਸਾਰੇ ਰੰਗ ਹੋ ਜਾਣ ਦਾ ਵਰ ਦਿੱਤਾ।

ਭਾਈ ਸੰਤੋਖ ਸਿੰਘ ਨੇ ਆਪਣੇ ਰਚੇ ਗ੍ਰੰਥ 'ਸ੍ਰੀ ਦਸਮ ਗੁਰੂ ਚਮਤਕਾਰ' ਦੇ ਪੰਨਾ 345 ਤੇ ਲਿਖਿਆ ਹੈ ਕਿ ਬਰ੍ਹਮਾ ਦੇ ਪੁੱਤਰ ਨਾਰਦ ਮੁਨੀ ਨੇ ਸਾਧੂ ਦੇ ਭੇਸ ਵਿਚ ਆ ਕੇ ਦਸ਼ਮੇਸ਼ ਨੂੰ ਹੁਮਾ ਪੰਛੀ ਦੇ ਖੰਭ ਭੇਟ ਕੀਤੇ। ਗੁਰੂ ਜੀ ਨੇ ਇਹਨਾਂ ਖੰਭਾ ਨੂੰ ਤੀਰ ਨਾਲ ਲਾ ਕੇ ਆਸਮਾਨ ਵੱਲ ਛੱਡਿਆ ਤਾਂ ਇਹ ਵਾਪਸ ਨਾ ਪਰਤੇ। ਨਾਰਦ ਦੇ ਪੁੱਛਣ ਤੇ ਗੁਰੂ ਜੀ ਨੇ ਦੱਸਿਆ ਕਿ ਆਸਮਾਨ ਵਿਚ ਰਹਿਣ ਵਾਲੇ ਹੁਮਾਂ ਪੰਛੀ ਇਹਨਾਂ ਨੂੰ ਆਪਣੇ ਦੇਸ਼ ਲੈ ਗਏ ਹਨ।

ਇਹ ਸਨ ਉਹਨਾਂ ਕਰਾਮਾਤਾਂ ਦੇ ਕੁੱਝ ਨਮੂੰਨੇ ਜੋ ਲਗਭੱਗ ਸਾਰੇ ਹੀ ਗੁਰੂਆਂ ਨੇ ਸਮੇਂ ਸਮੇਂ ਸਿਰ ਦਿਖਾਈਆਂ। ਉਂਜ ਤਾਂ ਮਨਘੜਤ ਅਤੇ ਮੂੰਹੋਂ ਮੂੰਹੀ ਪ੍ਰਚਲਤ ਕਰਾਮਾਤੀ ਗੱਲਾਂ ਦਾ ਕੋਈ ਅੰਤ ਹੀ ਨਹੀਂ, ਜਾਣੀ ਹਰ ਬੰਦਾ ਆਪ ਬੀਤੀ ਦੇ ਤੌਰ ਤੇ ਕਹਿ ਸਕਦਾ ਹੈ ਕਿ ਮੈਂ ਸੁੱਖਣਾ ਸੁੱਖੀ, ਤਾਂ ਮੇਰਾ ਅਮਕਾ ਕੰਮ ਰਾਸ ਆ ਗਿਆ, ਜਾਂ ਮੱਝ ਰਾਜੀ ਖੁਸ਼ੀ ਸੂ ਪਈ, ਪਰ ਲਿਖਤੀ ਸਬੂਤਾਂ ਸਹਿਤ ਤਾਂ ਦੋ ਚਾਰ ਗੱਲਾਂ ਵੀ ਕਾਫੀ ਹੁੰਦੀਆਂ ਹਨ।

ਮੋਟੇ ਤੌਰ ਤੇ ਨਜਰ ਮਾਰਿਆਂ ਪਤਾ ਚਲਦਾ ਹੈ ਕਿ ਕਰਾਮਾਤਾਂ ਵਿਚ ਪਹਿਲੇ ਅਤੇ ਦਸਵੇਂ ਗੁਰੂ ਦਾ ਕੋਈ ਸਾਨੀ ਨਹੀਂ। ਵਿਚਾਰ ਕੀਤਿਆਂ ਇਹ ਗੱਲ ਸਮਝ ਵਿਚ ਆਉਂਦੀ ਹੈ ਕਿ ਗੁਰੂ ਨਾਨਕ ਦੇਵ ਦੇ ਸਮੇਂ ਹੀ ਕਰਾਮਾਤਾਂ ਦਾ ਖੰਡਨ ਜਾਂ ਨਕਾਰਨ ਦੀ ਗੱਲ ਸ਼ੁਰੂ ਹੋਈ ਸੀ ਤੇ ਇਸ ਨਾਲੋਂ ਮੋਹ ਭੰਗ ਹੋਣ ਨੂੰ ਸਮਾਂ ਲੱਗਣਾ ਸੀ। ਇਸ ਲਈ ਪਹਿਲੇ ਗੁਰੂ ਨਾਲ, ਪ੍ਰਚਲਤ ਰਿਵਾਜ ਅਨੁਸਾਰ ਬਹੁਤ ਸਾਰੀਆਂ ਕਰਾਮਾਤਾਂ ਦਾ ਜੁੜ ਜਾਣਾ, ਜਾਂ ਜੋੜ ਦੇਣਾ, ਸੁਭਾਵਿਕ ਹੈ। ਪਰ ਦਸਵੇਂ ਗੁਰੂ ਵੱਲੋਂ ਏਨੀਆਂ ਕਰਾਮਾਤਾਂ ਦਿਖਾਉਣਾ ਸਮਝ ਤੋਂ ਬਾਹਰ ਦੀ ਗੱਲ ਹੈ। ਜਦ ਕਿ ਏਥੇ ਤਕ ਜਾਂਦੇ ਜਾਂਦੇ ਤਾਂ ਕਰਾਮਾਤਾਂ ਦੀ ਗੱਲ ਬਿਲਕੁਲ ਖਤਮ ਹੋ ਜਾਣੀ ਚਾਹੀਦੀ ਸੀ।

ਕਾਸ਼! ਇਹ ਗੱਲ ਖਤਮ ਹੋ ਗਈ ਹੁੰਦੀ। ਪਰ 'ਗੁਰੂ ਜਿਨ੍ਹਾਂ ਦੇ ਟੱਪਣੇ, ਚੇਲੇ ਜਾਣ ਛੜੱਪ।' ਇਹ ਰਵਾਇਤ ਗੁਰੂਆਂ ਤੋਂ ਬਾਅਦ ਚੇਲਿਆਂ ਨੇ ਸੰਭਾਲ ਰੱਖੀ ਹੈ, ਤੇ ਬੜੇ ਸਲੀਕੇ ਨਾਲ ਅੱਗੇ ਵਧ ਰਹੀ ਹੈ। ਏਸੇ ਲਈ ਬਾਬਾ ਦੀਪ ਸਿੰਘ ਆਪਣਾ ਪ੍ਰਣ ਪੂਰਾ ਕਰਨ ਲਈ ਕੱਟਿਆ ਹੋਇਆ ਸੀਸ ਆਪਣੀ ਇਕ ਤਲੀ ਤੇ ਰੱਖਕੇ ਦੂਸਰੇ ਹੱਥ ਨਾਲ ਤਲਵਾਰ ਚਲਾਉਂਦਾ ਹੋਇਆ ਹਰਿਮੰਦਰ ਦੀ ਪ੍ਰਕਰਮਾ ਤਕ ਪਹੁੰਚਿਆ। ਸੰਤ ਅਤਰ ਸਿੰਘ ਚੀਮਿਆਂ ਵਾਲੇ ਫੌਜ ਵਿਚੋਂ ਨਾਉਂ ਕਟਾ ਕੇ ਆਉਣਾ ਚਾਹੁੰਦੇ ਸਨ। ਪਰ ਜਦੋਂ ਆਉਣ ਦੀ ਆਗਿਆ ਨਾ ਮਿਲੀ, ਤਾਂ ਉਂਝ ਹੀ ਆ ਗਏ ਤੇ ਪਿਛੋਂ ਫੌਜ ਦੇ ਕਾਗਜਾਂ ਵਿਚੋਂ ਨਾਂ ਆਪਣੇ ਆਪ ਗਾਇਬ ਹੋ ਗਿਆ। ਸਰਹਿੰਦ ਨਹਿਰ ਕੱਢਣ ਵੇਲੇ ਅੰਗਰੇਜ਼ ਇੰਜਨੀਅਰ ਅੰਨ੍ਹਾ ਹੋਇਆ, ਕਿਉਂਕਿ ਉਹ ਨਹਿਰ ਦੇ ਰਾਹ ਵਿਚ ਪੈਂਦੀ ਗੁਰਦੁਆਰੇ ਦੀ ਬੇਰੀ ਵੱਢਣ ਲੱਗਿਆ ਸੀ। ਅਖੀਰ ਨਹਿਰ ਵਿਚ ਵਿੰਗ ਪਾਕੇ ਪਾਸੇ ਦੀ ਕੱਢੀ ਤਾਂ ਨਿਗਾਹ ਵਾਪਸ ਆਈ।

ਭਾਈ ਮਨੀ ਸਿੰਘ ਨੇ ਗੁਰੂਆਂ ਦੀ ਬਾਣੀ ਅੱਡ ਅੱਡ ਕਰਨੀ ਚਾਹੀ ਤਾਂ ਪੰਥ ਨੇ ਅੰਗ ਅੰਗ ਕੱਟਣ ਦਾ ਸਰਾਪ ਦੇ ਦਿੱਤਾ, ਜੋ ਉਹਨਾਂ ਭੁਗਤਿਆ। ਫਰੀਦ ਕੋਟੀਏ ਰਾਜਾ ਪਹਾੜ ਸਿੰਘ ਦਾ ਪੁੱਤਰ ਵਜੀਰ ਸਿੰਘ ਜਤੀ ਹੋਇਆ ਹੈ। ਇਸ ਦੀ ਕੱਛ ਫਰੀਦ ਕੋਟ ਦੇ ਤੋਸ਼ਾਖਾਨੇ ਵਿਚ ਰੱਖੀ ਹੋਈ ਹੈ। ਜਿਸ ਦਾ ਨਾਲਾ ਧੋ ਕੇ ਪਿਲਾਉਣ ਨਾਲ ਇਸਤ੍ਰੀਆਂ ਨੂੰ ਪ੍ਰਸੂਤਕ ਪੀੜਾਂ ਤੋਂ ਅਰਾਮ ਮਿਲਦਾ ਹੈ। ਜਦੋਂ ਕਰਾਮਾਤਾਂ ਦੀ ਗੰਗਾ ਬਹਿ ਰਹੀ ਹੋਵੇ ਤਾਂ ਕਿਹੜਾ ਗੁਰੂ, ਚੇਲਾ ਜਾਂ ਸਾਧ ਸੰਤ ਹੈ, ਜੋ ਇਸ ਵਿਚ ਹੱਥ ਧੋਣ ਤੋਂ ਵਾਂਝਾ ਰਹਿ ਜਾਵੇ। ਇਸੇ ਲਈ ਤਾਂ ਹਰ ਪਾਸੇ ਕਰਾਮਾਤੀ ਬਾਬਿਆਂ ਦੇ ਵੱਗ ਫਿਰਦੇ ਹਨ।

ਅਖਬਾਰ ਦੀ ਖਬਰ ਅਨੁਸਾਰ ਨਿਰੰਜਨੀ ਅਖਾੜੇ ਦੇ ਮਹਾਂ ਮੰਡਲੇਸ਼ਵਰ ਬਾਲਕਾ ਨੰਦ ਗਿਰੀ ਨੇ ਦਾਅਵਾ ਕੀਤਾ ਹੈ ਕਿ ਅਸਲ ਵਿਚ ਭੁਚਾਲ ਦਾ ਕੇਂਦਰ ਕੁੰਭ ਇਲਾਕੇ ਵਿਚ ਸੀ। ਸਾਧੂਆਂ ਦੀ ਏਥੇ ਮੌਜੂਦਗੀ ਕਾਰਨ ਉਸ ਨੇ ਆਪਣੀ ਦਿਸ਼ਾ ਬਦਲ ਲਈ। ਸਾਡੀ ਤਪੱਸਿਆ ਕਾਰਨ ਹੀ ਕੁੰਭ ਦਾ ਇਲਾਕਾ ਅਤੇ ਦੇਸ਼ ਦੇ ਹੋਰ ਹਿਸੇ ਤਬਾਹੀ ਤੋਂ ਬਚ ਗਏ। ਪਰ ਇਹਨਾਂ ਨੂੰ ਕੋਈ ਪੁਛੇ ਕਿ ਕੀ ਗੁਜਰਾਤ ਸਾਡੇ ਦੇਸ਼ ਦਾ ਹਿਸਾ ਨਹੀਂ? ਤੇ ਜੇ ਤੁਹਾਡੇ ਕੋਲ ਅਜਿਹੀ ਕੋਈ ਸ਼ਕਤੀ ਹੈ, ਤਾਂ ਭੁਚਾਲ ਨੂੰ ਗੁਜਰਾਤ ਭੇਜਣ ਦੀ ਥਾਂ ਰੋਕ ਕਿਉਂ ਨਾ ਦਿੱਤਾ?

ਡਾ: ਰਾਇ ਜਸਵੀਰ ਸਿੰਘ ਲਿਖਦੇ ਹਨ, "ਦੱਖਣੀ ਭਾਰਤ ਵਿਚ ਇਕ ਅਖੌਤੀ ਕਰਾਮਾਤੀ ਬਾਬਾ, ਅਨੇਕਾਂ ਕੁਕਰਮ ਕਰ ਰਿਹਾ ਹੈ। ਉਸ ਦੇ ਵਿਹਾਰਕ ਜੀਵਨ ਦੇ ਕਾਰਨਾਮਿਆਂ ਤੋਂ ਡਰ ਕੇ ਭੱਜੇ ਉਸਦੇ ਸਾਬਕਾ ਚੇਲਿਆਂ ਨੇ, ਉਸਦੇ ਰਹੱਸਾਂ ਤੋਂ ਪਰਦਾ ਚੁੱਕਿਆ ਹੈ। ਅਜਨਾਲਾ ਇਲਾਕੇ ਦੀ ਇਕ ਅਖੌਤੀ ਬੇਬੇ ਖੁਦ ਸਿਗਰਟਾਂ ਪੀਂਦੀ ਸੀ, ਅਤੇ ਸਿਗਰਟਾਂ ਤੇ ਗਾਲਾਂ ਦਾ ਪ੍ਰਸ਼ਾਦ ਵੰਡਦੀ ਸੀ, ਜਿਸ ਨੇ ਹੁਣ ਲਿਖਤੀ ਮਾਫੀ ਮੰਗੀ ਹੈ। ਰੋਪੜ ਦਾ ਭਨਿਆਰਾ ਜਿਹੜਾ ਕਲਗੀ ਲਾ ਕੇ ਘੋੜੇ ਦੀ ਸਵਾਰੀ ਕਰਕੇ ਆਪਣੇ ਆਪ ਨੂੰ ਦਸਮੇਸ਼ ਦਾ ਰੂਪ ਦਸਦਾ ਸੀ, ਅੱਜ ਕੱਲ ਕਾਨੂੰਨੀ ਕਾਰਵਾਈ ਅਧੀਨ ਹੈ। ਅਜਿਹੇ ਬੇ ਸ਼ੁਮਾਰ ਬਾਬੇ, ਲੋਕਾਂ ਦੇ ਸਿਰ ਤੇ ਤੋਰੀ ਫੁਲਕਾ ਚਲਾ ਰਹੇ ਹਨ।"

ਅਗੇ ਹੋਰ ਲਿਖਦੇ ਹਨ, "ਅਜਿਹੀਆਂ ਡੇਢ ਸੌ ਕਰਾਮਾਤਾਂ ਦੇ ਭੇਦ, ਬੀ. ਪ੍ਰੇਮਾਨੰਦ ਨੇ ਆਪਣੀ ਪੁਸਤਕ 'ਚਮਤਕਾਰਾਂ ਪਿਛੇ ਵਿਗਿਆਨ' ਵਿਚ ਖੋਲ੍ਹ ਕੇ ਦੱਸੇ ਹਨ ਅਤੇ ਇਸ ਤਰ੍ਹਾਂ ਦੀਆਂ ਨੌ ਹੋਰ ਕਿਤਾਬਾਂ ਵਿਚ ਕੋਈ ਪੰਦਰਾਂ ਸੌ ਕਰਾਮਾਤਾਂ ਦੀ ਵਿਆਖਿਆ ਅਜੇ ਕਰਕੇ ਦੱਸ ਰਹੇ ਹਨ। ਜਿਆਦਾ ਤਰ ਬੀਮਾਰੀਆਂ ਚਿੰਤਾ ਅਤੇ ਮਾਨਸਿਕ ਖਿਚਾਅ ਕਾਰਨ ਹੁੰਦੀਆਂ ਹਨ, ਜਿਨ੍ਹਾਂ ਬਾਰੇ ਡਾ. ਨੇਕੀ ਅਤੇ ਡਾ. ਮਰਵਾਹਾ ਦੀਆਂ ਪੁਸਤਕਾਂ ਦੇਖੀਆਂ ਜਾ ਸਕਦੀਆਂ ਹਨ। ਪਰੰਤੂ ਅਸਲ ਹੱਲ ਗਿਆਨ ਵਿਹੂਣੀ ਪ੍ਰਜਾ ਦੇ ਖੁਦ ਸਿਧੇ ਰਾਹ ਤੇ ਪੈਣ ਨਾਲ ਹੀ ਹੋਣਾ ਹੈ।"

ਗੋਗੋਆਣੀ ਜੀ ਨੇ ਠੀਕ ਕਿਹਾ ਹੈ ਕਿ 'ਜੋ ਵੀ ਸਾਡੀ ਅਕਲ ਤੋਂ ਬਾਹਰਾ ਵਾਪਰ ਜਾਏ ਅਸੀਂ ਉਸ ਨੂੰ ਕਰਾਮਾਤ ਮੰਨਕੇ ਪੂਜਣਾ ਸ਼ੁਰੂ ਕਰ ਦਿੰਦੇ ਹਾਂ। ਜਿਵੇਂ ਹਰੀਆਂ ਚੂੜੀਆਂ, ਮੋਮਬੱਤੀਆਂ, ਤੌਲੀਏ, ਸੂਟਾਂ ਦੀ ਅਫਵਾਹ, ਪਾਣੀ ਦੀ ਸਪਰੇ ਨਾਲ ਫਸਲਾਂ ਦੇ ਕੀੜੇ ਮਾਰਨ ਜਾਂ ਮੂਰਤੀਆਂ ਦੇ ਦੁੱਧ ਪੀਣ ਦੀ ਗੱਲ ਆਦਿ ਕੁਝ ਵੀ ਕਹਿ ਦੇਵੋਂ, ਅਸੀਂ ਅੱਖਾਂ ਮੀਟ ਕੇ ਮੰਨ ਲੈਂਦੇ ਹਾਂ। ਇਵੇਂ ਹੀ ਬਟਾਲਾ ਤਹਿਸੀਲ ਵਿਚ ਇਕ ਪਿੱਪਲ 'ਚੋਂ ਪਾਣੀ ਟਪਕਣ ਲਗ ਪਿਆ ਤਾਂ ਇਹ ਗੱਲ ਉਡਾ ਦਿਤੀ ਕਿ ਪਿੱਪਲ



ਰੋਂਦਾ ਹੈ। ਲੋਕਾਂ ਨੇ ਅਖੰਡ ਪਾਠ ਸ਼ੁਰੂ ਕਰਕੇ ਲੰਗਰ ਲਾ ਦਿਤਾ ਤੇ ਨਿਸ਼ਾਨ ਸਾਹਿਬ ਗੱਡ ਦਿੱਤਾ। ਫੇਰ ਬਰਤਨਾਂ ਵਿਚਲੇ ਪਾਣੀ ਨੂੰ ਅੰਮ੍ਰਿਤ ਸਮਝ ਕੇ ਚੂਲੇ ਲੈਣ ਲਈ ਲੰਮੀਆਂ ਲਾਈਨਾਂ ਲਾ ਦਿੱਤੀਆਂ ਤੇ ਨਮਕ ਦੇ ਪੈਕੇਟ ਚਾੜ੍ਹਨ ਲੱਗ ਪਏ। ਸਮਝਾਏ ਤੋਂ ਨਾ ਹਟੇ ਤਾਂ ਤਕਰਸ਼ੀਲਾਂ ਨੇ ਪਿੱਪਲ ਹੀ ਪੁੱਟ ਦਿਤਾ।"

ਪਰ ਤਰਕਸ਼ੀਲ ਵੀ ਕਿੰਨੇ ਕੁ ਪੁੱਟੀਂ ਜਾਣਗੇ। ਇਥੇ ਤਾਂ ਰੋਜ ਨਵੇਂ ਪਿੱਪਲ ਲਗਦੇ ਨੇ। ਦਸੰਬਰ ਅੰਕ ਵਿਚ ਗਿਆਨੀ ਨਰਿੰਦਰ ਸਿੰਘ ਲਿਖਦੇ ਹਨ, "ਇਹ ਪਖੰਡੀ ਆਪ ਤਾਂ ਆਤਮਿਕ ਜੀਵਨ ਤੋਂ ਕੋਰੇ ਹਨ, ਪਰੰਤੂ ਪ੍ਰਲੋਕ ਸੰਵਾਰਨ ਦਾ ਦੰਭ ਕਰਕੇ, ਅਤੇ ਲੋਕਾਂ ਦੀ ਕਮਜ਼ੋਰ ਮਾਨਸਿਕਤਾ ਦਾ ਫਾਇਦਾ ਉਠਾ ਕੇ, ਅੰਧ ਵਿਸ਼ਵਾਸ ਦੀ ਖੱਡ ਵਿਚ ਧਕ ਰਹੇ ਹਨ ਤੇ ਸਰਕਾਰ ਵੀ ਟੀ. ਵੀ. ਤੋਂ ਵਿਗਿਆਨਕ ਜਾਣਕਾਰੀ ਦੇਣ ਦੀ ਥਾਂ, 'ਜੈ ਮਾਤੀ ਦੀ', 'ਜੈ ਹਨੂਮਾਨ', 'ਵਿਸ਼ਨੂੰ ਪੁਰਾਣ', ਅਤੇ ਸ੍ਰੀ ਕ੍ਰਿਸ਼ਨਾ ਜਹੇ ਕਰਾਮਾਤਾਂ ਨਾਲ ਭਰਪੂਰ ਸੀਰੀਅਲਾਂ ਨੂੰ ਮਨਜੂਰੀ ਦੇ ਦਿੰਦੀ ਹੈ।"

ਸ. ਸ਼ੇਰ ਸਿੰਘ ਅੰਨ੍ਹੀ ਸ਼ਰਧਾ ਅਤੇ ਕਰਾਮਾਤਾਂ ਦੇ ਭਰਮ ਸੰਬੰਧੀ ਲਿਖਦੇ ਹਨ ਕਿ "ਬੇਸ਼ਕ ਕਰਾਮਾਤਾਂ ਦਾ ਗੁਰਮਤਿ ਵਿਚ ਕੋਈ ਸਥਾਨ ਨਹੀਂ, ਤਾਂ ਵੀ ਅੰਨ੍ਹੀ ਸ਼ਰਧਾ ਦੀ ਇਹ ਹਾਲਤ ਹੈ ਕਿ ਜੇ ਕਿਤੇ ਕਿਸੇ ਗੂੰਗੇ ਨੂੰ ਚੋਲਾ ਪਵਾ ਕੇ ਬਿਠਾ ਦਿੱਤਾ ਜਾਵੇ ਕਿ ਬਾਬਾ ਜੀ ਮੋਨੀ ਹਨ, ਤਾਂ ਸ਼ਰਧਾਲੂ ਡੇਰੇ ਵਲ ਵਹੀਰਾਂ ਘੱਤ ਲੈਣਗੇ। ਹਾਲਤ ਏਨੀ ਨਿੱਘਰ ਚੁੱਕੀ ਹੈ ਕਿ ਜਿਹੜੇ ਪਾਗਲ ਸਾਧ ਲੋਕਾਂ ਨੂੰ ਵੱਟੇ ਮਾਰ ਮਾਰ ਕੇ, ਜਾਨ ਤੋਂ ਮਾਰ ਸੁੱਟਣ, ਉਹਨਾਂ ਦੀ ਵੀ ਪੂਜਾ ਹੋ ਰਹੀ ਹੈ। ਬਾਬਿਆਂ ਵੱਲੋਂ ਕੀਤਾ ਹੋਇਆ ਹਰ ਕੰਮ ਇਲਾਹੀ ਹੁਕਮ ਮੰਨੀ ਜਾ ਰਹੇ ਹਾਂ। ਪਰ ਸਾਇੰਸ ਦੇ ਯੁੱਗ ਅੰਦਰ ਵੀ ਕੁੱਝ ਪੁੱਛਣ ਦੀ ਕੋਸ਼ਿਸ਼ ਉੱਕਾ ਹੀ ਨਹੀਂ ਕਰਦੇ। ਪਿਛੇ ਜਿਹੇ ਕਾਫੀ ਬਜੁਰਗ ਅਤੇ ਦਿਮਾਗੀ ਸੰਤੁਲਨ ਖੋ ਚੁੱਕੇ ਬਾਬੇ ਨੂੰ ਪਾਲਕੀ ਵਿਚ ਬਿਠਾ ਕੇ ਚੌਰ ਕਰਦੇ ਹੋਏ, ਇਹ ਕਹਿਕੇ ਅਨੰਦਪੁਰ ਲਿਆਂਦਾ ਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਪ੍ਰਗਟ ਹੋ ਗਏ ਹਨ।"

ਬਸ ਏਹੋ ਤਾਂ ਕਰਾਮਾਤਾਂ ਦੀ ਕਾਂਗਿਆਰੀ ਹੈ, ਜਿਹੜੀ ਸਿੱਖੀ ਦੀ ਫਸਲ ਦਾ ਵੱਡੀ ਪੱਧਰ ਤੇ ਨੁਕਸਾਨ ਕਰ ਰਹੀ ਹੈ।

# ਦੰਡੀ ਸੁਆਮੀ ਦਾ ਨਾਰੀ ਸਤਿਕਾਰ ਜਾਂ ਤ੍ਰਿਸਕਾਰ?

ਸੁਆਮੀ ਰਾਮ ਤੀਰਥ ਜੀ ਦੰਡੀ ਸੰਨਿਆਸੀ ਨੇ ਇਕ ਪੁਤਸਕ ਲਿਖੀ ਹੈ, "ਸਰਵੋਤਮ ਧਰਮ ਗ੍ਰੰਥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਰਵੋਤਮ ਧਰਮ-ਖਾਲਸਾ ਪੰਥ।" ਉਪਰੋਕਤ ਪੁਸਤਕ ਦੀ ਭੂਮਿਕਾ ਵਿਚ ਗਿਆਨੀ ਗੁਰਦਿੱਤ ਸਿੰਘ ਜੀ ਲਿਖਦੇ ਹਨ, 'ਦੰਡੀ ਸੁਆਮੀ ਰਾਮ ਤੀਰਥ, ਸੰਨਿਆਸੀ ਸਾਧੂ ਸਨ। ਉਹਨਾਂ ਨੇ ਹਿੰਦੂ ਵੇਦਾਂਤ ਦਰਸ਼ਨ ਵਾਰੇ ਉਚੇ ਅਤੇ ਡੂੰਘੇ ਗਿਆਨ ਦੇ ਵਿਸ਼ਿਆਂ ਉਤੇ ਡੇਢ ਦਰਜਨ ਗ੍ਰੰਥ ਹਿੰਦੀ ਵਿਚ ਅਤੇ ਇਤਨੇ ਕੁ ਹੀ ਸੰਸਕ੍ਰਿਤ ਵਿਚ ਲਿਖੇ ਹਨ। ਇਹਨਾਂ ਗ੍ਰੰਥਾਂ ਦੀ ਧਾਰਮਿਕ ਖੇਤਰ ਅਤੇ ਵਿਦਵਤਾ ਦੇ ਮੰਡਲ ਵਿਚ, ਉਚਾ ਸਥਾਨ ਰੱਖਣ ਵਾਲੇ ਹਿੰਦੂ ਵਿਦਵਾਨਾਂ ਵੱਲੋਂ, ਭਰਪੂਰ ਸ਼ਲਾਘਾ ਹੋਈ ਹੈ। ਅੰਤ ਸਮੇਂ ਸੁਆਮੀ ਜੀ ਦੇ ਜੀਵਨ ਵਿਚ ਵੱਡਾ ਪਲਟਾ ਆਇਆ ਤੇ ਉਹ ਆਤਮਿਕ ਤੌਰ ਤੇ ਗੁਰੂ ਕੇ ਸਿੱਖ ਹੀ ਬਣ ਗਏ। ਜੀਵਨ ਦੇ ਅੰਤਲੇ ਪੜਾਅ ਤੇ ਪੁੱਜਕੇ, ਅਜਿਹੇ ਪੰਡਤ, ਮਹਾਨ ਸਾਧਕ ਤੇ ਵਿਦਵਾਨ ਦਾ ਮਨ, ਗੁਰਬਾਨੀ ਨੇ ਮੋਹ ਲਿਆ ਸੀ, ਅਤੇ ਉਹਨਾਂ ਨੇ ਸਿਖੀ ਸਰੂਪ ਧਾਰਨ ਕਰ ਲਿਆ ਸੀ।'

ਅਨੇਕਾਂ ਹੋਰ ਵਿਦਵਾਨਾਂ ਤੋਂ ਇਲਾਵਾ ਸ਼੍ਰੋ. ਗੁ. ਪ੍ਰ. ਕਮੇਟੀ ਦੇ ਪ੍ਰਧਾਨ ਗੁਰਚਰਨ ਸਿੰਘ ਟੌਹੜਾ ਨੇ ਵੀ 1974 ਵਿਚ ਇਕ ਸੰਦੇਸ਼ ਰਾਹੀਂ ਸੁਆਮੀ ਜੀ ਦੀ ਭਰਪੂਰ ਸ਼ਲਾਘਾ ਕੀਤੀ, ਜੋ ਕਰਨੀ ਬਣਦੀ ਸੀ। ਉਹਨਾਂ ਲਿਖਿਆ , "ਮੈਨੂੰ ਪਰਮ ਕਿਰਪਾਲੂ, ਦਿੱਬ ਦ੍ਰਿਸ਼ਟਾ, ਬ੍ਰਹਮ ਨਿਸ਼ਠਾ, ਸੁਆਮੀ ਜੀ ਵੱਲੋਂ ਲਿਖੀ ਪੁਸਤਕ ਨੂੰ ਪੜਨ ਦਾ ਸੁਭਾਗ ਪ੍ਰਾਪਤ ਹੋਇਆ ਹੈ, ਜਿਸ ਨੂੰ ਤੱਕ ਕੇ ਮੈਂ ਸੁਆਮੀ ਜੀ ਲਈ ਪੂਰਨ ਸ਼ਰਧਾ ਨਾਲ ਨੱਕੋ ਨੱਕ ਭਰ ਗਿਆ ਹਾਂ।"

ਹੋ ਸਕਦਾ ਹੈ ਕਿ ਟੌਹੜਾ ਸਾਹਿਬ ਨੇ ਇਤਨੀ ਸ਼ਰਧਾ ਇਸ ਲਈ ਵੀ ਪ੍ਰਗਟ ਕੀਤੀ ਹੋਵੇ, ਕਿ ਸੁਆਮੀ ਜੀ ਟੌਹੜਾ ਸਾਹਿਬ ਦੇ ਗਰਾਈਂ ਵੀ ਹਨ, ਜਾਂ ਉਹਨਾਂ ਨੇ ਸਿੱਖੀ ਧਾਰਨ ਕਰ ਲਈ, ਜਾਂ ਉਨ੍ਹਾਂ ਨੇ 'ਸਿਖ ਧਰਮ' ਤੇ 'ਗੁਰੂ ਗ੍ਰੰਥ ਸਾਹਿਬ' ਨੂੰ ਸਭ ਤੋਂ ਉਤਮ ਆਖਿਆ ਹੈ। ਪਰੰਤੂ ਮੇਰੀ ਨਜ਼ਰ ਵਿਚ ਉਹਨਾਂ ਪ੍ਰਤੀ ਸ਼ਰਧਾ, ਇਸ ਲਈ ਹੋਣੀ ਚਾਹੀਦੀ ਹੈ ਕਿ ਜੋ ਸਿੱਟਾ ਉਹਨਾਂ ਨੇ ਕੱਢਿਆ ਹੈ, ਉਹ ਸਾਰੇ ਹੀ ਧਰਮਾਂ ਦਾ ਪੂਰਨ ਅਧਿਐਨ ਕਰਕੇ ਅਤੇ ਉਮਰ ਭਰ ਦੇ ਹਾਸਲ ਕੀਤੇ ਗਿਆਨ ਨਾਲ, ਬਿਨਾਂ ਕਿਸੇ ਧਰਮ ਨਾਲ ਕੋਈ ਲਾਗ ਲਪੇਟ ਰੱਖਿਆਂ, ਸਿਰਫ ਬੁੱਧ ਬਿਬੇਕ ਨਾਲ ਦੂਸਰੇ ਧਰਮਾਂ ਨਾਲ ਤੁਲਨਾ ਕਰ ਕੇ ਕੱਢਿਆ ਹੈ। ਇਸ ਦੀ ਪ੍ਰੋੜਤਾ ਉਹਨਾਂ ਦੇ ਆਪਣੇ ਇਸ ਕਥਨ ਤੋਂ ਵੀ ਹੁੰਦੀ ਹੈ ;-

"ਗੁਰੂਦੇਵਾਂ ਨੇ ਸਾਨੂੰ ਰੂੜੀਗਤ ਪਰੰਪਰਾਵਾਂ ਦੇ ਪਿਛਲੱਗ ਹੋਣ ਦੀ ਥਾਂ ਬਿਬੇਕ ਮਈ ਵਿਰਤੀ ਵਾਲੇ ਕਰਮ ਯੋਗੀ ਹੋਣ ਦੀ ਪ੍ਰੇਰਨਾ ਕੀਤੀ ਹੈ। ਇਸ ਬਾਣੀ ਜਿੰਨੀ ਉਤਮ ਬਾਣੀ ਮੈਨੂੰ ਕਿਧਰੇ ਵੀ ਨਹੀਂ ਮਿਲੀ, ਜੋ ਪ੍ਰਾਚੀਨ ਗ੍ਰੰਥਾਂ ਵਾਲੇ ਦੋਸ਼ਾਂ ਤੋਂ ਰਹਿਤ ਹੋਵੇ।"

ਜ਼ਾਹਿਰ ਹੈ ਕਿ ਸੁਆਮੀ ਜੀ ਦੇ ਗਿਆਨ ਜਾਂ ਬਾਣੀ ਅਤੇ ਗੁਰੂਆਂ ਪ੍ਰਤੀ ਸ਼ਰਧਾ ਸੰਬੰਧੀ ਕਿਸੇ ਨੂੰ ਕੋਈ ਸ਼ੰਕਾ ਨਹੀਂ। ਪਰ ਤਾਂ ਵੀ ਪ੍ਰਿੰਸੀਪਲ ਹਰਿਭਜਨ ਸਿੰਘ ਨੇ ਕੁੱਝ ਤੱਥਾਂ ਵਲ ਧਿਆਨ ਦਿਵਾਇਆ ਹੈ। ਸਾਰੇ ਪੱਖਾਂ ਤੋਂ ਸੁਆਮੀ ਜੀ ਨਾਲ ਸਹਿਮਤ ਹੁੰਦੇ ਹੋਏ, ਅਤੇ ਇਸ ਹੰਭਲੇ ਦੀ ਪੂਰਨ ਹਮਾਇਤ ਕਰਦੇ ਹੋਏ, ਉਹ ਲਿਖਦੇ ਹਨ,



"ਹਾਂ, ਕਿਤੇ ਕਿਤੇ ਗੁਰਬਾਣੀ ਦੇ ਅਰਥ ਕਰਨ ਵੇਲੇ ਉਹਨਾਂ ਨੇ ਵਿਆਕਰਣ ਆਦਿ ਦਾ ਧਿਆਨ ਨਹੀਂ ਰੱਖਿਆ ਜਿਸ ਨਾਲ ਭੁਲੇਖਾ ਪੈਣ ਦੀ ਸੰਭਾਵਨਾ ਹੋ ਸਕਦੀ ਹੈ। ਜਿਵੇਂ ਸੁਆਮੀ ਜੀ ਨੇ ਮੂਲ ਮੰਤ੍ਰ ਅਥਵਾ ਆਰੰਭਕ ਮੰਗਲ ਨੂੰ 'ਗੁਰ ਮੰਤਰ' ਕਰਕੇ ਮੰਨਿਆ ਹੈ, ਹਾਲਾਂ ਕਿ ਭਾਈ ਗੁਰਦਾਸ ਅਨੁਸਾਰ 'ਵਾਹਿਗੁਰੂ' ਸ਼ਬਦ ਹੀ ਗੁਰ ਮੰਤਰ ਹੈ।"

ਮਸਲਾ ਇਹ ਨਹੀਂ ਕਿ ਭਾਈ ਗੁਰਦਾਸ ਜਾਂ ਸੁਆਮੀ ਜੀ ਵਿਚੋਂ ਸਹੀ ਕੌਣ ਹੈ, ਬਲਕਿ ਇਹ ਹੈ, ਕਿ ਅਜਿਹੀ ਸ਼ੰਕਾ ਉਤਪੰਨ ਹੀ ਕਿਉਂ ਹੁੰਦੀ ਹੈ? ਅੰਗਰੇਜ਼ੀ ਦੇ ਅੱਖਰ 'ਓ' 'ਆਈ' ਜਾਂ 'ਐਕਸ' ਨੂੰ ਜੀਰੋ, ਏਕਾ ਜਾਂ ਗੁਣਾਂ ਦਾ ਨਿਸ਼ਾਨ ਸਮਝ ਲੈਣ ਦਾ ਭੁਲੇਖਾ ਇਸ ਕਰਕੇ ਪੈਂਦਾ ਹੈ ਕਿ ਇਹ ਅੱਖਰ ਦੂਸਰੇ ਅੱਖਰਾਂ ਨਾਲ ਕਾਫੀ ਮਿਲਦੇ ਜੁਲਦੇ ਹਨ। ਭੁਲੇਖਾ ਦੂਰ ਕਰਨ ਲਈ ਵਰਤੀ ਗਈ ਵਿਧੀ ਜਾਂ ਦਲੀਲ ਵੀ ਤਰਕ ਪੂਰਨ ਹੋਵੇ ਤੇ ਅੱਗੋਂ ਲਈ ਇਸੇ ਵਿਧੀ ਨਾਲ ਮਸਲਾ ਹੱਲ ਕਰਨ ਦਾ ਨਿਯਮ ਨਿਸਚਿਤ ਕੀਤਾ ਜਾਵੇ, ਤਾਂ ਸ਼ੰਕਾ ਨਵਿਰਤੀ ਆਸਾਨੀ ਨਾਲ ਹੋ ਸਕਦੀ ਹੈ। ਪਰ ਇਹ ਦਲੀਲ ਕੋਈ ਸਾਰਥਿਕ ਨਹੀਂ ਲਗਦੀ ਕਿ ਇਹ ਗੱਲ ਭਾਈ ਗੁਰਦਾਸ ਨੇ ਕਹੀ ਹੈ। ਜਦੋਂ ਸੁਆਮੀ ਜੀ ਨੂੰ ਵੀ ਬਾਣੀ ਦਾ ਗਿਆਤਾ ਅਤੇ ਵਿਦਵਾਨ ਹੋਣ ਦੀ ਮਾਨਤਾ ਦੇ ਦਿਤੀ ਹੈ, ਤਾਂ ਅੱਗੋਂ ਕੋਈ ਦੂਸਰਾ ਵੀ ਇਹ ਦਲੀਲ ਦੇ ਸਕਦਾ ਹੈ, ਕਿ ਇਹ ਗੱਲ ਸੁਆਮੀ ਜੀ ਨੇ ਕਹੀ ਹੈ।

ਉਂਜ ਇਹ ਜਬਾਨੀ ਜਮਾਂ ਖਰਚ ਵਾਲੀ ਗੱਲ ਹੈ ਤੇ ਏਨੀ ਗੰਭੀਰ ਵੀ ਨਹੀਂ ਕਿ ਅੱਗੇ ਜਾ ਕੇ ਅਰਥਾਂ ਵਿਚ ਜਾਂ ਕਿਸੇ ਸਿਧਾਂਤ ਵਿਚ, ਕੋਈ ਫਰਕ ਪਾ ਦੇਵੇ। ਇਹ ਤਾਂ ਇਸ ਤਰ੍ਹਾਂ ਹੈ ਕਿ ਬਾਪੂ ਨੂੰ ਪਿਤਾ ਕਹਿਣਾ ਹੈ ਜਾਂ ਅੱਬਾ ਜਾਂ ਡੈਡੀ। ਪਰੰਤੂ ਪ੍ਰਿੰਸੀਪਲ ਸਾਹਿਬ ਦੇ ਦੂਸਰੇ ਕਿੰਤੂ ਨਾਲ ਜ਼ਰੂਰ ਫਰਕ ਪੈਂਦਾ ਹੈ, ਜਿਵੇਂ 'ਗੁਰ ਪ੍ਰਸਾਦਿ' ਦੇ ਅਰਥ 'ਗੁਰੂ ਦੀ ਕ੍ਰਿਪਾ ਦੁਆਰਾ' ਕਰਨ ਦੀ ਥਾਂ ਸੁਆਮੀ ਜੀ ਨੇ 'ਪਰਮ ਅਨੰਦ ਸਰੂਪ ਵਾਹਿਗੁਰੂ' ਕਰ ਦਿਤੇ ਹਨ। ਭਾਵੇਂ ਹੁਣ ਤਕ ਪਹਿਲੇ ਅਰਥ ਹੀ ਪੜਦੇ ਅਤੇ ਸੁਣਦੇ ਆਏ ਹਾਂ, ਅਤੇ ਪ੍ਰਿੰਸੀਪਲ ਸਾਹਿਬ ਦੀ ਗੱਲ ਸਹੀ ਲੱਗਦੀ ਹੈ, ਪਰੰਤੂ ਜਦੋਂ ਸੁਆਮੀ ਜੀ ਵੱਲੋਂ ਕੀਤੇ ਅਰਥਾਂ ਸੰਬੰਧੀ ਉਹਨਾਂ ਦੇ ਵਿਚਾਰ ਪੜਦੇ ਹਾਂ ਤਾਂ ਇਹ ਵਧੇਰੇ ਤਰਕ ਸੰਗਤ ਅਤੇ ਸਹੀ ਜਾਪਦੇ ਹਨ। ਭਾਵੇਂ ਕਿਸੇ ਹੋਰ ਥਾਂ ਪਹਿਲਾਂ ਵਾਲੇ ਅਰਥ ਵੀ ਸਹੀ ਹੋ ਸਕਦੇ ਹਨ।

ਚਿੰਤਾ ਵਾਲੀ ਗੱਲ ਤਾਂ ਇਹ ਹੈ ਕਿ ਅਸੀਂ ਕਿਸੇ ਤੁਕ ਜਾਂ ਸ਼ਬਦ ਨੂੰ ਹੀ ਨਹੀਂ, ਕਿਸੇ ਸ਼ਬਦ ਦੇ ਅਰਥ ਨੂੰ ਵੀ ਬਦਲਣ ਦੀ ਆਗਿਆ ਨਹੀਂ ਦਿੰਦੇ। ਇਸ ਤੇ ਵੀ ਹੈਰਾਨੀ ਦੀ ਗੱਲ ਇਹ ਕਿ ਅਨੇਕਾਂ ਪ੍ਰਕਾਰ ਦੇ ਮਨ ਮਰਜੀ ਦੇ ਅਰਥ ਵੀ ਕੀਤੇ ਜਾਂਦੇ ਹਨ। ਇਹ ਤਾਂ ਚੰਗਾ ਹੋਇਆ ਕਿ ਸੁਆਮੀ ਜੀ ਦੀ ਨੀਅਤ ਤੇ ਕਿਸੇ ਨੂੰ ਕੋਈ ਸ਼ੱਕ ਨਹੀਂ ਹੈ। ਜੇਕਰ ਹੋਰ ਕੋਈ ਸਾਨੂੰ ਲਿਖਤੀ ਰੂਪ ਵਿਚ ਨਵੇਂ ਅਰਥ ਕਰਨੇ ਸਿਖਾਵੇ ਤਾਂ ਅਸੀਂ ਕਿਵੇਂ ਸਹਿਨ ਕਰ ਸਕਦੇ ਹਾਂ।

ਸ਼ੰਕੇ ਤਾਂ ਹੋਰ ਵੀ ਬਹੁਤ ਹਨ, ਪਰੰਤੂ ਪ੍ਰਿੰਸੀਪਲ ਸਾਹਿਬ ਜਾਂ ਹੋਰ ਕਿਸੇ ਨੇ ਵੀ ਨਹੀਂ ਉਠਾਏ। ਜਾਂ ਹੋ ਸਕਦੈ ਉਹ ਸੁਆਮੀ ਜੀ ਨਾਲ ਸਹਿਮਤ ਹੀ ਹੋਣ। ਜਿਵੇਂ 'ਪੰਚ ਪਰਵਾਨ, ਪੰਚ ਪਰਧਾਨੁ' ਵਾਲੀਆਂ ਜਪੁਜੀ ਦੀਆਂ ਤੁਕਾਂ ਵਿਚ 'ਪੰਚ' ਦਾ ਅਰਥ ਸੁਆਮੀ ਜੀ ਨੇ ਪੰਜ ਜਾਤਾਂ ਕੀਤਾ ਹੈ। ਭਾਵੇਂ ਹੁਣ ਤਕ ਚਾਰ ਜਾਤਾਂ ਦਾ ਹੀ ਜਿਕਰ ਆਉਂਦਾ ਰਿਹਾ ਹੈ, ਜਿਵੇਂ 'ਚਹੁ ਵਰਨਾ ਇਕ ਵਰਨ ਕਰਾਇਆ' ਜਾਂ 'ਚਹੁ

ਵਰਨਾ ਮਹਿ ਜਪੈ ਕੋਊ ਨਾਮੁ' ਜਾਂ 'ਚਹੁ ਵਰਨਾ ਕਉ ਦੇ ਉਪਦੇਸ' ਆਦਿ। ਫੇਰ ਇਹ ਪੰਜਵਾਂ ਵਰਨ ਕਿਥੋਂ ਆ ਗਿਆ? ਸੁਆਮੀ ਜੀ ਨੇ ਸਪਸ਼ਟ ਲਿਖਿਆ ਹੈ ਕਿ ਇਹ ਚੌਥੇ ਵਰਨ ਨੂੰ ਐਸ. ਸੀ. ਅਤੇ ਬੀ. ਸੀ. ਵਿਚ ਵੰਡਣ ਨਾਲ ਪੰਜ ਵਰਨ ਮੰਨੇ ਗਏ ਹਨ। ਪਰੰਤੂ ਭਾਈ ਕਾਨ੍ਹ ਸਿੰਘ ਨਾਭਾ ਨੂੰ ਇਹ ਗੱਲ ਨਹੀਂ ਸੁੱਝੀ। ਉਹਨਾਂ ਦੇ ਮਹਾਨ ਕੋਸ਼ ਵਿਚ 'ਪੰਚ' ਸ਼ਬਦ ਦਾ ਅਰਥ ਸਾਧੁਜਨ, ਗੁਰਮੁਖ ਅਤੇ ਪੰਜ ਗਿਣਤੀ ਵਾਲੇ ਪਦਾਰਥ ਜਿਵੇਂ ਕਾਮ, ਕ੍ਰੋਧ.., ਜਾਂ ਸੱਤ ਸੰਤੋਖ..., ਆਦਿ ਕੀਤਾ ਹੈ। ਅਤੇ ਖਾਸ ਕਰ 'ਪੰਚ ਪਰਵਾਨ' ਦਾ ਅਰਥ ਗੁਰਮੁਖਾਂ ਦੇ ਪਰਵਾਨ ਕੀਤੇ ਪੰਜ ਸਦਗੁਣ-ਸੱਤ, ਸੰਤੋਖ, ਦਯਾ, ਧਰਮ ਅਤੇ ਧੀਰਜ-ਦੱਸੇ ਹਨ। ਉਂਜ ਤਾਂ ਦੋਵਾਂ ਚੋਂ ਇਕੋ ਅਰਥ ਠੀਕ ਹੋ ਸਕਦਾ ਹੈ, ਪਰ ਕੀ ਪਤੈ ਕੋਈ ਹੋਰ ਸੁਆਮੀ ਦੋਵਾਂ ਨੂੰ ਸਹੀ ਸਿਧ ਕਰ ਦੇਵੇ ਜਾਂ ਕੋਈ ਨਵਾਂ ਅਰਥ ਕਰ ਦੇਵੇ।

ਸੁਆਮੀ ਜੀ ਨੇ ਆਪਣੀ ਲਿਖਤ ਵਿਚ ਇਕ ਹੋਰ ਗੰਭੀਰ ਨੁਕਤਾ ਉਠਾਇਆ ਹੈ, ਜੋ ਇਸਤਰੀ ਜਾਤੀ ਦੇ ਸਤਿਕਾਰ ਜਾਂ ਤ੍ਰਿਸਕਾਰ ਨਾਲ ਸੰਬੰਧਤ ਹੈ। ਉਹ ਲਿਖਦੇ ਹਨ, "ਹੁਣ ਵਾਂਗ ਗੁਰੂ ਸਾਹਿਬਾਨ ਦੇ ਸਮੇਂ ਵੀ ਚੰਡੀ, ਦੁਰਗਾ, ਨੈਣਾ ਦੇਵੀ ਤੇ ਜੁਆਲਾ ਮੁਖੀ ਆਦਿ ਦੇਵੀਆਂ ਸਨ, ਪਰ ਗੁਰੂ ਗ੍ਰੰਥ ਸਾਹਿਬ 'ਚ ਹਿਹਨਾਂ ਦਾ ਨਾਂ ਤਕ ਨਹੀਂ ਲਿਆ ਗਿਆ। ਕਿਉਂ?"

ਆਪ ਹੀ ਪ੍ਰਸ਼ਨ ਕਰਕੇ, ਇਸ ਦਾ ਉਤਰ ਵੀ ਉਹਨਾ ਨੇ ਆਪ ਹੀ, ਇਸ ਪ੍ਰਕਾਰ ਦਿਤਾ ਹੈ ਕਿ ਜਿਊਂਦੀ ਮਾਂ ਦਾ ਇਸ਼ਨਾਨ ਤੇ ਸ਼ਿੰਗਾਰ, ਪੁੱਤਰ ਨਹੀਂ ਕਰ ਸਕਦਾ ਤੇ ਮ੍ਰਿਤਕ ਮਾਂ ਦੀ ਲਾਸ਼ ਨੂੰ ਨਹੀਂ ਨਹਾਉਂਦਾ। ਇਹ ਧਰਮ ਅਤੇ ਸਦਾਚਾਰ ਦੀ ਗੱਲ ਹੈ। ਕੋਈ ਵੀ ਇਸਤਰੀ ਇਸ਼ਨਾਨ ਤੇ ਸਿੰਗਾਰ ਰਾਹੀਂ ਮਨੁੱਖ ਤੋਂ ਪੂਜੀ ਨਹੀਂ ਜਾਂਦੀ। ਵੈਦਿਕ ਰਿਸ਼ੀਆਂ ਨੇ ਇਸਤਰੀ ਤੇ ਮਨੁੱਖ ਦੇ ਮਿਲਾਪ 'ਚ ਕੋਈ ਗੜਬੜ ਅਨੁਭਵ ਕੀਤੀ ਹੋਵੇਗੀ, ਤਦੇ ਦੇਵਤਿਆਂ ਨਾਲ ਉਹਨਾਂ ਦੀਆਂ ਪਤਨੀਆਂ ਦੀ ਅਤੇ ਹੋਰ ਦੇਵੀਆਂ ਦੀ ਪੂਜਾ ਨਹੀਂ ਮੰਨੀ ਗਈ।

ਅੱਗੇ ਹੋਰ ਲਿਖਦੇ ਹਨ ਕਿ ਪੂਰਬਲੇ ਕਰਮਾਂ ਤੇ ਹੋਰ ਸਾਧਨਾ ਦੇ ਬਲ ਨਾਲ ਕਈ ਇਸਤਰੀਆਂ ਰਿਸ਼ੀਆਣੀਆਂ, ਬ੍ਰਹਮਚਾਰਨੀਆਂ ਤੇ ਮਹਾਂਵਿਦਵਾਨ ਹੋ ਚੁੱਕੀਆਂ ਸਨ। ਕਈ ਸਰੀਰਕ ਬਲ ਵਾਲੀਆਂ ਹੋਣ ਕਾਰਨ ਯੁੱਧ ਵੀਰ, ਨਰ ਬਲੀ ਲੈਣ ਵਾਲੀਆਂ, ਨਰਮੁੰਡ ਗਲ 'ਚ ਪਾਉਣ ਵਾਲੀਆਂ, ਮਦਰਾ ਮਾਸ ਖਾਣ ਅਤੇ ਸ਼ੇਰਾਂ ਦੀ ਸਵਾਰੀ ਕਰਨ ਵਾਲੀਆਂ,ਲੋਕਾਂ ਨੂੰ ਭੈ ਭੀਤ ਕਰਕੇ ਆਪਣੀ ਪੂਜਾ ਕਰਾਉਣ ਵਾਲੀਆਂ ਹੋਈਆਂ ਹਨ। ਪਰ ਵੇਦਾਂ ਤੇ ਉਪਨਿਸ਼ਦਾਂ 'ਚ ਪ੍ਰਕਿਰਤੀ ਰੂਪ ਇਸਤਰੀ ਦੀ ਪੂਜਾ ਨਹੀਂ ਮੰਨੀ ਗਈ। ਕੇਵਲ ਪੁਰਸ਼ ਰੂਪ ਦੇਵਤਾ ਅਤੇ ਪੁਰਸ਼ ਰੂਪ ਪ੍ਰਮਾਤਮਾ ਨੂੰ ਮੰਨਿਆ ਗਿਆ ਹੈ।

ਸੁਆਮੀ ਜੀ ਅਨੁਸਾਰ ਬਾਮ ਮਾਰਗੀਆਂ ਨੇ ਹੀ ਤੰਤਰਾਂ ਤੇ ਪੁਰਾਣਾ ਰਾਹੀਂ, ਪੱਥਰ ਮਈ ਇਸਤਰੀਆਂ ਦੀ ਪੂਜਾ ਆਰੰਭ ਕੀਤੀ ਹੈ। ਪਰੰਤੂ ਸੰਸਾਰ ਭਰ ਦੇ ਧਰਮਾਂ 'ਚ ਇਸ ਨੂੰ ਦੁਰਾਚਾਰ ਮੰਨਿਆ ਗਿਆ ਹੈ। ਇਸੇ ਲਈ ਗੁਰੂ ਗ੍ਰੰਥ ਸਾਹਿਬ ਵਿਚ ਇਹਨਾ ਅਖੌਤੀ ਦੇਵੀਆਂ ਦਾ ਕੋਈ ਮਾਨ ਮਹੱਤਵ ਨਹੀਂ, ਬਲਕਿ ਤ੍ਰਿਸਕਾਰ ਮਿਲਦਾ ਹੈ, ਅਤੇ ਇਸ ਪ੍ਰਤੀ ਇਹ ਤੁਕ ਵੀ ਦਿੱਤੀ ਹੈ, 'ਮਹਾਮਾਈ ਕੀ ਪੂਜਾ ਕਰੈ। ਨਰ ਸੈ ਨਾਰਿ ਹੋਇ ਅਉਤਰੈ।'



ਸੋ ਇਹ ਹੈ ਸੁਆਮੀ ਜੀ ਵੱਲੋਂ ਕੀਤਾ ਗਿਆ ਸਮਾਧਾਨ। ਆਓ ਦੇਖੀਏ ਇਹ ਕਿੰਨਾ ਕੁ ਤਰਕ ਸੰਗਤ ਹੈ।

(ੳ) ਇਸ ਵਿਚ ਸਭ ਤੋਂ ਵੱਡੀ ਅਤੇ ਇਤਰਾਜ ਯੋਗ ਗੱਲ ਤਾਂ ਇਹ ਹੈ ਕਿ ਸੁਆਮੀ ਜੀ ਸਾਰੇ ਗ੍ਰੰਥਾਂ ਦਾ ਏਨਾ ਅਧਿਐਨ ਕਰਨ ਤੋਂ ਬਾਅਦ ਵੀ, ਸਾਰੇ ਹਿੰਦੂ ਦੇਵੀ ਦੇਵਤਿਆਂ ਨੂੰ ਮਿਥਿਹਾਸਕ ਨਹੀਂ, ਸਗੋਂ ਸਚਮੁੱਚ ਦੇ ਇਤਿਹਾਸਕ ਪਾਤਰ ਮੰਨਦੇ ਹਨ। ਉਂਝ ਗੁਰਬਾਣੀ ਵਿਚ ਵੀ ਇਹ ਦੁਵਿਧਾ ਕਾਇਮ ਹੈ। ਇਕ ਪਾਸੇ ਤਾਂ ਸਾਰੇ ਦੇਵੀ ਦੇਵਤਿਆਂ ਨੂੰ ਰੱਦ ਕਰਕੇ ਇਕੋ ਪ੍ਰਭੂ ਦੀ ਗੱਲ ਕੀਤੀ ਜਾਂਦੀ ਹੈ, ਪਰ ਫੇਰ ਉਹੀ ਤਿੰਨ ਚੇਲੇ ਪਰਵਾਨ ਕਰਕੇ ਉਹਨਾਂ ਦੀਆਂ ਉਹੀ ਡਿਊਟੀਆਂ ਵੀ ਮੰਨ ਲਈਆਂ ਜਾਂਦੀਆਂ ਹਨ। ਜੇ ਕੋਈ ਕਹਿੰਦਾ ਹੈ 'ਕਿਸ਼ਨ ਬਿਸ਼ਨ ਕਭਹੂੰ ਨਾ ਧਿਆਊ" ਤਾ ਇਸਦਾ ਅਰਥ ਹੈ ਕਿ ਉਹ ਉਹਨਾਂ ਦੀ ਹੋਂਦ ਤੋਂ ਮੁਨਕਰ ਨਹੀਂ, ਸਿਰਫ ਧਿਆਉਣ ਤੋਂ ਇਨਕਾਰ ਹੈ। ਸ਼ਾਇਦ ਇਸੇ ਲਈ ਸੁਆਮੀ ਜੀ ਵੀ ਇਸ ਦੁਵਿਧਾ ਚੋਂ ਬਾਹਰ ਨਹੀਂ ਨਿਕਲ ਸਕੇ।

(ਅ) ਸੁਆਮੀ ਜੀ ਨੇ ਦੇਵੀਆਂ ਨੂੰ ਨਾ ਪੂਜਣ ਦੀ ਅਤੇ ਉਹਨਾਂ ਦਾ ਬਾਣੀ ਵਿਚ ਨਾਉਂ ਵੀ ਨਾ ਹੋਣ ਦੀ ਗੱਲ ਆਖੀ ਹੈ। ਪਰ ਦੇਵਤਿਆਂ ਦਾ ਤਾਂ ਬਾਣੀ ਵਿਚ ਸੈਂਕੜੇ ਵਾਰ ਨਾਉਂ ਵੀ ਆਇਆ ਹੈ ਅਤੇ ਉਹਨਾਂ ਦੇ ਪੂਜਣ ਬਾਰੇ ਕੋਈ ਇਤਰਾਜ ਵੀ ਨਹੀਂ, ਤਾਂ ਫੇਰ ਕੀ ਸਿਖ ਮਤ ਵਿਚ ਦੇਵਤਿਆਂ ਨੂੰ ਪੂਜਣ ਦੀ ਛੋਟ ਜਾਂ ਵਿਧਾਨ ਹੈ?

(ੲ) ਸੁਆਮੀ ਜੀ ਅਨੁਸਾਰ ਦੇਵੀਆਂ ਨੂੰ ਪੂਜਣ ਦੇ ਦੋ ਕਾਰਨ ਹਨ। ਪਹਿਲਾ ਇਹ ਕਿ ਵੇਦਾਂ ਅਤੇ ਉਪਨਿਸ਼ਦਾਂ ਵਿਚ ਇਸ ਪੂਜਾ ਲਈ ਕੋਈ ਵਿਧਾਨ ਨਹੀਂ (ਪਰ ਕੀ ਸਿੱਖ ਮੱਤ ਵਿਚ ਹੋਰ ਸਭ ਕੁਝ ਵੇਦਾਂ ਦੇ ਵਿਧਾਨ ਅਨੁਸਾਰ ਹੀ ਕੀਤਾ ਜਾਂਦਾ ਹੈ?) ਦੂਸਰਾ ਇਹ ਕਿ ਪੂਜਾ ਤੋਂ ਪਹਿਲਾਂ ਦੇਵੀ ਦਾ ਇਸ਼ਨਾਨ ਤੇ ਸ਼ਿੰਗਾਰ ਕਰਨਾ ਹੁੰਦਾ ਹੈ, ਜੋ ਮਨੁੱਖਾਂ ਰਾਹੀਂ ਕਰਨਾ ਇਕ ਦੁਰਾਚਾਰ ਮੰਨਿਆ ਜਾਂਦਾ ਹੈ। (ਪਰ ਮੂਰਤੀ ਤਾਂ ਆਖਿਰ ਮੂਰਤੀ ਹੈ। ਹੋ ਸਕਦਾ ਹੈ ਇਸ ਨੂੰ ਬਣਾਇਆ ਵੀ ਕਿਸੇ ਮਰਦ ਨੇ ਹੋਵੇ। ਮਰਦ ਇਸ ਨੂੰ ਖਰੀਦ ਕੇ ਲਿਆ ਸਕਦਾ ਹੈ। ਸਥਾਪਨ ਵੀ ਕਰ ਸਕਦਾ ਹੈ, ਦਰਸ਼ਨ ਵੀ ਕਰ ਸਕਦਾ ਹੈ। ਫੇਰ ਪਾਣੀ ਦਾ ਛਿੱਟਾ ਦੇ ਕੇ ਬਿੰਦੀ ਟਿੱਕਾ ਲਾਉਣ, ਜਾਂ ਗਲ ਵਿਚ ਹਾਰ ਪਾਉਣ 'ਚ ਕੀ ਇਤਰਾਜ ਹੋ ਸਕਦਾ ਹੈ? ਜੇ ਹੈ ਵੀ, ਤਾਂ ਕੀ ਇਹ ਜ਼ਰੂਰੀ ਹੈ ਕਿ ਇਸ਼ਨਾਨ ਮਰਦ ਨੇ ਹੀ ਕਰਾਉਣਾ ਹੈ? ਇਸਤਰੀਆਂ ਵੀ ਕਰਵਾ ਸਕਦੀਆਂ ਹਨ। ਤੇ ਜੇ ਇਸਤਰੀਆਂ, ਯੋਨੀ ਵਿਚ ਸਥਾਪਿਤ ਕੀਤੇ ਹੋਏ ਸ਼ਿਵਲਿੰਗ ਤੇ ਪਾਣੀ ਪਾ ਸਕਦੀਆਂ ਹਨ, ਤਾਂ ਮਰਦਾਂ ਵੱਲੋਂ ਮੂਰਤੀ ਦਾ ਇਸ਼ਨਾਨ ਕਰਾਉਣਾ ਕਿੰਨਾ ਕੁ ਗੈਰ ਇਖਲਾਕੀ ਹੈ?)

(ਸ) ਉਪਰੋਕਤ ਕਾਰਨਾ ਨੂੰ ਪਾਸੇ ਰੱਖੀਏ ਤਾਂ ਅਸਲ ਸਚਾਈ, ਸੁਆਮੀ ਜੀ ਦੇ ਇਸ ਕਥਨ ਵਿਚ ਹੀ ਛੁਪੀ ਹੈ ਕਿ 'ਦੇਵਤਾ ਅਤੇ ਪ੍ਰਮਾਤਮਾਂ ਨੂੰ ਪੁਰਸ਼ ਰੂਪ ਵਿਚ ਹੀ ਮੰਨਿਆ ਗਿਆ ਹੈ।' ਸਪਸ਼ਟ ਹੈ ਕਿ ਵੇਦਾਂ ਦੇ ਸਿਧਾਂਤ ਅਨੁਸਾਰ ਨਾਰੀ, ਸਿਰ ਤੇ ਰੱਖਣ ਵਾਲੀ ਜਾਂ ਪੁਰਸ਼ ਤੋਂ ਉੱਤਮ ਚੀਜ਼ ਨਹੀਂ, ਸਗੋਂ ਪੈਰ ਦੀ ਜੁੱਤੀ ਹੈ। ਅਤੇ ਇਸਤਰੀ ਨਾਲ ਇਹ ਦੁਐਤ ਉਦੋਂ ਤੋਂ ਸ਼ੁਰੂ ਹੋਈ ਜਦੋਂ ਮਨੁੱਖ ਜਾਤੀ ਨੇ ਪ੍ਰਭੂ ਦੀ ਕਲਪਨਾ ਕਰਕੇ, ਉਸਨੂੰ 'ਪਿਤਾ' ਦੇ ਰੂਪ ਵਿਚ ਮਾਨਤਾ ਦੇ ਦਿੱਤੀ, 'ਮਾਤਾ' ਦੇ ਰੂਪ ਵਿਚ ਨਹੀਂ। ਜਦੋਂ ਕਿ ਅਸਲ ਹੱਕ ਮਾਤਾ ਦਾ ਹੀ ਬਣਦਾ ਸੀ। ਮਾਤਾ ਦੇ ਪੇਟ ਤੋਂ

ਹੀ ਤਾਂ ਮਨੁੱਖ ਜਾਤੀ ਪੈਦਾ ਹੋ ਰਹੀ ਹੈ ਅਤੇ ਮਾਤਾ ਹੀ ਉਸਦੀ ਮੁੱਢਲੀ ਪਾਲਣਾ ਕਰਦੀ ਹੈ। ਮਾਤਾ ਨੂੰ ਸਿਰਜਣਹਾਰ ਜਾਂ ਪ੍ਰਭੂ ਮੰਨਣ ਲਈ ਤਾਂ ਕਿਸੇ ਕਲਪਨਾ ਦੀ ਵੀ ਲੋੜ ਨਹੀਂ ਸੀ, ਕਿਉਂਕਿ ਇਹ ਸਭ ਕੁੱਝ ਤਾਂ ਪ੍ਰਤੱਖ ਤੌਰ ਤੇ ਹੁੰਦਾ ਦੇਖ ਹੀ ਰਹੇ ਹਾਂ। ਪਰ 'ਪਿਤਾ' ਦੇ ਰੂਪ ਵਿਚ ਪ੍ਰਭੂ ਦੀ ਕਲਪਨਾ ਕਿਉਂ ਕੀਤੀ ਗਈ, ਇਹ ਸਮਝ ਤੋਂ ਬਾਹਰ ਹੈ।

ਇਸ ਤੋਂ ਵੀ ਵੱਧ ਹੈਰਾਨੀ ਇਸ ਗੱਲ ਦੀ ਹੈ ਕਿ ਉਸਨੂੰ ਦੋ ਨੰਬਰ ਦਾ ਦਰਜਾ ਵੀ ਨਹੀਂ ਦਿੱਤਾ ਗਿਆ, ਜਦੋਂ ਕਿ ਉਹ ਘਰ ਵਿਚ ਪਹਿਲੇ ਨਹੀਂ,ਤਾਂ ਦੂਸਰੇ ਨੰਬਰ ਤੇ ਤਾਂ ਕੰਮ ਕਰ ਹੀ ਰਹੀ ਹੈ। ਉਂਜ ਕਿਸੇ ਤਰ੍ਹਾਂ ਕੁਝ ਦੇਵੀਆਂ ਦੀ ਤਾਂ ਕਲਪਨਾ ਕਰ ਲਈ ਗਈ, ਪਰ ਉਹਨਾਂ ਦੀ ਪੂਜਾ ਨੂੰ ਮਾਨਤਾ ਦੇਣ ਵਾਲੀ ਫਾਈਲ ਰੋਕ ਲਈ ਗਈ। ਇਸਤਰੀ ਪ੍ਰਤੀ ਅਜਿਹੀ ਦੁਐਤ ਭਾਵਨਾ ਹਿੰਦੂ ਮੱਤ ਵਿਚ ਹੀ ਨਹੀਂ ਸਗੋਂ ਇਸਲਾਮ, ਈਸਾਈ ਅਤੇ ਸਿੱਖ ਮੱਤ ਵਿਚ ਵੀ ਕਾਇਮ ਰਹੀ। ਇਸਲਾਮ ਵਿਚ ਤਾਂ ਇਸਤਰੀ ਨੂੰ ਹਿੰਦੂ ਮੱਤ ਨਾਲੋਂ ਵੀ ਹੇਠਾਂ ਰੱਖਿਆ ਗਿਆ ਹੈ। ਸਿੱਖ ਮਤ ਵਿਚ ਇਸ ਨੂੰ ਪੈਰਾਂ ਚੋਂ ਚੁੱਕ ਕੇ ਆਪਣੀ ਬਗਲ ਵਿਚ, ਜਾਣੀ ਬਰਾਬਰ ਲਿਆਉਣ ਦਾ ਦਾਅਵਾ ਕੀਤਾ ਜਾਂਦਾ ਹੈ। ਪਰ ਫੇਰ ਵੀ ਨਾਂ ਤਾਂ ਇਸਨੂੰ ਪਿਤਾ ਤੋਂ ਉੱਪਰ, ਤੇ ਨਾਂ ਹੀ ਪਿਤਾ ਦੇ ਬਰਾਬਰ ਦਾ ਦਰਜਾ ਦਿਤਾ ਗਿਆ ਹੈ ਤੇ ਨਾਂ ਹੀ ਦਸ ਗੁਰੂਆਂ ਵਿਚੋਂ ਇਕ ਵੀ 'ਗੁਰੀ' ਜਾਂ 'ਗੁਰੂਆਂਣੀ' ਮੰਨੀ ਗਈ। ਬਸ, ਕਹਿਣ ਸੁਣਨ ਨੂੰ ਇਹ ਸਤਿਕਾਰ ਕਾਇਮ ਹੈ।

(ਹ) ਸੁਆਮੀ ਜੀ ਦੇ ਕਥਨ ਦੀਆਂ ਅੰਤਲੀਆਂ ਲਾਈਨਾਂ ਫੇਰ ਪੜ੍ਹੋ। ਇਸ ਵਿਚਲੇ ਸ਼ਬਦ 'ਅਖੌਤੀ ਦੇਵੀਆਂ' 'ਤ੍ਰਿਸ਼ਕਾਰ' ਅਤੇ 'ਮਹਾਂਮਾਈ' ਵਾਲੀ ਟੂਕ ਤੋਂ ਮਨੁੱਖਾਂ ਵਾਲੀ ਦੁਐਤ ਹੀ ਨਹੀਂ, ਸਗੋਂ ਨਾਰੀ ਪ੍ਰਤੀ ਸੁਆਮੀ ਜੀ ਦੀ ਆਪਣੀ 'ਈਰਖਾ' ਵੀ ਝਲਕਦੀ ਹੈ। ਅਤੇ ਇਸੇ ਗਰਮੀ ਵਿਚ ਸਿੱਖ ਮੱਤ ਵਿਚ ਨਾਰੀ ਨੂੰ ਦਿਤਾ ਬਰਾਬਰ ਦਾ ਅਧਿਕਾਰ ਵੀ ਕਿਧਰੇ ਭਾਫ ਬਣਕੇ ਉੱਡ ਗਿਆ ਹੈ। ਸੁਆਮੀ ਜੀ ਦਾ ਇਹ ਕਥਨ ਵੀ ਸਹੀ ਨਹੀਂ ਜਾਪਦਾ ਕਿ ਬਾਣੀ ਵਿਚ ਇਹਨਾਂ ਦਾ ਕਿਧਰੇ ਜਿਕਰ ਨਹੀਂ। ਜਿਕਰ ਤਾਂ ਹੈ, ਪਰ ਇਹ ਵੱਖਰੀ ਗੱਲ ਹੈ ਕਿ ਸੁਆਮੀ ਜੀ ਨੂੰ ਇਹਨਾਂ ਦੇ ਨਾਂ ਤੋਂ ਏਨੀ ਅਲਰਜੀ ਹੈ ਕਿ ਉਹ ਇਹਨਾਂ ਦੇ ਅੱਖਰਾਂ ਨੂੰ ਭੰਨ ਤੋੜ ਕੇ ਹੋਰ ਅਰਥ ਕੱਢ ਲੈਂਦੇ ਹਨ। 'ਗਾਵਨਿ ਗੋਪੀਆ ਗਾਵਨਿ ਕਾਨ੍ਹ! ਗਾਵਨਿ ਸੀਤਾ ਰਾਜੇ ਰਾਮ।' ਜਾਂ 'ਤ੍ਰਿਤੀਆ ਬਰਮਾ ਵਿਸਨੁ ਮਹੇਸਾ। ਦੇਵੀ ਦੇਵ ਉਪਾਏ ਵੇਸਾ।' ਜਾਂ 'ਏਕਾ ਮਾਈ ਜੁਗਤਿ ਵਿਆਈ।' ਜਾਂ 'ਗਾਵਹਿ ਈਸਰ ਬਰਮਾ ਦੇਵੀ ਸੋਹਨਿ ਸਦਾ ਸਵਾਰੇ।' ਜਾਂ 'ਮਹਾਂ ਮਾਈ ਕੀ ਪੂਜਾ ਕਰੈ...।' ਜਾਂ 'ਗੁਰੁ ਪਾਰਬਤੀ ਮਾਈ' ਆਦਿ।

ਸੁਆਮੀ ਜੀ 'ਮਾਈ' ਦੇ ਅਰਥ ਕਰਨ ਲਈ ਪਹਿਲਾਂ ਇਸ ਸ਼ਬਦ ਨੂੰ ਮਾ+ਈ ਕਰਕੇ ਦੋ ਹਿੱਸਿਆਂ ਵਿਚ ਵੰਡਦੇ ਹਨ ਤੇ ਫੇਰ 'ਮਾ' ਦਾ ਅਰਥ ਮਾਇਆ ਤੇ 'ਈ' ਦਾ ਅਰਥ ਈਸ਼ ਕਰਦੇ ਹਨ। ਅਜੇ ਵੀ ਗੱਲ ਨਹੀਂ ਬਣਦੀ ਤਾਂ ਇਸ ਨੂੰ ਮਾਇਆ ਪਤੀ ਈਸ਼ (ਜਾਣੀ) ਮਾਇਆ ਪਤੀ ਬ੍ਰਹਮਾ (ਜਾਣੀ) ਮਾਲਕ ਜਾਂ ਕਰਤਾਰ ਤਕ ਲੈ ਜਾਂਦੇ ਹਨ। ਪਰ ਇਹ ਕੋਈ ਨਹੀਂ ਸੋਚਦਾ ਕਿ ਠੇਠ ਪੰਜਾਬੀ ਦੇ ਇਸ ਸ਼ਬਦ ਨੂੰ, ਜਿਸ ਨੂੰ ਅਸੀਂ ਬੋਲਣਾ ਸਿਖਣ ਵੇਲੇ ਸਭ ਤੋਂ ਪਹਿਲਾਂ ਬੋਲਦੇ ਅਤੇ ਸਮਝਦੇ ਹਾਂ, ਸੰਸਕ੍ਰਿਤ ਦਾ ਸਮਝਕੇ, ਅਰਥ ਕਿਉਂ ਕੀਤੇ ਜਾਂਦੇ ਹਨ? ਫੇਰ ਤਾਂ ਜੇ ਇਸ ਨੂੰ ਅੰਗਰੇਜ਼ੀ ਦਾ ਸ਼ਬਦ 'ਮਾਈ' ਜਾਣੀ ਮੇਰਾ ਸਮਝਕੇ ਸਾਡਾ ਮਤਲਬ ਹੱਲ ਹੁੰਦਾ ਹੋਵੇ, ਤਾਂ ਇਹ



ਵੀ ਕੀਤਾ ਜਾ ਸਕਦਾ ਹੈ।

ਤੇ ਨਾਲੇ ਜੇਕਰ ਗੁਰੂ ਗ੍ਰੰਥ ਸਾਹਿਬ ਨੇ ਇਸ ਨੂੰ ਇਹਨਾਂ ਵੱਲੋਂ ਕੱਢੇ ਹੋਏ 'ਕਰਤਾਰ' ਦੇ ਅਰਥ ਵਿਚ ਹੀ ਵਰਤਿਆ ਹੈ ਤਾਂ ਅਜਿਹੇ ਬਹੁ ਅਰਥੇ ਸ਼ਬਦ ਨਾਲੋਂ ਉਹਨਾਂ ਨੂੰ ਪ੍ਰਭੂ ਦੇ ਹੋਰ ਸੈਂਕੜੇ ਨਾਵਾਂ ਚੋਂ ਕੋਈ ਵੀ ਠੀਕ ਨਾ ਲੱਗਿਆ? ਦੇਖਿਆ ਜਾਵੇ ਤਾਂ 'ਏਕਾ ਮਾਈ ਜੁਗਤਿ ਵਿਆਈ' ਦੀ ਥਾਂ 'ਏਕਾ ਪ੍ਰਭੂ ਜੁਗਤਿ ਵਿਆਪੇ' ਵੀ ਉਹੀ ਭਾਵ ਪ੍ਰਗਟ ਕਰ ਸਕਦਾ ਸੀ।

ਏਸੇ ਤਰ੍ਹਾਂ ਦੇਵੀ ਸ਼ਬਦ ਨੂੰ ਦੇਵ+ਈਸ਼ ਕਰਕੇ ਦੇਵਤਿਆਂ ਦਾ ਪਤੀ (ਜਾਣੀ) ਵੱਡਾ ਦੇਵਤਾ (ਜਾਣੀ) ਵਿਸ਼ਨੂੰ ਅਰਥ ਕੀਤਾ ਹੈ। ਪਰ ਏਥੇ ਉਸਤੋਂ ਅਗਲਾ ਸਟੈੱਪ 'ਜਾਣੀ ਕਰਤਾਰ' ਵਾਲਾ ਅਰਥ ਛੱਡ ਦਿੱਤਾ। ਕਿਉਂਕਿ 'ਗਾਵਹਿ ਈਸਰ ਬਰਮਾ ਦੇਵੀ ਸੋਹਨਿ ਸਦਾ ਸਵਾਰੇ' ਵਿਚ ਈਸ਼ਰ (ਸ਼ਿਵ) ਅਤੇ ਬਰਮਾ ਤਾਂ ਹੋ ਗਏ, ਪਰ ਤੀਸਰਾ ਵਿਸ਼ਨੂੰ ਵੀ ਸ਼ਾਮਿਲ ਕਰਨਾ ਸੀ, ਤਾਂ ਦੇਵੀ ਨੂੰ ਹੀ ਵਿਸ਼ਨੂੰ ਬਣਾ ਲਿਆ। ਹਾਲਾਂਕਿ ਦੇਵੀ ਸ਼ਬਦ ਨੂੰ ਇਸੇ ਰੂਪ ਅਤੇ ਅਰਥ ਵਿਚ ਰੱਖਣ ਨਾਲ ਕੋਈ ਗਲਤ ਭਾਵ ਨਹੀਂ ਨਿਕਲਦਾ। ਪਰ ਜੇਕਰ ਦੇਵੀਆਂ ਤੋਂ ਪ੍ਰਭੂ ਦੇ ਗੁਣ ਗਵਾਉਣ ਨਾਲ ਕੋਈ ਮਰਯਾਦਾ ਭੰਗ ਹੁੰਦੀ ਹੈ, ਤੇ ਵਿਸ਼ਨੂੰ ਤੋਂ ਹੀ ਗੁਣ ਗਾਨ ਕਰਾਉਣਾ ਚਾਹੀਦਾ ਹੈ,ਤਾਂ ਏਥੇ ਵੀ ਦੇਵੀ ਦੀ ਥਾਂ ਸਿੱਧਾ 'ਵਿਸ਼ਨੂੰ' ਹੀ ਕਿਉਂ ਨਹੀਂ ਲਿਖ ਦਿੱਤਾ? ਜਦੋਂ ਕਿ ਕਾਵਿ ਦੇ ਨਿਯਮ ਅਨੁਸਾਰ ਸ਼ਬਦ 'ਦੇਵੀ' ਅਤੇ 'ਵਿਸ਼ਨੂੰ' ਇਕੋ ਵਜਨ ਦੇ ਹਨ।

ਸ਼ਬਦ ਪੌਣ ਜਾਂ ਪਵਨ, ਇਸਤਰੀ ਲਿੰਗ ਹੈ। 'ਪਵਣੁ ਗੁਰੂ ਪਾਨੀ ਪਿਤਾ' ਵਾਲੇ ਸਲੋਕ ਵਿਚ ਪਹਿਲਾਂ ਤਾਂ ਪਵਣੁ ਨੂੰ 'ਗੁਰੀ' ਜਾਂ 'ਮਾਤਾ' ਦੀ ਥਾਂ 'ਗੁਰੂ' ਆਖਕੇ ਪੁਲਿੰਗ ਬਣਾ ਦਿਤਾ, ਅਤੇ ਫੇਰ ਇਸ ਦੇ ਅਰਥ ਵੀ ਬਦਲ ਦਿਤੇ। ਇਹ ਤਾਂ ਸਭ ਜਾਣਦੇ ਅਤੇ ਸਮਝਦੇ ਹਨ ਕਿ ਹਵਾ, ਪਾਣੀ, ਧਰਤੀ, ਅਤੇ ਸੂਰਜ ਆਦਿ ਪ੍ਰਤੱਖ ਜਾਂ ਪਰੋਖ ਰੂਪ ਵਿਚ ਮੌਜੂਦ ਹਨ ਅਤੇ ਸਾਡੇ ਲਈ ਕਿੰਨੇ ਮਹੱਤਵਪੂਰਨ ਹਨ, ਫੇਰ ਹਵਾ ਨੂੰ ਗੁਰੂ ਜਾਂ ਮਾਤਾ ਮੰਨਣ ਵਿਚ ਕੀ ਹਰਜ ਹੈ? ਹਰਜ ਤਾਂ ਜਰੂਰ ਹੋਵੇਗਾ, ਨਹੀਂ ਤਾਂ ਘੁਮਾਅ ਫਿਰਾ ਕੇ ਅਰਥ ਇਸ ਤਰ੍ਹਾਂ ਕਿਉਂ ਕੀਤੇ ਜਾਂਦੇ ਕਿ, 'ਸਾਰੇ ਜੀਵਾਂ ਦਾ ਗੁਰੂ, ਸਭ ਨੂੰ ਪਵਿੱਤਰ ਕਰਨ ਵਾਲਾ, ਜਗਤ-ਕਰਤਾ, ਈਸ਼ਵਰ ਹੈ।' ਪਵਣ ਤਾਂ ਇਸ ਵਾਕ ਵਿਚੋਂ ਗਾਇਬ ਹੀ ਕਰ ਦਿੱਤੀ ਅਤੇ ਜੋ ਗੱਲ ਦੱਸੀ ਗਈ ਹੈ, ਉਹ ਤਾਂ ਬਾਣੀ ਵਿਚ ਹੋਰ ਵੀ ਹਜਾਰ ਥਾਂ ਤੇ ਆਈ ਹੈ। ਇਸ ਵਿਚ ਪਵਣ ਨੂੰ ਹੀ ਗੁਰੂ ਜਾਂ ਜਗਤ ਕਰਤਾ ਦੇ ਰੂਪ ਵਿਚ ਮੰਨ ਲੈਂਦੇ, ਤਾਂ ਕੀ ਫਰਕ ਪੈਣਾ ਸੀ?

ਗੁਰੂ ਅਤੇ ਮਾਤਾ ਸ਼ਬਦ ਦੇ ਵਜਨ ਵਿਚ ਇਕ ਮਾਤਰਾ ਦਾ ਫਰਕ ਹੈ। ਇਸ ਲਈ 'ਮਾਤ' ਸ਼ਬਦ ਵਰਤ ਕੇ 'ਪਵਣ ਮਾਤ ਪਾਣੀ ਪਿਤਾ' ਕਰਨ ਨਾਲ ਇਸ ਦਾ ਭਾਵ ਅਰਥ ਵੀ ਉਹੀ ਰਹਿ ਜਾਂਦਾ। ਇਹ ਕੀ ਪਤੈ ਗੁਰੂ ਸਾਹਿਬ ਨੇ ਪਵਣ ਨੂੰ ਹੀ ਗੁਰੂ ਆਖਿਆ ਹੋਵੇ ਤੇ ਅਰਥਾਕਾਰ ਹੀ ਆਪਣੀ ਮਰਜੀ ਠੋਸ ਰਹੇ ਹੋਣ? ਇਸ ਦੇ ਉਲਟ ਜਦੋਂ 'ਮਹਾਂਮਾਈ' ਦੀ ਪੂਜਾ ਦੀ ਨਿਖੇਧੀ ਕੀਤੀ ਹੈ, ਤਾਂ 'ਮਹਾਂ' ਜਾਂ 'ਮਾਈ' ਦੇ ਕੋਈ ਦੂਜੇ ਤੀਜੇ ਅਰਥ ਨਹੀਂ ਕੱਢੇ ਗਏ। ਤੇ ਏਸੇ ਤਰ੍ਹਾਂ 'ਚਰਨ ਸਾਧ ਕੇ ਧੋਇ ਧੋਇ' ਪੀਣ ਤੋਂ ਤਾਂ ਕੋਈ ਗੁਰੇਜ਼ ਨਹੀਂ, ਪਰ ਕਿਸੇ ਸਾਧਣੀ ਦੇ ਹੱਥ ਵੀ ਧੋ ਕੇ ਪੀਣ ਦੀ ਗੱਲ ਨਹੀਂ ਕਹੀ ਗਈ। ਕੀ ਇਸ ਤੋਂ ਇਹ ਨਹੀਂ ਲਗਦਾ ਕਿ ਨਾਰੀ ਸ਼ਬਦ, ਜਾਂ ਨਾਰੀ ਨੂੰ ਮਹੱਤਤਾ ਦੇਣ ਤੋਂ ਜਾਣ ਬੁੱਝ ਕੇ ਗੁਰੇਜ਼ ਕੀਤਾ ਜਾ ਰਿਹਾ ਹੈ?

# ਨਾਟਕ ਦੀ ਬਚਿੱਤ੍ਰਤਾ

ਉਂਜ ਤਾਂ ਸਿੱਖ ਧਰਮ ਦੇ ਅਜਿਹੇ ਅਣਗਿਣਤ ਮੁੱਦੇ ਹਨ, ਜਿਨ੍ਹਾਂ ਤੇ ਵਾਦ-ਵਿਵਾਦ ਲਗਾਤਾਰ ਚਲਦਾ ਹੀ ਰਹਿੰਦਾ ਹੈ, ਪਰ ਜਿਥੋਂ ਤਕ ਗੁਰੂ ਗੋਬਿੰਦ ਸਿੰਘ ਦੀਆਂ ਰਚਨਾਵਾਂ ਦਾ ਸਵਾਲ ਹੈ, ਇਹਨਾਂ ਤੇ ਵੀ ਚਲ ਰਿਹਾ ਵਿਵਾਦ ਨਾਂ ਖਤਮ ਹੋਇਆ ਹੈ ਤੇ ਨਾ ਹੋਣ ਦੀ ਆਸ ਹੈ। ਇੰਦਰਜੀਤ ਸਿੰਘ ਗੋਗੋਆਣੀ ਦੇ ਨਿੱਝਕ ਵਿਚਾਰ ਗੁਰਮਤਿ ਪ੍ਰਕਾਸ਼ ਵਿਚ ਹਮੇਸ਼ਾ ਪੜ੍ਹਨ ਲਈ ਮਿਲਦੇ ਰਹਿੰਦੇ ਹਨ। ਪਰੰਤੂ ਫਰਵਰੀ 2002 ਦੇ ਅੰਕ ਵਿਚ ਲਿਖੇ ਇਹਨਾਂ ਵਿਚਾਰਾਂ ਨਾਲ ਮੈਂ ਕੋਸ਼ਿਸ਼ ਕਰਨ ਤੇ ਵੀ ਸਹਿਮਤ ਨਹੀਂ ਹੋ ਸਕਿਆ। ਉਹਨਾਂ ਲਿਖਿਆ ਹੈ ;-

"ਜੇਕਰ ਸਾਡੇ ਗੁਰਮਤਿ ਦੇ ਵਿਦਵਾਨਾਂ ਦੀ ਗੱਲ ਕਰੀਏ, ਤਾਂ ਕੁੱਝ ਵਿਸ਼ਿਆਂ ਉੱਤੇ ਸਿਰਫ ਨੁਕਤਾਚੀਨੀ ਦੀ ਨਿਗਾਹ ਤੋਂ ਲਿਖ ਰਹੇ ਹਨ, ਜਿਨ੍ਹਾਂ ਦਾ ਗੁਰੂ ਪੰਥ ਵਿਚ ਵਾਦ-ਵਿਵਾਦ ਵਧਣ ਤੋਂ ਸਿਵਾ ਕੋਈ ਫਾਇਦਾ ਨਹੀਂ। ਜਿਸ ਖੋਜ ਦਾ ਗੁਰੂ ਪੰਥ ਨੂੰ ਨੁਕਸਾਨ ਹੁੰਦਾ ਹੋਵੇ, ਉਸ ਤੋਂ ਪਾਸਾ ਵੱਟਣਾ ਹੀ ਠੀਕ ਹੈ। ਅੱਜ ਕੱਲ੍ਹ ਕੁੱਝ ਖਰੀਦੀਆਂ ਹੋਈਆਂ ਕਲਮਾਂ ਗੁਰੂ ਸਾਹਿਬ ਨੂੰ ਦੇਵੀ-ਦੇਵਤਿਆਂ ਦਾ ਪੁਜਾਰੀ ਸਿੱਧ ਕਰਨ ਤੇ ਲੱਗੀਆਂ ਹੋਈਆਂ ਹਨ।"

ਗੋਗੋਆਣੀ ਜੀ ਦੇ ਉਪਰੋਕਤ ਵਿਚਾਰਾਂ ਦੇ ਇਕ ਇਕ ਸ਼ਬਦ ਤੇ ਕਿੰਤੂ ਕੀਤਾ ਜਾ ਸਕਦਾ ਹੈ, ਤੇ ਕੋਈ ਵੀ ਕਰ ਸਕਦਾ ਹੈ। ਕਿ ਸਿਰਫ ਨੁਕਤਾਚੀਨੀ ਦੀ ਨਿਗਾਹ ਤੋਂ ਕਿਵੇਂ ਲਿਖਿਆ ਜਾਂਦਾ ਹੈ? ਅਲੋਚਨਾ ਜਾਂ ਵਾਦ-ਵਿਵਾਦ ਦਾ ਸਿਰਫ ਨੁਕਸਾਨ ਹੀ ਕਿਉਂ, ਫਾਇਦਾ ਕਿਉਂ ਨਹੀਂ ਹੁੰਦਾ? ਨੁਕਸਾਨ ਵਾਲੀ ਖੋਜ ਕਿਸ ਨੂੰ ਸਮਝੀਏ ਤੇ ਕਿਸੇ ਖੋਜ ਤੋਂ ਪਾਸਾ ਵੱਟਣਾ ਕਿਵੇਂ ਜਾਇਜ ਹੈ? ਖਰੀਦੀਆਂ ਕਲਮਾਂ ਕਿਹੜੀਆਂ ਹਨ? ਪਰ ਆਪਣੇ ਕੁੱਝ ਪੁੱਛਣ ਤੋਂ ਪਹਿਲਾਂ ਉਹ ਇਸਦਾ ਹੱਲ ਵੀ ਆਪ ਹੀ ਦਸਦੇ ਹਨ:-

"ਇਹ ਤਾਂ ਵਿਦਵਾਨਾਂ ਦਾ ਫਰਜ ਬਣਦੈ ਕਿ ਅਨਮੱਤੀਆਂ ਦੇ ਲਿਖਤੀ ਬਾਣਾਂ ਨੂੰ, ਗਿਆਨ ਦੀ ਢਾਲ ਨਾਲ ਰੋਕ ਕੇ, ਕਲਮ ਰੂਪੀ ਖੜਗ ਨਾਲ ਉੱਤਰ ਦੇਣ।"

ਅਜੇ ਚੰਗਾ ਹੋਇਆ ਕਲਮ ਦਾ ਉੱਤਰ ਕਲਮ ਨਾਲ ਦੇਣ ਦੀ ਗੱਲ ਆਖੀ ਹੈ, ਕਿਧਰੇ ਡਾਂਗ ਜਾਂ ਤਲਵਾਰ ਨਾਂ ਧੂਹ ਲਈ, ਜਾਂ ਅਕਾਲ ਤਖਤ ਤੇ ਸੱਦਣ ਲਈ ਨਾਂ ਆਖ ਦਿੱਤਾ।

ਤੇ ਫੇਰ ਇਸ ਤਰ੍ਹਾਂ ਕਰਨ ਦਾ ਜੋ ਨਤੀਜਾ ਹੋਵੇਗਾ, ਉਹ ਵੀ ਆਪਣੇ ਲੇਖ ਵਿਚ ਆਪ ਹੀ ਦੱਸ ਰਹੇ ਹਨ :-

"ਗੱਲ ਇਹ ਹੈ ਕਿ ਜਦੋਂ ਇਕ ਸਖਸ਼ ਲਿਖੇਗਾ, ਤੇ ਜੇਕਰ ਉਸਦੀ ਕੋਈ ਗਲਤੀ ਹੋਈ, ਤਾਂ ਦੂਜਾ ਉਤਰ ਦੇਵੇਗਾ, ਫਿਰ ਵਾਦ-ਵਿਵਾਦ ਤਾਂ ਆਪੇ ਸ਼ੁਰੂ ਹੋ ਗਿਆ।"

ਤੇ ਇਸ ਤਰ੍ਹਾਂ ਜਦੋਂ ਗੋਗੋਆਣੀ ਜੀ ਇਹ ਸਭ ਜਾਣਦੇ ਹਨ ਕਿ ਮਸਲਾ ਕੀ ਹੈ, ਪੈਦਾ ਹੋਣ ਦਾ ਕਾਰਨ ਕੀ ਹੈ ਅਤੇ ਉਸਦਾ ਇਲਾਜ ਕੀ ਹੈ, ਤਾਂ ਫਿਰ ਉਹਨਾਂ ਵਲੋਂ ਪਹਿਲਾਂ ਲਿਖੇ ਸ਼ਬਦ ਨੁਕਤਾਚੀਨੀ, ਵਾਦ-ਵਿਵਾਦ, ਖੋਜ, ਫਾਇਦਾ, ਨੁਕਸਾਨ, ਖਰੀਦੀਆਂ ਕਲਮਾਂ ਆਦਿ ਦਾ ਕੀ ਅਰਥ ਰਹਿ ਜਾਂਦਾ ਹੈ? ਅਤੇ ਉਹਨਾਂ ਦੇ ਵਿਚਾਰਾਂ



ਅਨੁਸਾਰ ਹੀ, ਜੋ ਹੋਣਾ ਚਾਹੀਦਾ ਹੈ, ਉਹੀ ਤਾਂ ਹੋ ਰਿਹਾ ਹੈ। ਫਿਰ ਝਗੜਾ ਕਿਸ ਗੱਲ ਦਾ ਹੈ?

ਅਸਲ ਵਿਚ ਇਸ ਦਾ ਹੱਲ, ਗੋਗੋਆਣੀ ਦੇ ਪਹਿਲੇ ਕਥਨ ਅਨੁਸਾਰ, ਖਰੀਦੋ-ਫਰੋਖਤ ਦਾ ਇਲਜਾਮ ਲਾਉਣਾ ਜਾਂ ਖੋਜ ਤੋਂ ਪਾਸਾ ਵੱਟਣਾ ਨਹੀਂ, ਸਗੋਂ ਵੰਗਾਰ ਕੇ ਇਹ ਕਹਿਣਾ ਹੈ ਕਿ ਆਓ, ਆਪੋ ਆਪਣਾ ਪੱਖ ਅਤੇ ਸਬੂਤ ਸਾਹਮਣੇ ਰੱਖੀਏ, ਤੇ ਇਹਨਾਂ ਵਿਵਾਦਾਂ ਨੂੰ ਇਕ ਇਕ ਕਰਕੇ ਸਦਾ ਲਈ ਹੱਲ ਕਰ ਲਈਏ। ਜੇ ਏਦਾਂ ਕਿਸੇ ਵਿਵਾਦ ਦਾ ਹੱਲ ਕਰ ਦਿਤਾ ਜਾਵੇ, ਤਾਂ ਕਿਸੇ ਦਾ ਕੀ ਦਿਮਾਗ ਖਰਾਬ ਹੈ, ਜੋ ਸਿਰਫ ਨੁਕਤਾਚੀਨੀ ਦੀ ਖਾਤਰ ਹੀ ਵਿਵਾਦ ਖੜਾ ਕਰੇ?

ਪਰ ਏਦਾਂ ਹੋ ਨਹੀਂ ਰਿਹਾ। ਪਾਥੀਆਂ ਦੇ ਗੁਹਾਰੇ ਦੀ ਅੱਗ ਤੇ ਬਾਹਰੋਂ ਪਾਣੀ ਸੁੱਟਣਾ ਤਾਂ ਆਸਾਨ ਹੈ, ਪਰ ਅੱਗ ਬੁਝਣੀ ਮੁਸ਼ਕਿਲ ਹੈ। ਗੁਹਾਰਾ ਫੋਲਕੇ, ਸੁਲਘ ਰਹੀ ਕੱਲੀ ਕੱਲੀ ਪਾਥੀ ਦੀ ਅੱਗ ਸ਼ਾਂਤ ਕਰਨਾ ਹੀ ਸਥਾਈ ਹੱਲ ਹੈ।

ਜੇ. ਪੀ. ਸੰਗਤ ਸਿੰਘ ਆਪਣੀ ਰਚਨਾ 'ਬਚਿੱਤ੍ਰ ਨਾਟਕ ਸਟੀਕ' ਦੇ ਅਰੰਭਿਕ ਸ਼ਬਦ ਵਿਚ ਲਿਖਦੇ ਹਨ, "ਵਿਦਵਾਨਾ ਦਾ ਵਿਚਾਰ ਹੈ ਕਿ ਦਸਮ ਗ੍ਰੰਥ ਦੀਆਂ ਸਾਰੀਆਂ ਰਚਨਾਵਾਂ ਦਸ਼ਮੇਸ਼ ਦੀਆਂ ਕਿਰਤਾਂ ਨਹੀਂ ਹਨ, ਜਿਸਦੀ ਗਵਾਹੀ ਇਹਨਾਂ ਰਚਨਾਵਾਂ ਦੀ ਵਿਸ਼ਾ ਵਸਤੂ ਅਤੇ ਸ਼ਬਦਾਵਲੀ ਤੋਂ ਵੀ ਮਿਲਦੀ ਹੈ। ਇਹ ਵਿਵਾਦ 1738 ਤੋਂ ਸ਼ੁਰੂ ਹੋ ਕੇ ਅਜੇ ਤਕ ਜਾਰੀ ਹੈ। ਜਿਥੋਂ ਤਕ ਬਚਿੱਤ੍ਰ ਨਾਟਕ ਦਾ ਸੰਬੰਧ ਹੈ, ਇਹ ਵੀ ਇਕ ਵਿਵਾਦ ਗ੍ਰਸਤ ਰਚਨਾ ਹੈ। ਇਸ ਸੰਬੰਧੀ ਵਿਦਵਾਨਾਂ ਵੱਲੋਂ ਸਮੇਂ-ਸਮੇਂ ਸਿਰ ਖੋਜ ਕਰਕੇ ਅਨੇਕਾਂ ਨੁਕਤੇ ਪੇਸ਼ ਕੀਤੇ ਗਏ ਹਨ। ਪ੍ਰੰਤੂ ਪੰਥਕ ਸੰਸਥਾਵਾਂ ਵਡੇਰੇ ਹਿਤਾਂ ਲਈ ਕੁਝ ਕਰ ਸਕਣ ਲਈ ਜੇਰਾ ਨਹੀਂ ਰਖਦੀਆਂ।"

ਆਓ ਜਰਾ ਆਪਾਂ ਵੀ ਦੇਖੀਏ ਕਿ ਵਿਵਾਦ ਕਿਸ ਗੱਲ ਦਾ ਹੈ। ਗੁਰੂ ਗੋਬਿੰਦ ਸਿੰਘ ਦੀ ਇਸ ਰਚਨਾ ਦੇ ਚੌਦਾਂ ਅਧਿਆਏ ਹਨ, ਜਿਸ ਨੂੰ ਜੇ. ਪੀ. ਸੰਗਤ ਸਿੰਘ ਨੇ ਅਰਥਾਂ ਸਹਿਤ 210 ਸਫਿਆਂ ਵਿਚ ਪੂਰਾ ਕੀਤਾ ਹੈ। ਇਸ ਵਿਚ ਦੋਹਿਰਾ, ਚੌਪਈ, ਸਵੈਯੇ ਅਤੇ ਕਈ ਭਾਂਤ ਦੇ ਛੰਦ ਹਨ, ਜਿਨ੍ਹਾਂ ਦੀ ਕੁੱਲ ਗਿਣਤੀ 471 ਹੈ। ਕਵੀਆਂ, ਕਵੀਸਰਾਂ ਅਤੇ ਰਾਗੀਆਂ ਢਾਡੀਆਂ ਤੋਂ ਸਟੇਜਾਂ ਤੇ ਇਸ ਦੇ ਅੰਸ਼ ਸੁਣ-ਸੁਣ ਕੇ ਲੋਕਾਂ ਦੇ ਮਨਾਂ ਤੇ ਜੋ ਪ੍ਰਭਾਵ ਪੈਂਦਾ ਹੈ, ਉਹ ਇਸਨੂੰ ਸਮੁੱਚੇ ਰੂਪ ਵਿਚ ਪੜ੍ਹਕੇ, ਕਾਇਮ ਨਹੀਂ ਰਹਿੰਦਾ। ਰਚਨਾ ਨੂੰ 14 ਅਧਿਆਏ ਵਿਚ ਵੰਡਣ ਦਾ ਕਾਰਨ, ਸ਼ਾਇਦ ਹਰ ਅਧਿਆਏ ਲਈ ਵੱਖਰੀ ਵਿਸ਼ਾ ਵਸਤੂ ਹੋਣਾ ਆਖਿਆ ਜਾ ਸਕਦਾ ਹੈ। ਪਰੰਤੂ ਇਹਨਾਂ ਦੇ ਵਿਸਥਾਰ ਵਿਚ ਏਨੀ ਅਸਮਾਨਤਾ ਹੈ ਕਿ ਜੇ ਸਭ ਤੋਂ ਛੋਟਾ ਅਧਿਆਏ ਸਿਰਫ ਤਿੰਨ ਚੌਪਈਆਂ, ਜਾਣੀ ਦੋ ਸਫੇ ਦਾ ਹੈ, ਤਾਂ ਸਭ ਤੋਂ ਵੱਡਾ 101 ਕਾਵਿ ਟੁਕੜੀਆਂ ਵਾਲਾ 47 ਸਫੇ ਤੇ ਫੈਲਿਆ ਹੋਇਆ ਹੈ। ਸ਼ੱਕ ਇਹ ਪੈਂਦਾ ਹੈ ਜਿਵੇਂ ਛੋਟੇ ਅਧਿਆਇਆਂ ਦੀ ਛਾਂਟੀ ਕਰਕੇ ਸਿਰਫ ਇਤਨੇ ਕੁ ਛੰਦ ਹੀ ਛਾਪਣ ਯੋਗ ਸਮਝੇ ਗਏ ਹੋਣ। ਕਿਉਂਕਿ ਅਜੇ ਵੀ ਯਕੀਨ ਨਾਲ ਨਹੀਂ ਆਖਿਆ ਜਾ ਰਿਹਾ ਕਿ ਇਹ ਸਮੁੱਚੀ ਰਚਨਾ ਦਸਮੇਸ਼ ਦੀ ਹੀ ਹੈ ਜਾਂ ਵੱਖ-ਵੱਖ ਕਵੀਆਂ ਦੀਆਂ ਲਿਖਤਾਂ ਇਕੱਤਰ ਕੀਤੀਆਂ ਗਈਆਂ ਹਨ।

ਖੈਰ ਲਿਖਤ ਕਿਸੇ ਦੀ ਵੀ ਹੋਵੇ, ਇਸ ਦੇ ਦੋਹੇ, ਚੌਪਈਆਂ ਆਦਿ ਨੂੰ ਸਿੱਖ ਮਨਾਂ ਵਿਚ ਇਤਨੀ ਮਾਨਤਾ ਮਿਲ ਚੁੱਕੀ ਹੈ ਕਿ ਜੋਰ ਲਾਉਣ ਤੇ ਵੀ ਮਨੋ ਵਿਸਾਰਨਾ ਔਖਾ ਹੈ। ਕਿਉਂਕਿ ਹਰ ਸਭਾ, ਦੀਵਾਨ ਜਾਂ ਇਕੱਠ ਵਿਚ ਇਸ ਦੀਆਂ ਤੁਕਾਂ ਦੇ

ਪ੍ਰਮਾਣ ਦੇ ਕੇ ਹੀ ਤਾਂ ਗੱਲ ਕੀਤੀ ਜਾਂਦੀ ਹੈ। ਭਾਵੇਂ ਕਿ ਇਸ ਦੀ ਆਪਣੀ ਪਰਮਾਣਿਕਤਾ ਸੰਬੰਧੀ ਅਸੀਂ ਤਿੰਨ ਸੌ ਸਾਲਾਂ ਵਿਚ ਕੋਈ ਠੋਸ ਫੈਸਲਾ ਨਹੀਂ ਕਰ ਸਕੇ ਅਤੇ ਨਾ ਹੀ ਕਰਨ ਦਾ ਇਰਾਦਾ ਹੈ। ਇਸ ਲਈ ਆਪਾਂ ਵੀ ਇਸਨੂੰ ਸਹੀ ਮੰਨ ਕੇ ਅੱਗੇ ਚਲਦੇ ਹਾਂ।

ਦਸ਼ਮੇਸ਼ ਦਾ ਬਹੁਤਾ ਸਮਾਂ ਜੰਗਾਂ ਯੁੱਧਾਂ ਵਿਚ ਹੀ ਬੀਤਿਆ ਅਤੇ ਉਹਨਾਂ ਦੀ ਸਖਸ਼ੀਅਤ ਵੀ ਖਾੜਕੂ ਸੀ। ਇਸ ਲਈ ਕੋਈ ਹੈਰਾਨੀ ਨਹੀਂ ਕਿ ਇਸ ਗ੍ਰੰਥ ਦੇ ਅੱਧਿਓਂ ਵੱਧ ਅਧਿਆਏ ਯੁੱਧਾਂ ਦਾ ਵਰਨਣ ਕਰਦੇ ਹਨ, ਜਿਨ੍ਹਾਂ ਵਿਚ ਖੰਡੇ, ਤੀਰਾਂ, ਤਲਵਾਰਾਂ ਦੀ ਹੀ ਗੱਲ ਕੀਤੀ ਗਈ ਹੈ। ਸ਼ਾਇਦ ਏਸੇ ਲਈ ਇਸ ਗ੍ਰੰਥ ਦੇ ਸਭ ਤੋਂ ਪਹਿਲੇ ਦੋਹੇ ਦੇ ਪਹਿਲੇ ਸ਼ਬਦ ਵੀ ਇਹੀ ਹਨ, 'ਨਮਸਕਾਰ ਸ੍ਰੀ ਖੜਗ ਕੋ...।' ਪਰ ਇਸਦਾ ਅਰਥ ਕਰਨ ਵੇਲੇ ਇਸ ਤਰ੍ਹਾਂ ਕਰ ਦਿਤਾ ਜਾਂਦਾ ਹੈ ਕਿ, 'ਖੜਗ ਰੂਪੀ ਵਾਹਿਗੁਰੂ ਨੂੰ ਨਮਸਕਾਰ ਕਰਦਾ ਹਾਂ। ਜਦੋਂ ਕਿ ਮਹਾਨ ਕੋਸ਼ ਵਿਚ ਖੜਗ ਦਾ ਅਰਥ, ਜਗਤ ਦਾ ਨਾਸ਼ ਕਰਨ ਵਾਲਾ, ਮਹਾਂਕਾਲ ਦੱਸਿਆ ਗਿਆ ਹੈ। ਜੇਕਰ ਨਮਸਕਾਰ ਵਾਹਿਗੁਰੂ ਨੂੰ ਹੀ ਕੀਤਾ ਗਿਆ ਹੈ ਤਾਂ 'ਖੜਗ ਕੋ' ਲਿਖਣ ਦੀ ਕੀ ਮਜ਼ਬੂਰੀ ਸੀ ਜਦੋਂ ਕਿ ਵਾਹਿਗੁਰੂ ਦੇ ਹੋਰ ਵੀ ਸੈਂਕੜੇ ਨਾਮ ਹਨ। ਫੇਰ ਤਾਂ ਕੋਈ ਸਬਜ਼ੀ ਵਿਕਰੇਤਾ ਪ੍ਰਭੂ ਨੂੰ ਯਾਦ ਕਰਨ ਲਈ ਕਹਿ ਸਕਦਾ ਹੈ 'ਨਮਸਕਾਰ ਸ੍ਰੀ ਕੱਦੂ ਕੋ' ਜਾਂ 'ਸ੍ਰੀ ਪੇਠਾ ਕੋ'।

ਜੇ ਸ਼ਬਦ ਕੋਸ਼ ਵਾਲੇ ਅਰਥ ਸਹੀ ਮੰਨ ਲਈਏ ਤਾਂ ਦੋ ਮਸਲੇ ਪੈਦਾ ਹੋ ਜਾਂਦੇ ਹਨ। ਇਕ ਤਾਂ ਇਹ ਕਿ ਨਮਸਕਾਰ ਵਿਨਾਸ਼ਕਾਰੀ ਪ੍ਰਮਾਤਮਾ ਨੂੰ ਹੀ ਕਿਉਂ, ਸਿਰਜਣਾ ਕਰਨ ਵਾਲੇ ਨੂੰ ਕਿਉਂ ਨਹੀ? ਤੇ ਦੂਸਰਾ ਇਹ ਕਿ ਪ੍ਰਮਾਤਮਾ ਵੀ ਦੋ ਹਨ, ਇਕ ਸਿਰਜਣਾ ਕਰਨ ਵਾਲਾ ਤੇ ਇਕ ਸਮੇਟਣ ਵਾਲਾ। ਤੇ ਅਗਲਾ ਛੰਦ ਵੀ 'ਖਗ ਖੰਡ ਬਿਹੰਡੰ... ਨਾਲ ਹੀ ਸ਼ੁਰੂ ਹੁੰਦਾ ਹੈ ਤੇ ਏਸੇ ਤਰ੍ਹਾਂ 'ਕਰੰ ਬਾਮ ਚਾਪਯੰ ਕਿਰਪਾਣੰ ਕਿਰਾਲੰ'

ਭਾਵ, ਤੇਰੇ ਖੱਬੇ ਹੱਥ ਧਨੁਸ਼ ਬਾਣ ਹੈ ਤੇ ਦੂਜੇ ਵਿਚ ਅਤੀ ਭੈ ਦਾਇਕ ਕ੍ਰਿਪਾਨ (ਛੰਦ 18)

ਤੇਰੇ ਹੱਥ ਵਿਚ ਕ੍ਰਿਪਾਨ ਚਮਕਦੀ ਹੈ, ਤੂੰ ਤੱਤਾਂ ਤੋਂ ਮੁਕਤ ਹੈਂ (31)

ਲਗਦਾ ਹੈ ਪਹਿਲੇ ਗੁਰੂਆਂ ਨੇ, ਪ੍ਰਭੂ ਦੀ ਜੋ ਤਸਵੀਰ ਦਿਆਲੂ, ਕ੍ਰਿਪਾਲੂ, ਨਿਹਾਲੂ ਵਾਲੀ ਸਾਨੂੰ ਦਿਖਾਈ ਸੀ (ਜਾਂ ਦੱਸੀ ਸੀ) ਉਹ ਸਮੇਂ ਦੇ ਨਾਲ ਨਾਲ ਬਦਲ ਗਈ ਅਤੇ ਦਸਮੇਸ਼ ਤਕ ਪਹੁੰਚ ਕੇ, ਇਕ ਚੰਗੇ ਖਾੜਕੂ ਦਿੱਖ ਵਾਲੀ ਬਣ ਗਈ। ਤੇ ਜੇਕਰ ਇਹ ਤਸਵੀਰ ਅੱਜ ਦੇ ਡਿਜ਼ੀਟਲ ਕੈਮਰੇ ਨਾਲ ਖਿੱਚੀ ਜਾਂਦੀ ਤਾਂ ਕਿਸੇ ਖੁਮੈਣੀ, ਲਾਦੇਨ ਜਾਂ ਵੀਰੱਪਨ ਨਾਲ ਜ਼ਰੂਰ ਮੇਲ ਖਾ ਜਾਂਦੀ। ਕਿਉਂਕਿ ਅੱਗੇ ਫੇਰ ਜਿਕਰ ਹੈ ;-

ਦੋ ਧਾਰੀ ਖੰਡੇ, ਕਿਰਪਾਨ ਤੇ ਕਟਾਰ ਰੂਪੀ ਪ੍ਰਭੂ ਅਤੇ ਹੱਥ ਵਿਚ ਬਾਣ ਅਤੇ ਨਿਆਂ ਰੂਪ ਡੰਡਾ ਧਾਰੀ ਪ੍ਰਭੂ ਜੀ ਨੂੰ, ਮੇਰਾ ਨਮਸਕਾਰ ਹੈ। (87)

ਹੇ ਮੇਰੇ ਤੀਰ, ਬੰਦੂਕ ਰੂਪ ਦਾਤਾਰ ਜੀਓ, ਹੇ ਬੇਨੁਕਸ, ਨਿਰਭਉ ਤੇ ਅਟੁੱਟ ਖੜਗ ਰੂਪ, ਅਤੀ ਭਾਰੀ ਗਦਾ ਤੇ ਬਰਛੀ ਰੂਪ ਪ੍ਰਭੂ ਜੀਓ....(88)

ਜੇਕਰ ਦਸ਼ਮੇਸ਼ ਨੇ ਅੱਜ ਦੇ ਸਮੇਂ ਵਿਚ ਪ੍ਰਭੂ ਨੂੰ ਯਾਦ ਕਰਨਾ ਹੁੰਦਾ ਤਾਂ ਉਹ ਜਰੂਰ ਏ. ਕੇ. ਸੰਤਾਲੀ ਤੋਂ ਲੈ ਕੇ ਬੋਫਰ ਤੋਪ, ਪੈਟਨ ਟੈਂਕ, ਸਟਿੰਗਰ ਮਿਜਾਈਲ ਜਾਂ ਐਟਮ ਬੰਬ ਆਦਿ ਕਹਿ ਕੇ ਯਾਦ ਕਰਦੇ। ਪ੍ਰਭੂ ਦੇ ਸੁੰਦਰ ਸਰੂਪ ਵਿਚ ਦਸਮੇਸ਼ ਨੇ



ਇਕ ਹੋਰ ਵੀ ਤਬਦੀਲੀ ਦੇਖੀ ਹੈ, ਜਿਵੇਂ ;-

ਅਤਿਅੰਤ ਅਸਚਰਜ, ਭਿਆਨਕ ਰੂਪ ਅਤੇ ਹੱਥਾਂ ਵਿਚ ਚੱਕਰ ਧਾਰੀ, ਨੇਜਾਧਾਰੀ, ਉੱਚੀਆਂ ਅਤੇ ਸਖ਼ਤ ਦਾੜਾਂ ਵਾਲੇ ਪ੍ਰਭੂ ਨੂੰ ਮੇਰਾ ਨਮਸਕਾਰ ਹੈ। (89)

ਤੇਰੇ ਇਕ ਹੱਥ ਵਿਚ ਕਿਰਪਾਨ ਹੈ, ਜਿਹੜੀ ਕਰੋੜਾਂ ਪਾਪਾਂ ਦਾ ਨਾਸ਼ ਕਰਨ ਵਾਲੀ ਹੈ, ਤੇ ਦੂਜੇ ਹੱਥ ਵਿਚ ਅਤੀ ਭਾਰੀ ਗਦਾ ਹੈ, ਅਤੇ ਤੀਜੇ ਹੱਥ ਵਿਚ ਧਨੁਸ਼ ਬਾਣ ਤਾਣ ਰੱਖਿਆ ਹੈ। (47)

ਪਰ ਹੁਣ ਤਾਂ ਇਹ ਹਥਿਆਰ ਭਾਰਤ ਦੇ ਕਿਸੇ ਕਬਾੜਖਾਨੇ 'ਚੋਂ ਵੀ ਨਹੀਂ ਲੱਭਣੇ। ਪ੍ਰਭੂ ਨੂੰ ਚਾਹੀਦਾ ਹੈ ਕਿ ਉਹ ਆਪਣੇ ਗੁਪਤਚਰ ਭੇਜ ਕੇ ਮਨੁੱਖ ਤੋਂ ਇਹ ਭੇਤ ਲੈ ਲਵੇ, ਕਿ ਆਧੁਨਿਕ ਰਸਾਇਣਿਕ ਹਥਿਆਰਾਂ ਅਤੇ ਐਂਥਰੈਕਸ ਆਦਿ ਬੀਮਾਰੀਆਂ ਦੇ ਘਾਤਕ ਹਮਲਿਆਂ ਤੋਂ ਕਿਵੇਂ ਬਚਿਆ ਜਾ ਸਕਦਾ ਹੈ। ਪਰ ਮਨੁੱਖ ਦਾ ਕੀ ਇਤਬਾਰ ਹੈ ਉਹ ਕਿਹੜੇ ਵੇਲੇ ਕੋਈ ਨਵੀਂ ਤਕਨੀਕ ਲੱਭ ਲਵੇ? ਉਂਝ 'ਪ੍ਰਭੂ' ਵਾਸਤੇ ਸਭ ਤੋਂ ਚੰਗਾ ਉਪਾਅ ਤਾਂ ਇਹੋ ਲਗਦਾ ਹੈ ਕਿ ਉਹ ਮਾਤ ਲੋਕ ਤੋਂ ਹੁਣ ਦੂਰ ਹੀ ਰਹੇ।

ਅੱਗੇ ਹੋਰ ਦੇਖੋ। ਤੇਰੀਆਂ ਚਾਰ ਸੁੰਦਰ ਬਾਹਾਂ ਹਨ ਅਤੇ ਤੂੰ ਸੰਵਾਰ ਕੇ ਜੂੜਾ ਬੰਨ੍ਹਿਆ ਹੋਇਆ ਹੈ। ਤੇਰਾ ਇਹ ਰੂਪ ਜਮਰਾਜ ਦੇ ਅਭਿਮਾਨ ਨੂੰ ਮਾਤ ਪਾ ਰਿਹਾ ਹੈ। (32)

ਏਸ ਰੂਪ ਨਾਲੋਂ ਤਾਂ 'ਰੂਪ ਨ ਰੰਗ ਨ ਰੇਖ ਨ ਭੇਖ' ਵਾਲੀ ਸੂਰਤ ਹੀ ਠੀਕ ਸੀ। ਪਰ ਜਦੋਂ ਪ੍ਰਭੂ ਦੇ ਦਰਸ਼ਨ ਦੀਦਾਰੇ ਹੋ ਹੀ ਗਏ ਤਾਂ ਅਸਲੀ ਚਿਹਨ-ਚੱਕਰ ਦੱਸਣੇ ਹੀ ਠੀਕ ਹਨ। ਸੋ ਇਹ ਤਸਵੀਰ ਵੀ ਦੇਖ ਲਉ।

'ਡਮਾ ਡਮ ਡਉਰੂ ਸਿਤਾ ਸੇਤ ਛਤ੍ਰੰ। ਹਾ ਹਾ ਹੂ ਹੂ ਹਾਸੰ ਝਮਾ ਝਮ ਅਤ੍ਰੰ....।'

ਜਾਣੀ ਤੇਰੇ ਹੱਥ ਵਿਚ ਫੜੇ ਡਮਰੂ ਦਾ ਡਮਾ ਡਮ ਸ਼ਬਦ ਧੁਨ ਅਤੇ ਹਾ-ਹਾ, ਹੂ-ਹੂ ਦਾ ਅਟਹਾਸ ਹੋ ਰਿਹਾ ਹੈ ਅਤੇ ਸੰਖ ਡਰਾਉਣੀ ਆਵਾਜ਼ ਵਿਚ ਵੱਜ ਰਹੇ ਹਨ। (19)

ਡਮਰੂ ਤੋਂ ਤਾਂ ਸ਼ਿਵਜੀ ਦਾ ਭੁਲੇਖਾ ਪੈਂਦਾ ਹੈ, ਪਰ ਹਾ-ਹਾ, ਹੂ-ਹੂ ਤੋਂ ਲਗਦਾ ਹੈ ਜਿਵੇਂ ਕੋਈ ਮਦਾਰੀ, ਬਾਂਦਰੀ ਦਾ ਤਮਾਸ਼ਾ ਦਿਖਾ ਰਿਹਾ ਹੋਵੇ।

ਤੇਰੇ ਗਲ ਵਿੱਚ ਸਿਰਾਂ ਦੀ ਸੁੰਦਰ ਮਾਲਾ ਨੂੰ ਦੇਖ ਦੇਖ ਸ਼ਿਵਜੀ ਲੱਜਾਇਮਾਨ ਹੋ ਰਿਹਾ ਹੈ। (22) ਤਾਂ ਫਿਰ ਪ੍ਰਭੂ ਨੇ ਗਲ ਵਿਚ ਖੋਪਰੀਆਂ ਦੀ ਮਾਲਾ ਪਾ ਕੇ ਸ਼ਿਵਜੀ ਦਾ ਵੀ ਨੰਬਰ ਕੱਟ ਦਿੱਤਾ?

ਭਾਵੇਂ ਅਜੇ ਪਹਿਲਾ ਅਧਿਆਏ ਚਾਲੂ ਸੀ ਤੇ ਪ੍ਰਭੂ ਦੀ ਸਿਫਤ ਸਲਾਹ ਦੱਸ ਕੇ, ਉਸਦੇ ਨੈਣ-ਨਕਸ਼ ਦੱਸੇ ਜਾ ਰਹੇ ਸਨ, ਪਰ ਅਧਿਆਏ ਬਦਲ ਦਿੱਤਾ। ਉਂਜ ਦੂਜੇ ਅਧਿਆਏ ਵਿਚ ਵੀ ਉਹੀ ਗੱਲ ਜਾਰੀ ਰੱਖੀ ਗਈ। ਪਰ ਅੱਠਵੀਂ ਚੌਪਈ ਵਿਚ ਆਪਣੀ ਕਥਾ ਸ਼ੁਰੂ ਕਰ ਦਿੱਤੀ ਤੇ ਸੋਢੀ ਬੰਸ ਦੇ ਮੁੱਢ ਬਾਰੇ ਦੱਸਣ ਲੱਗ ਪਏ।

'ਅਬ ਮੈਂ ਕਹੋਂ ਸੁ ਅਪਨੀ ਕਥਾ। ਸੋਢੀ ਬੰਸ ਉਪਜਿਯਾ ਜਥਾ।' (8)

'ਪ੍ਰਿਥਮ ਕਾਲ ਜਬ ਕਰਾ ਪਸਾਰਾ....।' ਕਹਿ ਕੇ ਅੱਗੇ ਦੱਸਿਆ ਹੈ ਕਿ ਸਭ ਤੋਂ ਪਹਿਲਾਂ ਓਂਕਾਰ ਸ਼ਬਦ ਨਾਲ ਸ੍ਰਿਸ਼ਟੀ ਦੀ ਰਚਨਾ ਕਰ ਦਿੱਤੀ ਅਤੇ ਵਿਸ਼ਨੂੰ ਇਸ ਸ੍ਰਿਸ਼ਟੀ ਦਾ ਪਹਿਲਾ ਰਾਜਾ ਹੋਇਆ....।' (10)

ਦੂਜਾ ਰਾਜਾ ਬ੍ਰਹਮਾ ਹੋਇਆ ਅਤੇ ਤੀਜਾ ਸ਼ਿਵਜੀ, ਚੌਥਾ ਮਹਾਂ ਵਿਸ਼ਨੂੰ ਥਾਪਿਆ ਗਿਆ ਜਿਸ ਤੋਂ ਅੱਗੇ ਸੰਸਾਰ ਦੀ ਉਤਪਤੀ ਹੋਈ। (11)

ਪ੍ਰਭੂ ਨੇ ਇੱਕ ਕੰਨ ਤੋਂ ਮੈਲ ਕੱਢੀ ਜਿਸ ਤੋਂ ਮਧੂ ਅਤੇ ਕੈਟਭ ਦੈਂਤਾਂ ਦਾ ਜਨਮ ਹੋਇਆ। ਫਿਰ ਦੂਜੇ ਕੰਨ 'ਚੋਂ ਮੈਲ ਕੱਢੀ ਜਿਸ ਤੋਂ ਸਾਰੀ ਸ੍ਰਿਸ਼ਟੀ ਦੀ ਰਚਨਾ ਹੋਈ। (13)

'ਤਿਨ ਕੇ ਬੰਸ ਬਿਖੈ ਰਘੁ ਭਯੋ।' ਭਾਵ ਉਸ ਸੂਰਜ ਵੰਸ ਵਿਚ ਰਘੁ ਨਾਉਂ ਦਾ ਇਕ ਰਾਜਾ ਹੋਇਆ ਜਿਸ ਤੋਂ ਰਘੁਵੰਸ਼ੀ ਕੁਲ ਚੱਲੀ। (20)

ਹਾਂ, ਹਾਂ, ਯਾਦ ਆਇਆ! ਰਘੁਕੁਲ ਰੀਤ ਸਦਾ ਚਲੀ ਆਈ। ਉਹੀ ਰਾਮਾਇਣ ਵਾਲੇ ਰਾਮ ਚੰਦਰ ਦੀ ਕੁਲ ਹੈ ਨਾ!

ਇਸ ਤੋਂ ਅੱਗੇ ਰਾਮ-ਸੀਤਾ ਦੇ ਪੁੱਤਰ, ਲਵ ਤੇ ਕੁਸ਼ ਹੋਏ ਜਿਨ੍ਹਾਂ ਨੇ ਲਾਹੌਰ ਅਤੇ ਕਸੂਰ ਨਗਰ ਵਸਾਏ। (24)

ਪਰ ਇਹਨਾਂ ਗੱਲਾਂ ਨੂੰ ਤਾਂ ਸਾਰੇ ਵਿਦਵਾਨ ਲੋਕ ਮਿਥਿਹਾਸ ਮੰਨਦੇ ਹਨ। ਕੀ ਹੁਣ ਸਿੱਖ ਮੱਤ ਵਿੱਚ ਇਸਨੂੰ ਇਤਿਹਾਸ ਦਾ ਦਰਜਾ ਮਿਲ ਗਿਆ? ਮਿਲਣਾ ਹੀ ਚਾਹੀਦਾ ਹੈ, ਨਹੀਂ ਤਾਂ ਫਿਰ ਗੁਰੂ ਸਾਹਿਬ ਦੀ ਆਤਮ ਕਥਾ ਦਾ ਕੀ ਬਣੂੰ?

ਅੱਗੇ ਲਿਖਦੇ ਹਨ ਕਿ ਅਨੇਕਾਂ ਹੋਰ ਰਾਜੇ ਵੀ ਹੋਏ ਜਿਨ੍ਹਾਂ 'ਚੋਂ 'ਕਾਲਕੇਤ' ਅਤੀ ਬਲਵਾਨ ਸੀ ਜਿਸ ਨੇ ਕਾਲ ਰਾਇ ਨੂੰ ਲਾਹੌਰ 'ਚੋਂ ਕੱਢ ਦਿੱਤਾ ਜੋ ਨੱਠ ਕੇ ਸਨੌਢ ਦੇਸ਼ ਜਾ ਪੁੱਜਾ। (28)

ਅੱਗੋਂ ਕਾਲਰਾਇ ਦੇ ਘਰ ਜਿਹੜਾ ਪੁੱਤਰ ਹੋਇਆ ਉਸ ਦਾ ਨਾਉਂ ਸੋਢੀ ਰਾਇ ਰੱਖਿਆ। (24)

ਬਚਿੱਤਰ ਨਾਟਕ ਦੇ ਦੂਜੇ ਅਧਿਆਏ ਨੂੰ ਬੰਦ ਕਰਨ ਤੋਂ ਪਹਿਲਾਂ ਇਸ ਦੇ ਆਖਰੀ ਬੰਦ ਵਿਚ ਗੁਰੂ ਜੀ ਨੇ ਦੱਸਿਆ ਹੈ ਕਿ ਕਾਲ ਪ੍ਰਭੂ ਨੇ ਸੰਸਾਰ ਵਿਚ ਵੈਰ ਵਿਰੋਧ ਅਤੇ ਹੰਕਾਰ ਦਾ ਪਸਾਰਾ ਕਰ ਰੱਖਿਆ ਹੈ, ਅਤੇ ਸੰਸਾਰ ਦਾ ਮੂਲ ਹੀ ਲੋਭ ਹੈ, ਜਿਸ ਦੀ ਚਾਹਤ ਲਈ ਸੰਸਾਰ ਮਰ ਜਾਣਾ ਵੀ ਪ੍ਰਵਾਨ ਕਰ ਲੈਂਦਾ ਹੈ। (36)

ਦੂਸਰਾ ਅਧਿਆਏ ਖਤਮ ਅਤੇ ਤੀਸਰਾ ਕਿਸੇ ਸਟੰਟ ਫਿਲਮ ਦਾ ਨਜ਼ਾਰਾ ਪੇਸ਼ ਕਰਦਾ ਹੈ। 52 ਛੰਦਾਂ ਦੇ ਇਸ ਅਧਿਆਏ ਦੇ ਆਖਰੀ ਸੀਨ ਵਿਚ ਹੀ ਭੇਦ ਖੁੱਲ੍ਹਦਾ ਹੈ ਕਿ ਇਹ ਭਿਆਨਕ ਲੜਾਈ ਲਵ ਅਤੇ ਕੁਸ਼ ਵਿਚਕਾਰ ਹੋਈ ਸੀ। ਕਿਉਂਕਿ 'ਲਵੀ ਸਰਬ ਜੀਤੇ ਕੁਸੀ ਸਰਬ ਹਾਰੇ' ਨਾਲ ਫਿਲਮ ਦਾ ਡਰਾਪ ਸੀਨ ਹੁੰਦਾ ਹੈ। ਅਤੇ ਬਚੇ ਹੋਏ ਕੁਸ਼ ਨੱਠ ਕੇ ਕਾਸ਼ੀ ਚਲੇ ਗਏ, ਜੋ ਕਈ ਸਾਲ ਓਥੇ ਰਹਿ ਕੇ ਵੇਦ ਪੜ੍ਹਦੇ ਰਹੇ। (52)

ਹੁਣ ਜਰਾ ਦੂਜੇ ਅਤੇ ਤੀਜੇ ਅਧਿਆਏ ਦੀਆਂ ਉਪਰੋਕਤ ਸਤਰਾਂ ਤੇ ਇਕ ਬਾਰ ਫੇਰ ਨਜ਼ਰ ਮਾਰ ਲਵੋ। ਕੀ ਇਸ ਵਿਚ ਕੋਈ ਤਰਤੀਬ ਜਾਂ ਲਗਾਤਾਰਤਾ ਨਜ਼ਰ ਆਉਂਦੀ ਹੈ? ਦਸਵੇਂ ਛੰਦ ਵਿਚ ਦੱਸਿਆ ਹੈ ਕਿ ਪ੍ਰਭੂ ਨੇ ਸ੍ਰਿਸ਼ਟੀ ਦੀ ਰਚਨਾ ਕਰ ਦਿੱਤੀ। ਤੇ ਗਿਆਰਵੇਂ ਵਿਚ ਮਹਾਂ ਵਿਸ਼ਨੂੰ ਫੇਰ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ। ਤੇਰਵੇਂ ਛੰਦ ਵਿਚ ਪ੍ਰਭੂ ਨੇ ਦੂਸਰੇ ਕੰਨ ਤੋਂ ਮੈਲ ਕੱਢੀ ਜਿਸ ਤੋਂ ਸ੍ਰਿਸ਼ਟੀ ਦੀ ਰਚਨਾ ਹੋਈ। ਇਹਨਾਂ ਅਤੇ ਇਸ ਤੋਂ ਅਗਲੀਆਂ ਸਤਰਾਂ ਤੋਂ ਇਹ ਵੀ ਸਾਬਤ ਹੁੰਦਾ ਹੈ ਕਿ ਗੁਰੂ ਜੀ ਨੇ ਹਿੰਦੂ ਮੱਤ ਦੇ ਗ੍ਰੰਥਾਂ ਦੇ ਮਿਥਿਹਾਸ ਅਤੇ ਗਪੌੜ ਗੱਲਾਂ ਨੂੰ ਪੂਰੀ ਤਰ੍ਹਾਂ ਮਾਨਤਾ ਦਿੱਤੀ ਹੈ ਅਤੇ ਜੇ ਇਸ ਵਿਚੋਂ ਕੁਝ ਗੈਰਹਾਜ਼ਰ ਹੈ ਤਾਂ ਸਿਰਫ ਅਪਸਰਾਂ, ਗੋਪੀਆਂ



ਅਤੇ ਕ੍ਰਿਸ਼ਨ ਲੀਲਾਵਾਂ ਦੇ ਉਹ ਕਿੱਸੇ ਜਿਨ੍ਹਾਂ ਨੂੰ ਸੁਣ ਕੇ ਮੇਰੇ ਜਿਹਾ ਸਿੱਧ-ਪੱਧਰਾ ਬੰਦਾ ਆਪਣੀ ਪੰਜਾਹ ਸਾਲ ਦੀ ਉਮਰ ਤੱਕ ਇਹੋ ਸਮਝਦਾ ਰਿਹਾ ਕਿ ਇਹ ਸਭ ਕੰਨ ਰਸ ਦੀ ਖਾਤਰ ਲੋਕਾਂ ਦੇ ਮਨ ਘੜਤ ਕਿੱਸੇ ਅਤੇ ਲਤੀਫੇ ਹੀ ਹਨ। ਪਰ ਹਿੰਦੂ ਗ੍ਰੰਥਾਂ ਵਿਚੋਂ ਆਪਣੀਆਂ ਅੱਖਾਂ ਨਾਲ ਪੜ੍ਹ ਕੇ, ਅੱਖਾਂ ਅੱਡੀਆਂ ਰਹਿ ਗਈਆਂ। ਪਰ ਹਾਂ, ਦਸਮ ਗ੍ਰੰਥ ਵਿਚ ਜ਼ਰੂਰ ਕੁਝ ਅਜਿਹੇ ਅਸ਼ਲੀਲ ਕਿੱਸੇ ਮਿਲਦੇ ਹਨ ਤੇ ਸ਼ਾਇਦ ਇਹਨਾਂ ਦਾ ਸਾਹਿਤਕ ਅਤੇ ਸਮਾਜਿਕ ਨੀਵਾਂ ਪੱਧਰ ਹੀ, ਇਹਨਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਾ ਕਰਨ ਦਾ ਕਾਰਨ ਰਿਹਾ ਹੋਵੇਗਾ।

ਚੌਥਾ ਅਧਿਆਏ ਅਲੱਗ ਕਿਉਂ ਕੀਤਾ, ਇਹ ਸਮਝ ਤੋਂ ਬਾਹਰ ਹੈ। ਕਿਉਂਕਿ ਇਹ ਤੀਸਰੇ ਅਧਿਆਏ ਦਾ ਹੀ ਅੰਗ ਹੈ ਜੋ ਪਹਿਲੀ ਤੁਕ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ। 'ਜਿਨੈ ਬੇਦ ਪਠਿਓ ਸੁ ਬੇਦੀ ਕਹਾਏ।' ਅਤੇ ਦਸ ਕੁ ਛੰਦਾਂ ਦੇ ਇਸ ਛੋਟੇ ਜਹੇ ਅਧਿਆਏ ਦਾ ਸਾਰ ਇਹ ਹੈ ਕਿ ਸੋਢੀ ਰਾਜੇ ਨੇ ਬੇਦੀਆਂ ਨੂੰ ਪੱਤਰ ਭੇਜ ਕੇ ਆਖਿਆ ਕਿ ਸਾਨੂੰ ਪਿਛਲਾ ਵੈਰ ਵਿਰੋਧ ਭੁੱਲ ਜਾਣਾ ਚਾਹੀਦਾ ਹੈ। (ਜਾਣੀ ਆਪੋ ਵਿਚ ਕਾਫੀ ਇੱਟ ਖੜਿੱਕਾ ਚਲਦਾ ਸੀ) ਸੋ ਬੇਦੀ ਉਸ ਨੂੰ ਜਾ ਮਿਲੇ ਅਤੇ ਸੋਢੀ ਨੂੰ ਬੇਦਾਂ ਦਾ ਪਾਠ ਕਰਕੇ ਸੁਣਾਇਆ। ਸੋਢੀ ਨੇ ਖੁਸ਼ ਹੋ ਕੇ ਆਪਣਾ ਸਾਰਾ ਰਾਜ ਬੇਦੀਆਂ ਨੂੰ ਸੌਂਪ ਦਿੱਤਾ ਅਤੇ ਆਪ ਬਨਵਾਸ ਲੈ ਲਿਆ। ਬੇਦੀ ਨੇ ਖੁਸ਼ ਹੋ ਕੇ ਸੋਢੀ ਨੂੰ ਵਰ ਦਿੱਤਾ ਕਿ ਜਦੋਂ ਮੈਂ ਕਲਯੁਗ ਵਿਚ ਨਾਨਕ ਦੇ ਰੂਪ ਵਿਚ ਪ੍ਰਗਟ ਹੋਵਾਂਗਾ, ਤਾਂ ਮੈਂ ਤਿੰਨ ਜਨਮ ਧਾਰ ਕੇ, ਚੌਥੇ ਜਨਮ ਤੈਨੂੰ ਗੁਰਗੱਦੀ ਸੌਂਪ ਦਿਆਂਗਾ।

ਇਹੋ ਜਿਹੇ ਅਣਲਿਖਤ ਵਾਅਦੇ ਭਲੇ ਸਮਿਆਂ 'ਚ ਤਾਂ ਪੂਰੇ ਹੋ ਜਾਂਦੇ ਹੋਣਗੇ, ਪਰ ਅੱਜ ਕੱਲ੍ਹ ਤਾਂ ਜਿਸਨੂੰ ਪਹਿਲੇ ਛੇ ਮਹੀਨਿਆਂ ਲਈ ਕੁਰਸੀ ਮਿਲ ਜਾਵੇ, ਉਹ ਕਦੇ ਵੀ ਨਹੀਂ ਛੱਡਦਾ।

ਪੰਜਵਾਂ ਅਧਿਆਏ ਵੀ ਬਹੁਤ ਛੋਟਾ ਹੈ ਅਤੇ ਚੌਥੇ ਦੀ ਹੀ ਲੜੀ ਮਾਤਰ ਹੈ ਕਿ 'ਛੇਤੀ ਹੀ ਬੇਦੀਆਂ ਵਿਚ ਝਗੜਾ ਵਧ ਗਿਆ ਤੇ ਰਾਜ ਖੁੱਸ ਗਿਆ। ਜਦੋਂ ਇਸ ਕੁਲ ਵਿਚ ਨਾਨਕ ਪੈਦਾ ਹੋਇਆ ਤਾਂ ਉਸਨੇ ਸਭ ਸਿੱਖਾਂ ਨੂੰ ਸੁਖੀ ਕਰ ਦਿੱਤਾ।

ਸੋ ਹੁਣ ਸਾਨੂੰ ਇਹ ਨਹੀਂ ਕਹਿਣਾ ਚਾਹੀਦਾ ਕਿ ਸਿੱਖਾਂ ਵਿਚ ਕੋਈ ਦੁਖੀ ਵੀ ਰਹਿੰਦਾ ਹੈ। ਤੇ ਏਦਾਂ ਹੀ ਗੁਰਗੱਦੀ ਗੁਰੂ ਤੇਗ ਬਹਾਦਰ ਤਕ ਪਹੁੰਚ ਗਈ।

ਛੇਵਾਂ ਅਧਿਆਏ, 'ਅਬ ਮੈ ਅਪਨੀ ਕਥਾ ਬਖਾਨੋ' ਤੋਂ ਸ਼ੁਰੂ ਹੁੰਦਾ ਹੈ, ਕਿ ਕਿਵੇਂ ਮੈਨੂੰ ਤਪੱਸਿਆ ਕਰਦੇ ਨੂੰ ਪ੍ਰਿਥਵੀ ਉਤੇ ਲਿਆਂਦਾ ਗਿਆ, ਜਿੱਥੇ ਸੱਤ ਚੋਟੀਆਂ ਵਾਲਾ ਹੇਮਕੁੰਟ ਪ੍ਰਬਤ ਹੈ। ਜਿਥੇ ਪਾਂਡਵਾਂ ਦੇ ਪਿਤਾ ਨੇ ਤਪ ਕੀਤਾ ਸੀ, ਉਥੇ ਅਸੀਂ ਕਠਨ ਤਪੱਸਿਆ ਕੀਤੀ।'

ਚੰਗਾ ਹੁੰਦਾ ਜੇ ਕਠਨ ਤਪੱਸਿਆ ਦਾ ਇੱਕ ਅੱਧਾ ਨਮੂਨਾ ਦੱਸਿਆ ਹੁੰਦਾ ਕਿ ਖੜ੍ਹ ਕੇ, ਬੈਠ ਕੇ, ਸਿਰ-ਭਾਰ ਹੋ ਕੇ, ਜਾਂ ਕਿੱਲਾਂ ਤੇ ਲੇਟ ਕੇ, ਅੰਨ ਪਾਣੀ ਛੱਡ ਕੇ ਜਾਂ ਘਰ-ਬਾਰ ਛੱਡ ਕੇ, ਕਿਸ ਤਰ੍ਹਾਂ ਕੀਤੀ ਸੀ? ਕਿਉਂਕਿ ਸਿੱਖ ਧਰਮ ਵਿੱਚ ਤਾਂ ਤੁਰਦਿਆਂ ਫਿਰਦਿਆਂ ਤੇ ਕੰਮ ਕਰਦਿਆਂ ਹੀ ਨਾਮ ਜਪਣ ਦਾ ਵਿਧਾਨ ਹੈ। ਪਰ ਹੋ ਸਕਦਾ ਹੈ ਸਿੱਖ ਸੇਵਕਾਂ ਨਾਲੋਂ ਗੁਰੂਆਂ ਨੂੰ ਕੁੱਝ ਕਰੜੀ ਤਪੱਸਿਆ ਕਰਨੀ ਪੈਂਦੀ ਹੋਵੇ।

ਓਧਰ ਮੇਰੇ ਮਾਤਾ ਪਿਤਾ ਵੀ ਨਿਰੰਕਾਰ ਦੀ ਅਰਾਧਨਾ ਵਿਚ ਲੱਗੇ ਹੋਏ ਸਨ। ਉਹਨਾਂ ਨੇ ਵੀ ਕਈ ਪ੍ਰਕਾਰ ਦੀ ਯੋਗ ਸਾਧਨਾ ਕੀਤੀ। (3)

ਅਰਾਧਨਾ ਤੋਂ ਇਲਾਵਾ 'ਕਈ ਪ੍ਰਕਾਰ ਦੀ ਯੋਗ ਸਾਧਨਾ' ਤੋਂ ਕੀ ਭਾਵ ਹੋ ਸਕਦਾ ਹੈ? ਖ਼ੈਰ, 'ਯੇ ਅੰਦਰ ਕੀ ਬਾਤ ਹੈ'।

ਸੰਸਾਰ ਵਿਚ ਆਉਣ ਨੂੰ ਮੇਰਾ ਮਨ ਨਹੀਂ ਸੀ ਕਰਦਾ। (ਜਿਵੇਂ ਸਾਡੇ ਦੇਸ਼ ਦੇ ਮਹਾਨ ਨੇਤਾਵਾਂ ਦਾ ਪਿੰਡਾਂ ਵਿੱਚ ਜਾਣ ਨੂੰ ਜੀ ਨਹੀਂ ਕਰਦਾ, ਪਰ ਆਖਰ ਕੋਈ ਕੰਮ ਕਰਨਾ ਤਾਂ ਪੈਂਦਾ ਹੈ।) ਕਿਉਂ ਜੋ ਮੇਰੀ ਲਿਵ ਪ੍ਰਭੂ ਚਰਨਾਂ ਵਿਚ ਲੱਗੀ ਹੋਈ ਸੀ। ਜਿਵੇਂ ਕਿਵੇਂ ਪ੍ਰਭੂ ਜੀ ਨੇ ਮੈਨੂੰ ਸਮਝਾ ਕੇ ਰਾਜੀ ਕਰ ਲਿਆ ਤੇ ਮੈਨੂੰ ਇਹ ਬਚਨ ਕਹਿ ਕੇ ਇਸ ਲੋਕ ਵਿਚ ਭੇਜਿਆ ਕਿ 'ਸ੍ਰਿਸ਼ਟੀ ਰਚਨਾ ਵੇਲੇ ਮੈਂ ਦੈਂਤ ਬਣਾਏ ਜੋ ਦੁਖਦਾਈ ਸਿੱਧ ਹੋਏ। ਮੈਂ ਗੁੱਸੇ ਵਿਚ ਆ ਕੇ ਉਹਨਾਂ ਦੈਂਤਾਂ ਨੂੰ ਇਕ ਛਿਨ ਵਿਚ ਨਸ਼ਟ ਕਰ ਦਿੱਤਾ ਅਤੇ ਦੇਵਤੇ ਸਿਰਜ ਦਿੱਤੇ। ਅਤੇ ਉਹ ਵੀ ਪ੍ਰਮਾਤਮਾ ਕਹਾਉਣ ਲੱਗ ਪਏ। ਅਤੇ ਫੇਰ ਸ਼ਿਵਜੀ, ਬ੍ਰਹਮਾ, ਵਿਸ਼ਨੂੰ ਆਦਿ ਤੋਂ ਬਾਅਦ ਮਨੁੱਖ, ਸਿੱਧ, ਗੋਰਖ, ਰਾਮਾਨੰਦ ਅਤੇ ਹਜਰਤ ਮੁਹੰਮਦ ਆਦਿ ਸਿਰਜ ਕੇ ਦੇਖੇ, ਪਰ ਕੋਈ ਵੀ ਪ੍ਰਭੂ ਵਿਚ ਕਿਸੇ ਦਾ ਵਿਸ਼ਵਾਸ ਦ੍ਰਿੜ੍ਹ ਨਾ ਕਰਵਾ ਸਕਿਆ।' (5 ਤੋਂ 27)

ਉਪਰੋਕਤ ਗੱਲਾਂ ਤੋਂ ਲਗਦਾ ਹੈ :-

1. ਦੈਂਤਾਂ ਨੇ ਜ਼ਿਆਦਾ ਹੀ ਖੁੜਦੂ ਪਾਇਆ ਹੋਣੈ ਜੋ ਪ੍ਰਭੂ ਨੂੰ ਏਨਾ ਗੁੱਸਾ ਆ ਗਿਆ, ਅਤੇ ਸਾਰੇ ਇਕ ਛਿਨ ਵਿਚ ਹੀ ਖਤਮ ਕਰ ਦਿਤੇ। ਭਾਵੇਂ ਆਮ ਤੌਰ 'ਤੇ ਪ੍ਰਭੂ ਨੂੰ ਖਿਮਾ ਕਰਨ ਵਾਲਾ ਅਤੇ ਦਿਆਲੂ ਹੀ ਸਮਝਦੇ ਰਹੇ ਹਾਂ।
2. ਵੇਦਾਂ ਪੁਰਾਣਾ ਅਨੁਸਾਰ ਤਾਂ ਦੈਂਤਾਂ ਨਾਲ ਦੇਵਤਿਆਂ ਦਾ ਯੁੱਧ ਸਦੀਆਂ ਤੱਕ ਚਲਦਾ ਰਿਹਾ ਹੈ, ਜੋ ਧਰਤੀ 'ਤੇ ਇਕੱਠੇ ਹੀ ਵਿਚਰੇ ਸਨ। ਪਰ ਹੁਣ ਪੁਰਾਣਾ ਦੀ ਗੱਲ ਤਾਂ ਪੁਰਾਣੀ ਹੋ ਗਈ। ਦਸਮੇਸ਼ ਦਾ ਤਾਜਾ ਕਥਨ ਵਧੇਰੇ ਸਹੀ ਜਾਪਦਾ ਹੈ ਕਿ ਦੈਂਤਾਂ ਨੂੰ ਖਤਮ ਕਰਕੇ ਦੇਵਤੇ ਸਿਰਜੇ ਅਤੇ ਦੈਂਤ ਪਲ ਵਿਚ ਖਤਮ ਕਰ ਦਿੱਤੇ।
3. ਪ੍ਰਭੂ ਨੇ ਬਹੁਤ ਕੋਸ਼ਿਸ਼, ਜਾਣੀ ਟਰਾਈ ਟਰਾਈ ਅਗੇਨ, ਕਰਕੇ ਦਸਮੇਸ਼ ਨੂੰ ਮਾਤ ਲੋਕ ਵਿਚ ਜਾਣ ਲਈ ਮਨਾ ਹੀ ਲਿਆ। ਅੱਜ-ਕੱਲ੍ਹ ਸਵਰਗ ਨੂੰ ਛੱਡ ਕੇ ਨਰਕ 'ਚ ਜਾਣ ਲਈ ਕੌਣ ਮੰਨਦਾ ਹੈ। ਤੇ ਏਸੇ ਲਈ ਪ੍ਰਭੂ ਨੇ ਦਸਮੇਸ਼ ਨੂੰ ਵੱਧ ਅਧਿਕਾਰ ਦੇ ਕੇ, (ਜਿਵੇਂ ਅਕਾਲੀ ਦਲ ਵਾਲੇ ਸੂਬਿਆਂ ਨੂੰ ਦੇਣ ਲਈ ਕਹਿੰਦੇ ਸਨ), ਆਖਿਆ, 'ਮੈ ਅਪਨਾ ਸੁਤ ਤੋਹਿ ਨਿਵਾਜਾ'। (29)

ਸੱਤਵੇਂ ਅਧਿਆਏ ਦੀਆਂ ਸਿਰਫ ਤਿੰਨ ਹੀ ਚੌਪਈਆਂ ਹਨ। ਇਹ ਛੇਵੇਂ ਨਾਲ ਵੀ ਜੁੜ ਸਕਦੀਆਂ ਸਨ ਤੇ ਅੱਠਵੇਂ ਨਾਲ ਵੀ। ਪਹਿਲੀ ਚੌਪਈ ਵਿਚ ਲਿਖਿਆ ਹੈ:-

'ਭਾਂਤਿ-ਭਾਂਤਿ ਬਨ ਖੇਲ ਸਿਕਾਰਾ। ਮਾਰੇ ਰੀਛ ਰੋਝ ਝੰਖਾਰਾ।' ਜਾਣੀ ਗੁਰਗੱਦੀ ਤੇ ਬੈਠਨ ਤੋਂ ਬਾਅਦ ਬਨਾਂ ਵਿਚ ਸ਼ਿਕਾਰ ਕੀਤੇ ਅਤੇ ਕਈ ਰਿੱਛ, ਨੀਲ ਗਾਵਾਂ ਤੇ ਬਾਰਾਂ ਸਿੰਗੇ ਮਾਰੇ। (ਸ਼ਿਕਾਰ ਕਰਨਾ ਤਾਂ ਕੋਈ ਔਗੁਣ ਨਹੀਂ, ਪਰ ਜੀਵ ਹੱਤਿਆ ਤਾਂ ਹੁੰਦੀ ਹੀ ਹੈ। ਉਂਜ ਅੱਜ ਕੱਲ ਤਾਂ ਅਜਿਹੇ ਸ਼ਿਕਾਰ ਤੇ ਅਸੀਂ ਸਰਕਾਰੀ ਤੌਰ ਤੇ ਰੋਕ ਵੀ ਲਾ ਰੱਖੀ ਹੈ। ਇਕ ਮਸ਼ਹੂਰ ਫਿਲਮੀ ਹੀਰੋ ਨੂੰ ਇਸ ਮਨ ਪ੍ਰਚਾਵੇ ਲਈ ਕਾਫੀ ਔਖੇ ਦਿਨ ਵੀ ਦੇਖਣੇ ਪਏ ਸਨ।)

ਬਸ ਇਸ ਤੋਂ ਅੱਗੇ ਤਾਂ ਸਾਰਾ ਜੰਗਾਂ ਯੁੱਧਾਂ ਦਾ ਹੀ ਵਰਣਨ ਹੈ। ਪਰ ਚੌਧਵੇਂ ਅਧਿਆਏ ਦਾ ਇਹ ਛੰਦ ਦੇਖਦੇ ਜਾਓ ;-

'ਸਰਬ ਕਾਲ ਹੈ ਪਿਤਾ ਅਪਾਰਾ। ਦੇਬਿ ਕਾਲਿਕਾ ਮਾਤ ਹਮਾਰਾ।' (5)



ਸਿੱਧੇ ਸ਼ਬਦਾਂ ਵਿਚ ਅਰਥ ਇਹ ਬਣਦਾ ਹੈ ਕਿ 'ਸਭ ਦਾ ਕਾਲ ਕਰਨ ਵਾਲਾ ਮੇਰਾ ਪਿਤਾ ਹੈ ਅਤੇ ਕਾਲਿਕਾ ਦੇਵੀ ਮੇਰੀ ਮਾਤਾ ਹੈ।' ਕੀ ਇਹ ਨਹੀਂ ਬਣਦਾ? ਪੁੱਛਣਾ ਤਾਂ ਇਹ ਵੀ ਬਣਦਾ ਹੈ ਕਿ ਪਿਤਾ, ਕਾਲ ਕਰਨ ਵਾਲਾ ਹੀ ਕਿਉਂ, ਸਾਜਣ ਜਾਂ ਪਾਲਣ ਵਾਲਾ ਕਿਉਂ ਨਹੀਂ? ਚਲ ਛੱਡੋ। ਪਰ ਕੋਲੋਂ ਕੁਝ ਸ਼ਬਦ ਪਾ ਕੇ ਅਤੇ ਜਰਾ ਖਿੱਚ ਧੂਹ ਕੇ ਅਰਥ ਇਹ ਕੀਤਾ ਹੈ ਕਿ, 'ਸਭ ਦਾ ਕਾਲ ਕਰਨ ਵਾਲਾ ਅਕਾਲ ਪੁਰਖ ਮੇਰਾ ਪਿਤਾ ਹੈ ਅਤੇ ਇਸ ਪਿਤਾ ਦੀ ਸ਼ਕਤੀ ਕਾਲਿਕਾ ਦੇਵੀ ਮੇਰੀ ਮਾਤਾ ਹੈ।' ਉਂਜ ਦਸਮੇਸ਼ ਨੇ ਹੇਮ ਕੁੰਟ ਵਿਖੇ ਵੀ ਮਹਾਂਕਾਲ ਕਾਲਿਕਾ ਅਰਾਧੀ ਸੀ, ਪਰ ਜੇਕਰ ਜੇ. ਪੀ. ਸਿੰਘ ਏਥੇ ਵੀ 'ਮਹਾਂਕਾਲ ਅਰਾਧਿਆ' ਸੀ, ਕਰ ਦੇਵੇ ਤਾਂ ਉਸਦੀ ਮਰਜੀ, ਆਪਾਂ ਤਾਂ ਸੱਤ ਬਚਨ ਹੀ ਆਖ ਦੇਣਾ ਹੈ।

ਚਲੋ ਮੰਨ ਲੈਂਦੇ ਹਾਂ, ਪਰ ਅੱਗ ਤੋਂ ਬਿਨਾ ਧੂਆਂ ਨਹੀਂ ਨਿਕਲਦਾ। ਇਹ ਸ਼ੰਕੇ ਨਿਰਮੂਲ ਨਹੀਂ ਲਗਦੇ ਕਿ ਗੁਰੂ ਜੀ ਦੇਵੀ ਭਗਤ ਸਨ। ਦੁਰਗਾ ਪਰਗਟ ਹੋਈ ਜਾਂ ਨਾ, ਇਹ ਵੱਖਰਾ ਵਿਵਾਦ ਹੈ। ਪਰ ਮਹੀਨਿਆਂ ਬੱਧੀ ਲਗਾਤਾਰ ਪੰਡਤਾਂ ਵਲੋਂ ਹਵਨ ਕਰਨਾ, ਜਿਸ ਤੇ ਅੱਜ ਦੇ ਹਿਸਾਬ ਨਾਲ ਕਈ ਕਰੋੜ ਰੁਪਏ ਖਰਚ ਆਏ ਹੋਣ, ਐਵੇਂ ਹੀ ਨਹੀਂ ਸੀ ਕਿ ਬਸ 'ਪੰਡਤਾਂ ਨੂੰ ਝੂਠਾ ਸਾਬਤ ਕਰਨਾ ਹੈ।' ਇਹ ਕੋਈ ਸਮਾਧ ਨੂੰ ਤੀਰ ਨਾਲ ਸਲਾਮ ਕਰਨ ਵਰਗੀ ਹੌਲੀ ਗੱਲ ਨਹੀਂ ਸੀ, ਜਿਸ ਤੇ ਕੋਈ ਹਿੰਗ ਫਟਕੜੀ ਨਾ ਲੱਗੀ ਹੋਵੇ। ਕਰੋੜਾਂ ਰੁਪਏ ਅਗਨ ਭੇਟ ਕੀਤੇ ਬਿਨਾਂ ਪੰਡਤਾਂ ਨੂੰ ਝੂਠਾ ਸਾਬਤ ਕਰਨ ਲਈ, ਕੀ ਹੋਰ ਕੋਈ ਤਰੀਕਾ ਨਹੀਂ ਸੀ?

ਜੇ ਗੁਰੂ ਜੀ ਵਲੋਂ ਰਚੇ ਸਾਹਿਤ ਤੇ ਝਾਤ ਮਾਰੀਏ ਤਾਂ ਮਹਾਭਾਰਤ ਦੇ ਚਾਰ ਪਰਵ ਅਨੁਵਾਦ ਕਰਾਉਣੇ, ਦੋ ਚੰਡੀ ਚ੍ਰਿੱਤਰ ਲਿਖਣੇ, ਚਉਬੀਸ ਅਵਤਾਰ, ਬ੍ਰਹਮਾਵਤਾਰ, ਰੁਦ੍ਰਾਵਤਾਰ ਆਦਿ ਵਾਰੇ ਲਿਖਣਾ, ਕੀ ਇਹ ਸਾਬਤ ਨਹੀਂ ਕਰਦਾ ਕਿ ਗੁਰੂ ਜੀ ਦਾ ਮਨ ਹਿੰਦੂ ਦੇਵੀ, ਦੇਵਤੇ ਅਤੇ ਅਵਤਾਰਾਂ ਲਈ ਕਿੰਨਾ ਸ਼ਰਧਾ ਅਤੇ ਨਿਸਚਾ ਭਰਪੂਰ ਸੀ? ਕੀ ਇਹ ਸਭ ਇਤਫਾਕ ਬੱਸ ਹੀ ਲਿਖਿਆ ਗਿਆ? ਕੀ ਏਨਾ ਕੁਝ ਲਿਖਕੇ ਉਹ ਇਸ ਨੂੰ ਮਿਥਿਹਾਸ ਕਹਿ ਸਕਦੇ ਹਨ? ਬਚਿੱਤ੍ਰ ਨਾਟਕ ਵਿਚ ਵੀ ਇਸੇ ਗੱਲ ਦੀ ਪ੍ਰੋੜਤਾ ਹੁੰਦੀ ਹੈ ਜਿਵੇਂ ਦੇਵੀ, ਦੇਵਤੇ, ਬ੍ਰਹਮਾ, ਬਿਸ਼ਨ, ਮਹੇਸ਼ ਹੀ ਨਹੀਂ ਸਗੋਂ ਸਿੱਧ ਅਤੇ ਗੋਰਖ ਆਦਿ ਦੀ ਹੋਂਦ ਵੀ ਸਹੀ ਅਤੇ ਇਤਿਹਾਸਿਕ ਹੋਵੇ। ਹੁਣ ਜੇ ਕੋਈ ਇਹ ਕਹੇ ਕਿ ਬਚਿੱਤ੍ਰ ਨਾਟਕ ਤਾਂ ਵਿਵਾਦਪੂਰਨ ਗ੍ਰੰਥ ਹੈ, ਇਸ ਲਈ ਇਸ ਵਿਚੋਂ ਦਿੱਤੀਆਂ ਤੁਕਾਂ ਵਿਵਾਦ ਪੂਰਨ ਹਨ ਅਤੇ ਇਹਨਾਂ ਨਾਲ ਕੋਈ ਗੱਲ ਸਿਧ ਕਰਨੀ ਜਾਇਜ ਨਹੀਂ, ਤਾਂ ਹੇਠ ਲਿਖੀਆਂ ਤੁਕਾਂ ਵਾਰੇ ਕੀ ਰਾਇ ਹੈ, ਜਿਹੜੀਆਂ ਸੈਂਕੜੇ ਵਾਰ ਸੁਣ ਸੁਣ ਕੇ ਸਰੋਤਿਆਂ ਦੇ ਮਨਾਂ ਤੇ ਉਕਰੀਆਂ ਪਈਆਂ ਹਨ ;-

'ਮੈਂ ਹੋ ਪਰਮ ਪੁਰਖ ਕੋ ਦਾਸਾ...(33)।'

'ਜੋ ਹਮ ਕੋ ਪਰਮੇਸੁਰ ਉਚਰਿ ਹੈ...(32)।'

'ਸੀਸੁ ਦੀਆ ਪਰ ਸੀ ਨ ਉਚਰੀ...(13)।'

'ਨਾਟਕ ਚੇਟਕ ਕੀਏ ਕੁਕਾਜਾ...(14)।' ਆਦਿ

ਜੇ ਇੰਜ ਕਹਿਣਾ ਹੈ ਕਿ ਇਹ ਤਾਂ ਠੀਕ ਹਨ, ਤਾਂ ਫਿਰ ਉਹੋ ਗੱਲ ਹੋਈ ਕਿ 'ਮਿੱਠਾ ਮਿੱਠਾ ਧੂਹ ਤੇ ਕੌੜਾ ਕੌੜਾ ਥੂਹ।'

# ਬਾਣੀ-ਪਾਠ-ਅਦਬ

ਕਿਸੇ ਵੀ ਧਰਮ ਦੇ ਸਥਾਪਤ ਹੋਣ ਜਾਂ ਦੂਸਰੇ ਧਰਮਾਂ ਦੇ ਬਰਾਬਰ ਟਿਕੇ ਰਹਿਣ ਲਈ ਇਹ ਸ਼ਰਤ ਲਗਭਗ ਜ਼ਰੂਰੀ ਹੈ ਕਿ, ਉਸ ਧਰਮ ਦੇ ਗੁਣ, ਵਿਚਾਰ ਅਤੇ ਸਿਖਿਆ ਆਦਿ ਲਿਖਤੀ ਰੂਪ ਵਿਚ ਉਪਲਬਧ ਹੋਣ। ਸਾਰੇ ਧਰਮਾਂ ਕੋਲ ਆਪੋ ਆਪਣੀਆਂ ਧਰਮ ਪੁਸਤਕਾਂ ਵੀ ਹਨ, ਅਤੇ ਸਾਰੇ ਹੀ ਆਪੋ ਆਪਣੇ ਗ੍ਰੰਥ ਨੂੰ ਸਰਬੋਤਮ ਸਮਝਦੇ ਹਨ। ਸਿਖ ਜਦੋਂ ਇਹ ਕਹਿੰਦੇ ਹਨ ਕਿ ਸਾਡਾ ਗੁਰੂ ਗ੍ਰੰਥ ਸਾਹਿਬ ਬਾਣੀ ਦਾ ਸਮੁੰਦਰ ਹੈ, ਤਾਂ ਉਹ ਗਲਤ ਵੀ ਨਹੀਂ। ਇਸ ਲਈ ਨਹੀਂ ਕਿ ਉਸਦਾ ਭਾਰ, ਅਕਾਰ ਜਾਂ ਸਤਿਕਾਰ ਵੱਧ ਹੈ, ਬਲਕਿ ਇਸ ਲਈ ਕਿ ਉਸ ਵਿਚ ਕੋਈ ਪੈਂਤੀ ਦੇ ਕਰੀਬ, ਮਹਾਂਪੁਰਸ਼ਾਂ ਦੇ ਭਿੰਨ ਭਿੰਨ ਵਿਸ਼ਿਆਂ ਤੇ, ਪਹਿਲੇ ਧਰਮਾਂ ਨਾਲੋਂ ਨਵੀਨਤਮ ਵਿਚਾਰ, ਸੰਗ੍ਰਹਿ ਕੀਤੇ ਹੋਏ ਹਨ।

ਅਕਾਰ ਪੱਖੋਂ ਤਾਂ ਜੇਕਰ ਹਿੰਦੂ ਮੱਤ ਦੇ ਸਾਰੇ ਧਰਮ ਗਰੰਥਾਂ ਨੂੰ ਇਕੱਠਾ ਕਰ ਲਿਆ ਜਾਵੇ ਤਾਂ ਸ਼ਾਇਦ ਵਧ ਜਾਣ। ਅਰਸਤੂ ਦੇ ਦਸ ਹਜ਼ਾਰ ਗਰੰਥ ਕਿੰਨੇ ਵੀ ਛੋਟੇ ਹੋਣ, ਜਾਂ ਭਾਈ ਕਾਨ੍ਹ ਸਿੰਘ ਨਾਭਾ ਦਾ ਮਹਾਨ ਕੋਸ਼, ਜੇ ਗਰੰਥ ਸਾਹਿਬ ਵਾਲੇ ਮੋਟੇ ਅੱਖਰਾਂ ਵਿਚ ਛਾਪਿਆ ਜਾਵੇ, ਤਾਂ ਅਕਾਰ ਵਿਚ ਇਹ ਜ਼ਰੂਰ ਵੱਡੇ ਹੋਣਗੇ। ਗੁਰੂ ਗ੍ਰੰਥ ਸਾਹਿਬ ਦੇ ਅੱਖਰ ਕਿਸੇ ਵੀ ਕਿਤਾਬ ਨਾਲੋਂ ਘੱਟੋ ਘੱਟ ਦੁਗਣੇ ਮੋਟੇ ਹਨ। ਸੋ ਕਿਤਾਬੀ ਅੱਖਰਾਂ ਵਿਚ ਛਾਪਣ ਨਾਲ ਇਹ ਖੁਦ ਹੀ ਅੱਧੇ ਅਕਾਰ ਦਾ ਰਹਿ ਜਾਵੇਗਾ।

ਜਿਥੋਂ ਤਕ ਸ਼ਬਦਾਂ ਦੇ ਦੁਹਰਾਉ ਦੀ ਗੱਲ ਹੈ, ਗਰੰਥ ਸਾਹਿਬ ਵਿਚ ਕਿਤੇ ਵੀ ਇਸ ਤੋਂ ਸੰਕੋਚ ਨਹੀਂ ਵਰਤੀ ਗਈ। '੧ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ' ਕੋਈ ਦਸ ਵਾਰ ਆਇਆ ਹੈ। ਅਤੇ ਇਸੇ ਦਾ ਪੂਰਣ ਰੂਪ, ਜਾਂਣੀ '੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ' ਕੋਈ 35 ਵਾਰ ਆਇਆ ਹੈ। ਇਸ ਦਾ ਸੰਖੇਪ ਰੂਪ '੧ੴ ਸਤਿਗੁਰ ਪ੍ਰਸਾਦਿ' ਤਾਂ ਪੰਜ ਸੌ ਤੋਂ ਵੱਧ ਵਾਰ ਲਿਖਿਆ ਮਿਲਦਾ ਹੈ। ਇਸ ਤੋਂ ਬਿਨਾ ਹਰ ਇਕ ਸ਼ਬਦ ਤੋਂ ਪਹਿਲਾਂ ਮਹਲਾ ਅਤੇ ਰਾਗਾਂ ਦੇ ਨਾਉਂ ਵੀ ਕਈ ਸੌ ਵਾਰ ਆਏ ਹਨ। ਵਿਚਾਰਾਂ ਪੱਖੋਂ ਵੀ ਏਨਾ ਦੁਹਰਾਉ ਹੈ ਕਿ ਜੇਕਰ ਕਈ ਕਈ ਵਾਰ ਲਿਖੇ ਵਿਚਾਰਾਂ ਨੂੰ ਸਿਰਫ ਇਕ ਵਾਰ ਹੀ ਲਿਖਿਆ ਜਾਵੇ, ਤਾਂ ਆਕਾਰ ਹੋਰ ਵੀ ਅੱਧਾ ਰਹਿ ਜਾਵੇਗਾ। ਪਰ ਫੇਰ ਵੀ ਸਿੱਖਿਆ ਅਤੇ ਵਿਚਾਰਾਂ ਪੱਖੋਂ ਇਹ ਸਾਰੇ ਧਰਮ ਗਰੰਥਾਂ ਨਾਲੋਂ ਉੱਤਮ ਸਮਝਿਆ ਜਾਂਦਾ ਹੈ।

ਜਿਥੋਂ ਤਕ ਭਾਸ਼ਾ ਦਾ ਸਵਾਲ ਹੈ, ਇਹ ਤਾਂ ਪਤਾ ਨਹੀਂ ਕਿ ਬਾਈਬਲ ਦੀ ਅੰਗਰੇਜ਼ੀ, ਕੁਰਾਨ ਦੀ ਅਰਬੀ ਜਾਂ ਵੇਦਾਂ ਸਿਮ੍ਰਤੀਆਂ ਦੀ ਸੰਸਕ੍ਰਿਤ ਅੱਜ ਕਲ ਉਹੀ ਹੈ ਜਾਂ ਬਦਲ ਗਈ, ਪਰ ਗ੍ਰੰਥ ਸਾਹਿਬ ਵਿਚ ਵਰਤੀ ਭਾਸ਼ਾ, ਨਾਂ ਤਾਂ ਇਕ ਹੈ ਤੇ ਨਾਂ ਹੀ ਅਜੋਕੀ ਹੈ। ਕਿਉਂਕਿ ਪੰਜਾਬੀ ਉਦੋਂ ਮੁੱਢਲੇ ਪੜਾਅ ਵਿਚ ਹੀ ਸੀ, ਜਿਸ ਨੇ ਪਿੱਛੋਂ ਵਿਕਾਸ ਕੀਤਾ, ਅਤੇ ਲਿਖਣ ਵਾਲੇ ਸੰਤ ਮਹਾਤਮਾ ਗੁਜਰਾਤ, ਮਹਾਰਾਸ਼ਟਰ, ਯੂ. ਪੀ., ਪੰਜਾਬ ਆਦਿ, ਦੇਸ਼ ਦੇ ਅਲੱਗ ਅੱਲਗ ਹਿਸਿਆਂ ਵਿਚੋਂ ਸਨ, ਤੇ ਉਹਨਾਂ ਦੀਆਂ ਖੇਤਰੀ ਭਾਸ਼ਾਵਾਂ ਦਾ ਅਸਰ ਪੈਣਾ ਲਾਜ਼ਮੀ ਸੀ। ਇਸ ਲਈ ਅੱਜ ਜਦੋਂ ਅਸੀਂ ਇਸ ਨੂੰ ਪੜ੍ਹਦੇ ਜਾਂ ਸੁਣਦੇ ਹਾਂ, ਤਾਂ ਛੇਤੀ ਕੀਤਿਆਂ ਸਾਡੇ ਕੁੱਝ ਪਿੜ ਪੱਲੇ ਨਹੀਂ



ਪੈਂਦਾ ਅਤੇ ਸਾਨੂੰ ਇਹ ਬਾਣੀ ਦਾ ਸਮੁੰਦਰ ਹੋਰ ਡੂੰਘਾ ਜਾਪਣ ਲੱਗ ਪੈਂਦਾ ਹੈ।

ਕਾਰਨ ਸਿਰਫ ਭਾਸ਼ਾ ਹੀ ਨਹੀਂ, ਹੋਰ ਵੀ ਹਨ। ਬਾਣੀ ਨੂੰ ਸਮਝਣ ਲਈ ਵੇਦ, ਪੁਰਾਣ, ਸਿਮ੍ਰਤੀਆਂ, ਗੀਤਾ, ਮਹਾਂਭਾਰਤ ਤੋਂ ਇਲਾਵਾ, ਸਿੱਖ ਧਰਮ ਨਾਲ ਸੰਬੰਧਤ ਗੁਰ ਪ੍ਰਤਾਪ ਸੂਰਜ, ਅਕਾਲ ਉਸਤਤ, ਗੁਰਸ਼ਬਦ ਰਤਨਾਕਰ, ਗੁਰਵਿਲਾਸ ਆਦਿ ਗ੍ਰੰਥਾਂ ਦਾ ਗਿਆਨ ਹੋਣਾ ਵੀ ਬਹੁਤ ਜ਼ਰੂਰੀ ਹੈ, ਤਾਂ ਜੋ ਬਾਣੀ ਵਿਚ ਆਏ ਇਹਨਾਂ ਦੇ ਹਵਾਲਿਆਂ ਨੂੰ ਸਮਝਿਆ ਜਾ ਸਕੇ। ਨਹੀਂ ਤਾਂ ਅਸੀਂ ਅਰਥ ਦਾ ਅਨਰਥ ਕਰ ਬੈਠਾਂਗੇ। ਉਦਾਹਰਨ ਲਈ ਇਹ ਸ਼ਬਦ ਦੇਖੋ ;- ਜਾਲਪ, ਸੱਲਯ, ਬੱਲਯ, ਸਧਾਰਨ, ਸਾਦਾ, ਸਬੁੱਧ, ਭਿਖਾਰੀ, ਸੁਲਹੀ, ਗਯੰਦ, ਕਲਸਹਾਰ, ਫੇਰਾ, ਕਮਾਲ, ਸੰਮਨ, ਦਰਬਾਰੀ, ਸੁਭਰਾਈ, ਸੱਚ ਨ ਸੱਚ, ਗੁਰਦਰਿਆਓ, ਸੁੱਧੂ, ਖੇਡਾ, ਭਗਤ ਭਗਵਾਨ, ਭਿਖਾ, ਪੀਪਾ ਆਦਿ ਅਨੇਕਾਂ ਸ਼ਬਦ ਅਜਿਹੇ ਹਨ, ਜਿਨ੍ਹਾਂ ਤੋਂ ਇਹ ਬਿਲਕੁਲ ਨਹੀਂ ਲਗਦਾ ਕਿ ਇਹ ਬੰਦਿਆਂ ਦੇ ਨਾਉਂ ਹਨ। ਫੇਰ ਭਲਾ ਅਰਥ ਕਿਸ ਤਰ੍ਹਾਂ ਸਹੀਂ ਹੋ ਸਕਦੇ ਹਨ? ਸੁੱਕ੍ਰ, ਦੱਖ, ਪੁਰੂਰਵਾ, ਅੰਗਿਰਾ ਆਦਿ ਅਨੇਕਾਂ ਦੇਵੀ ਦੇਵਤਿਆਂ ਤੇ ਰਾਖਸ਼ਾਂ ਦੇ ਨਾਉਂ ਹਨ, ਜਿਨ੍ਹਾਂ ਬਾਰੇ ਗਿਆਨ ਹੋਣ ਤੋਂ ਬਿਨਾਂ ਕਿਵੇਂ ਪਤਾ ਲੱਗੇ ਕਿ ਇਹ ਸ਼ਬਦ ਕੀ ਅਰਥ ਰਖਦੇ ਹਨ?

ਹਾਂ, ਜੇਕਰ ਬਾਣੀ ਨੂੰ ਸਮਝਣ ਤੋਂ ਬਿਨਾਂ, ਸਿਰਫ ਪੜ੍ਹਨ ਜਾਂ ਸੁਣਨ ਨਾਲ ਹੀ ਬੰਦੇ ਦਾ ਭਲਾ ਜਾਂ ਪਾਰ ਉਤਾਰਾ ਹੋ ਸਕਦਾ ਹੈ, ਜਿਸ ਤਰ੍ਹਾਂ ਸੌ ਵਿਚੋਂ ਨੜਿੱਨਵੇਂ ਧਾਰਮਿਕ ਬੰਦੇ ਸੋਚਦੇ ਹਨ, ਤਾਂ ਵੱਖਰੀ ਗੱਲ ਹੈ। ਪਰ ਜੇ ਸਮਝਣ ਦੀ ਗੱਲ ਕਰੀਏ ਤਾਂ ਜਿਸ ਕਿਸੇ ਨੇ ਵੀ ਥੋੜੀ ਬਹੁਤ ਬਾਣੀ ਪੜ੍ਹੀ ਹੈ, ਉਹਨਾਂ ਵਿਚੋਂ ਪੰਜ ਪ੍ਰਤੀਸ਼ਤ ਤੋਂ ਵੱਧ ਨਹੀਂ ਹੋ ਸਕਦੇ, ਜੋ ਇਹ ਦਾਅਵਾ ਕਰ ਸਕਣ ਕਿ ਅਸੀਂ ਬਾਣੀ ਨੂੰ ਚੰਗੀ ਤਰ੍ਹਾਂ ਸਮਝ ਲਿਆ ਹੈ। ਇਹਨਾਂ ਚੋਂ ਵੀ ਅੱਧੇ ਤਾਂ ਅਨੇਕਾਂ ਨੁਕਤਿਆਂ ਤੇ ਜ਼ਰੂਰ ਆਪਣੀ ਵੱਖਰੀ ਰਾਇ ਰੱਖਦੇ ਹਨ। ਇਥੋਂ ਤਕ ਕਿ ਪੰਥ ਦੇ ਮਹਾਨ ਵਿਦਵਾਨ ਪੰਡਤ ਤਾਰਾ ਸਿੰਘ, ਭਾਈ ਸੰਤੋਖ ਸਿੰਘ, ਭਾਈ ਗੁਰਦਾਸ, ਨੰਦ ਲਾਲ ਗੋਯਾ ਅਤੇ ਕਾਨ੍ਹ ਸਿੰਘ ਨਾਭਾ ਤੋਂ ਇਲਾਵਾ ਅਜੋਕੇ ਵਿਦਵਾਨ ਵੀ ਅਨੇਕਾ ਵਿਸ਼ਿਆਂ ਤੇ ਇਕ ਮੱਤ ਨਹੀਂ ਹਨ ਅਤੇ ਨਾਂ ਹੀ ਹੋ ਸਕਦੇ ਹਨ।

ਗੁਰਮਤਿ ਪ੍ਰਕਾਸ਼ ਵਿਚ ਸ. ਬਲਜੀਤ ਸਿੰਘ ਖਾਲਸਾ ਲਿਖਦੇ ਹਨ, "ਅੱਜ ਸਿੱਖ ਪੰਥ ਨੇ ਗੁਰੂ ਗ੍ਰੰਥ ਸਾਹਿਬ ਰੂਪੀ ਅਨਮੋਲ ਖ਼ਜ਼ਾਨੇ ਨੂੰ ਸੁੰਦਰ ਰੁਮਾਲਿਆਂ ਵਿਚ ਲਪੇਟ ਕੇ ਤਾਂ ਰੱਖਿਆ ਹੋਇਆ ਹੈ, ਸਤਿਕਾਰ ਸੰਬੰਧੀ ਵੀ ਕੋਈ ਕਸਰ ਨਹੀਂ ਛੱਡੀ, ਪਰ ਉਸ ਵਿਚਲੀ ਵਿਚਾਰਧਾਰਾ ਨੂੰ ਸਮਝਕੇ ਉਸ ਤੋਂ ਅਗਵਾਈ ਲੈਣ ਪ੍ਰਤੀ ਗੰਭੀਰ ਨਹੀਂ। ਬਾਣੀ ਤਾਂ ਖੁਦ ਕਹਿੰਦੀ ਹੈ, "ਡਿਠੈ ਮੁਕਤਿ ਨ ਹੋਵਈ ਜਿਚੁਰ ਸਬਦ ਨ ਕਰੇ ਵੀਚਾਰ।"

ਕਿਉਂਕਿ ਸਹੀ ਕੀ ਹੈ, ਇਸ ਨੂੰ ਪਰਖਣ ਵਾਲਾ ਕੋਈ ਮੀਟਰ ਹੀ ਨਹੀਂ। ਸਕੂਲੀ ਪਾਠ ਪੁਸਤਕਾਂ ਦੇ ਅੰਤ ਵਿਚ ਸਹੀ ਉੱਤਰ ਦਿਤੇ ਹੁੰਦੇ ਹਨ, ਜਿਸ ਤੋਂ ਸਹੀ ਗਲਤ ਦਾ ਨਿਰਣਾ ਹੋ ਜਾਂਦਾ ਹੈ। ਪਰ ਬਾਣੀ ਨਾਲ ਸੰਬੰਧਤ ਹਰ ਗੱਲ ਸਿਰਫ ਖਿਆਲੀ ਜਾਂ ਜ਼ੁਬਾਨੀ ਜਮਾਂ ਖਰਚ ਹੈ। ਇਸ ਲਈ ਜਿਸਦੀ ਕਲਮ ਜਾਂ ਜ਼ੁਬਾਨ ਤੇਜ਼ ਚਲਦੀ ਹੈ, ਉਹੀ ਆਪਣੀ ਗੱਲ ਵਧੇਰੇ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕਰ ਦਿੰਦਾ ਹੈ।

ਪਰ ਇਹ ਗੱਲ ਗਣਿਤ ਜਾਂ ਵਿਗਿਆਨ ਆਦਿ ਹੋਰਾਂ ਵਿਸ਼ਿਆਂ ਨਾਲ ਏਦਾਂ

ਨਹੀਂ ਹੁੰਦੀ, ਸਗੋਂ ਐਨ ਇਸ ਦੇ ਉਲਟ ਹੁੰਦੀ ਹੈ। ਇਹਨਾਂ ਵਿਸ਼ਿਆਂ ਦੇ ਮਾਹਿਰ ਜਾਂ ਪਾਠਕ, ਹਰ ਗੱਲ ਪ੍ਰਤੀ 95% ਸਹਿਮਤ ਜਾਂ ਇਕ ਮੱਤ ਹੁੰਦੇ ਹਨ। ਤੇ ਕੋਈ ਇਕ ਦੋ ਪ੍ਰਤੀਸ਼ਤ, ਜੋ ਵੱਖਰਾ ਮੱਤ ਰੱਖਦੇ ਹਨ, ਉਹਨਾਂ ਲਈ ਆਪਣੇ ਵਿਚਾਰ ਜਾਂ ਸਿਧਾਂਤ ਪੇਸ਼ ਕਰਨ, ਜਾਂ ਸਿੱਧ ਕਰਨ ਲਈ ਹਮੇਸ਼ਾ ਦਰਵਾਜੇ ਖੁੱਲੇ ਰਹਿੰਦੇ ਹਨ। ਜਦੋਂ ਕੋਈ ਸਬੂਤਾਂ ਸਹਿਤ ਪਿਛਲੀ ਕਿਸੇ ਗੱਲ ਨੂੰ ਗਲਤ ਸਿੱਧ ਕਰ ਦਿੰਦਾ ਹੈ, ਜਾਂ ਨਵੀਂ ਗੱਲ ਪੇਸ਼ ਕਰ ਦਿੰਦਾ ਹੈ, ਤਾਂ ਪਿਛਲੀ ਗਲਤੀ ਨੂੰ ਸੋਧ ਕੇ, ਨਵੀਂ ਗੱਲ ਨੂੰ ਮਾਨਤਾ ਮਿਲ ਜਾਂਦੀ ਹੈ।

ਪਾਠੀਆਂ ਦੇ ਗਿਆਨ ਸੰਬੰਧੀ ਕਰਨਲ ਦੇਵਿੰਦਰ ਸਿੰਘ ਲਿਖਦੇ ਹਨ, "90% ਪਾਠੀਆਂ ਦੀ ਸਕੂਲੀ ਪੜ੍ਹਾਈ ਮਿਡਲ ਤੋਂ ਵੱਧ ਨਹੀਂ ਹੈ। ਇਹਨਾਂ ਨੇ ਗੁਰਬਾਣੀ ਪਾਠ ਪੜ੍ਹਨ ਦੀ ਮੁੱਢਲੀ ਸਿਖਿਆ ਆਪਣੇ ਪਿੰਡ ਦੇ ਗੁਰਦੁਆਰੇ ਦੇ ਗ੍ਰੰਥੀ ਤੋਂ ਪ੍ਰਾਪਤ ਕੀਤੀ ਹੁੰਦੀ ਹੈ, ਜਿਸ ਦਾ ਸਿਖੀ ਵਾਰੇ ਨਿਜੀ ਗਿਆਨ ਬੜਾ ਕਮਜ਼ੋਰ ਹੁੰਦਾ ਹੈ। ਅਜਿਹੇ ਸਿਖਿਆਰਥੀ ਨਿਤਨੇਮ ਦੀਆਂ ਬਾਣੀਆਂ ਤੋਂ ਅਰੰਭ ਕਰਕੇ, ਇਕ ਦੋ ਸਾਧਾਰਨ ਪਾਠ ਕਰਨ ਉਪਰੰਤ, ਅਖੰਡ ਪਾਠੀ ਬਣ ਜਾਂਦੇ ਹਨ।"

ਮੁੱਲ ਦਾ ਪਾਠ ਕਰਾਉਣ ਸੰਬੰਧੀ ਸ. ਇੰਦਰ ਸਿੰਘ ਨੀਲਾ ਲਿਖਦੇ ਹਨ, "ਸਿਖ ਸੰਗਤ ਨੇ ਸਮਝ ਲਿਆ ਕਿ ਚੰਦ ਟਕੇ ਖਰਚ ਕੇ ਜੇਕਰ ਗੁਰਬਾਣੀ ਦਾ ਮਹਾਤਮ ਗ੍ਰੰਥੀ ਕੋਲੋਂ ਹਾਸਲ ਹੋ ਜਾਂਦਾ ਹੈ, ਤਾਂ ਇਹ ਬਹੁਤ ਹੀ ਸਸਤਾ ਸੌਦਾ ਹੈ। ਆਪ ਪੜਨ ਦੀ ਲੋੜ ਹੀ ਨਹੀਂ। ਆਪ ਪਾਠ ਕਰਨ ਵਾਲੇ ਗੁਰਸਿਖ ਵਡਭਾਗੀ ਹਨ। ਪਰ ਜੋ ਲੋਕਾਂ ਲਈ ਕਰਦੇ ਹਨ, ਉਹਨਾਂ ਬਾਰੇ ਬੇਅੰਤ ਸ਼ਬਦ ਨਿਖੇਧੀ ਦੇ ਦਰਜ ਹਨ, ਕਿ ਉਹ ਬੇਕਾਰ ਵਕਤ ਗੁਆ ਰਹੇ ਹਨ, ਤੇ ਦੂਜਿਆਂ ਨੂੰ ਧੋਖਾ ਦੇ ਰਹੇ ਹਨ।"

ਸਤੰਬਰ 2001 ਦੇ ਸੰਪਾਦਕੀ ਵਿਚ ਵੀ ਅਜਿਹੇ ਪਾਠ ਕਰਨ ਕਰਾਉਣ ਸੰਬੰਧੀ ਸੰਪਾਦਕ ਨੇ ਆਪਣੇ ਵਿਚਾਰ ਜਾਹਿਰ ਕੀਤੇ ਹਨ। ਲਿਖਿਆ ਹੈ, "ਬਾਣੀ ਦਾ ਪਾਠ ਤਾਂ ਏਨਾ ਹੋ ਰਿਹਾ ਹੈ, ਜਿੰਨਾਂ ਸ਼ਾਇਦ ਗੁਰੂ ਸਾਹਿਬਾਨ ਦੇ ਵੇਲੇ ਵੀ ਨਹੀਂ ਹੋਇਆ ਹੋਵੇਗਾ। ਪਰ ਇਹ ਪਾਠ ਪੂਜਾ ਦਾ ਵਰਤਾਰਾ ਆਮ ਕਰਕੇ ਬਿਨਾ ਸਮਝ ਤੋਂ ਹੀ ਚੱਲ ਰਿਹਾ ਹੈ। ਪੈਸੇ ਦੇ ਕੇ ਘਰ ਜਾਂ ਗੁਰਦੁਆਰੇ ਸਪਤਾਹ ਪਾਠ, ਅਖੰਡ ਪਾਠ ਜਾਂ ਸੰਪਟ ਪਾਠ ਕਰਵਾ ਲਿਆ ਜਾਂਦਾ ਹੈ। ਉਹ ਵੀ ਕਿਸੇ ਮਨੋਕਾਮਨਾ ਦੀ ਪੂਰਤੀ ਲਈ। ਨਾ ਘਰ ਵਾਲਿਆਂ ਪਾਸ ਸੁਣਨ ਦੀ ਵਿਹਲ ਹੁੰਦੀ ਹੈ ਤੇ ਨਾ ਪਾਠੀ ਪਾਸ ਸੁਣਾਉਣ ਦੀ। ਇਸ ਲਈ ਅਜਿਹਾ ਪਾਠ, ਰਸਮਪੂਰਤੀ ਜਾਂ ਦਿਖਾਵਾ ਬਣ ਕੇ ਰਹਿ ਜਾਂਦਾ ਹੈ।"

ਅੱਗੇ ਲਿਖਿਆ ਹੈ, "ਵਿਆਖਿਆਕਾਰ ਵੀ, ਗੁਰਬਾਣੀ ਦੀ ਓਟ ਲੈ ਕੇ, ਅੰਧ ਵਿਸ਼ਵਾਸੀ ਕਰਮ ਕਾਂਡਾਂ ਤੇ ਪਖੰਡਾ ਦੀ ਨਿਖੇਧੀ ਕਰਦਾ ਹੋਇਆ, ਸਰੋਤਿਆਂ ਨੂੰ ਨਵੇਂ ਕਰਮਕਾਂਡਾਂ ਅਤੇ ਅੰਧ ਵਿਸ਼ਵਾਸਾਂ ਦੀ ਘੁੰਮਣ ਘੇਰੀ ਵਿਚ ਸੁੱਟ ਦਿੰਦਾ ਹੈ। ਬ੍ਰਾਹਮਣਵਾਦ ਦੀ ਵਿਰੋਧਤਾ ਕਰਦਾ ਹੋਇਆ, ਨਵੇਂ ਬ੍ਰਾਹਮਣਵਾਦ ਨੂੰ ਸਰੋਤੇ ਦੇ ਮਨ ਮਸਤਕ ਵਿਚ ਘੁਸੇੜ ਕੇ ਤੁਰਦਾ ਬਣਦਾ ਹੈ। ਉਦਾਸੀ, ਨਿਰਮਲੇ, ਨਾਮਧਾਰੀ, ਨਿਰੰਕਾਰੀ, ਨੂਰਮਹਿਲੀਏ, ਨਾਨਕਸਰੀਏ, ਟਕਸਾਲਾਂ, ਸੰਪਰਦਾਵਾਂ, ਡੇਰਿਆ ਵਾਲੇ ਅੱਜ ਵੀ ਆਪੋ ਆਪਣੇ ਨਜ਼ਰੀਏ ਤੋਂ ਗੁਰਬਾਣੀ ਦੀ ਵਿਆਖਿਆ ਕਰਦੇ ਸੁਣੇ ਜਾ ਸਕਦੇ ਹਨ।"

ਖ਼ਬਰ ਤਰਾਸ਼ੀ ਵਿਚ ਗੋਗੋਆਣੀ ਜੀ ਵੀ ਕੁਝ ਇਸ ਤਰ੍ਹਾਂ ਹੀ ਲਿਖਦੇ ਹਨ। "ਅੱਜਕੱਲ ਆਪੂੰ ਬਣੇ ਰਾਗੀ, ਸਿੱਖ ਰਹਿਤ ਮਰਿਆਦਾ ਨੂੰ ਅੱਖੋਂ ਪਰੋਖੇ ਕਰਕੇ, ਗੁਰੂ



ਗ੍ਰੰਥ ਸਾਹਿਬ ਦੀ ਗੱਲ ਘੱਟ ਤੇ ਦੇਹ ਧਾਰੀ ਬਾਬਿਆਂ ਦੀਆਂ ਸਾਖੀਆਂ ਦੇ ਗਪੌੜੇ, ਚਾਸ਼ਨੀ 'ਚ ਭਿਉਂ ਭਿਉਂ ਕੇ ਸੰਗਤਾਂ ਨੂੰ ਵੱਧ ਪਰੋਸਦੇ ਹਨ। 51, 121, ਜਾਂ 131 ਅਖੰਡ ਪਾਠਾਂ ਦੀਆ ਲੜੀਆਂ, ਜਪੁਜੀ ਸਾਹਿਬ ਦੇ ਪੰਜ ਲੱਖ ਪਾਠ, 20 ਲਖ ਚੌਪਈ ਦੇ ਪਾਠਾਂ ਦੀ ਅਰਦਾਸ ਦੇ ਵੱਡੇ ਵੱਡੇ ਇਸ਼ਤਿਹਾਰ, ਕਿਸੇ ਆਤਮਕ ਸ਼ਾਂਤੀ ਲਈ ਨਹੀਂ, ਸਗੋਂ ਹਉਮੈਵਾਦੀ ਆਤਮਕ ਤ੍ਰਿਪਤੀ ਲਈ ਲਾਏ ਜਾਂਦੇ ਹਨ। ਗੁਰਬਾਣੀ ਨੂੰ ਸਿਰਫ ਮੰਤਰ ਬਣਾ ਕੇ ਵਰਤ ਰਹੇ ਵਿਹਲੜ ਲੋਕ, ਸਿੱਖ ਸਮਾਜ ਨੂੰ ਬਹੁਤਾ ਸਿਆਣਾ ਨਹੀਂ ਹੋਣ ਦੇਣਗੇ, ਸਗੋਂ ਨਿਆਣੇ ਬਣਾ ਕੇ ਆਪਣੇ ਗੋਡਿਆਂ ਕੋਲ ਬਿਠਾ ਕੇ ਰੱਖਣਗੇ।"

ਗਿਆਨੀ ਧਰਮ ਸਿੰਘ ਭੰਖਰਪੁਰ ਪੁਛਦੇ ਹਨ:-

"ਕੀ ਗੁਰਬਾਣੀ ਕੇਵਲ ਪੜ੍ਹਨ ਲਈ, ਪੜਕੇ ਵੇਚਣ ਜਾਂ ਮੁੱਲ ਦੇ ਕੇ ਪੜ੍ਹਾਉਣ ਲਈ ਹੀ ਹੈ? ਕਿਸੇ ਹੋਰ ਕੌਮ ਨੇ ਵੀ ਆਪਣੇ ਗੁਰੂ ਦੀ ਇਦਾਂ ਬੇਕਦਰੀ ਕੀਤੀ ਹੈ? ਸੌਦੇ ਵਾਂਗੂੰ ਗਲੀਓ ਗਲੀ ਵੇਚਿਆ ਹੈ? ਪੜ੍ਹਿਆ ਲਿਖਿਆ ਸਿੱਖ ਪਰਿਵਾਰ ਹੋਵੇ, ਤੇ ਪੈਸੇ ਦੇ ਕੇ ਪਾਠ ਸੁਣਦਾ ਹੋਵੇ? ਅਜਿਹੇ ਸਿੱਖ ਤੋਂ ਕੌਮ ਨੂੰ ਕੀ ਆਸ ਹੋ ਸਕਦੀ ਹੈ? ਗੁਰਬਾਣੀ ਨੂੰ ਕੇਵਲ ਅਖੰਡ ਪਾਠਾਂ ਰਾਹੀਂ ਘਰ ਦੀ ਸ਼ੁੱਧੀ ਕਰਵਾਉਣ ਦੀ ਘੇਰਾਬੰਦੀ ਵਿਚ ਕੈਦ ਨਹੀਂ ਰੱਖਣਾ ਚਾਹੀਦਾ।"

ਡਾ. ਰਾਇ ਜਸਵੀਰ ਸਿੰਘ ਅਨੁਸਾਰ, "ਨਿਰਾ ਪਾਠ ਨਿਰੋਲ ਵਿਪਰਵਾਦੀ ਪਹੁੰਚ ਹੈ। ਅਸੀਂ ਗੁਰਬਾਣੀ ਤੋਂ ਕੁੱਝ ਸਿੱਖਣ ਦੀ ਥਾਂ, ਰੱਬ ਦਾ ਉਲਾਂਭਾ ਲਾਹੁਣ ਦੀ ਕੋਸ਼ਿਸ਼ ਕਰਦੇ ਹਾਂ।"

ਗਾਜੀਆਵਾਦ ਵਾਲੇ ਕਿਰਪਾਲ ਸਿੰਘ ਅਜ਼ਾਦ, ਪਾਠ ਸੰਬੰਧੀ ਲਿਖਦੇ ਹਨ;-

"ਰੋਜ਼ਾਨਾ ਜੀਵਨ ਵਿਚ ਦੇਖਦੇ ਹਾਂ ਕਿ 'ਬੀੜ ਪੂਜਾ', ਹੁਣ 'ਬੁੱਤ ਪੂਜਾ' ਦੇ ਪੱਧਰ ਤਕ ਵਧ ਚੁੱਕੀ ਹੈ। ਗੁਰੂ ਗ੍ਰੰਥ ਸਾਹਿਬ ਵਿਚੋਂ ਵਾਕ ਲੈਣ ਨੂੰ, ਜੋਤਿਸ਼ ਫਲਾਦੇਸ਼ ਵਾਂਗ ਸਮਝਿਆ ਜਾਣ ਲੱਗਾ ਹੈ, ਤੇ ਜਾਂ ਮਰਨੇ ਪਰਨੇ ਅਤੇ ਗ੍ਰਹਿ ਪ੍ਰਵੇਸ਼ ਜਹੇ ਅਵਸਰਾਂ ਨੂੰ ਸਮੇਟਣ ਲਈ। ਅਖੰਡ ਪਾਠ ਦੀ ਰੀਤ, ਯੁੱਧ ਆਦਿ ਦੇ ਸੰਕਟਮਈ ਸਮੇਂ ਵਿਚ ਸ਼ੁਰੂ ਹੋਈ ਸੀ। ਪਰ ਅੱਜ ਇਹ ਤੋਤਾ ਰਟਨੀ ਪਾਠ, ਆਪਣੀ ਹੈਸੀਅਤ ਮੁਤਾਬਿਕ ਚੜ੍ਹਾਵਾ ਚੜ੍ਹਾ ਕੇ, ਕਿਸੇ ਦੂਰ ਬੈਠੇ ਵਿਅਕਤੀ, ਤੇ ਜਾਂ ਫਿਰ ਮ੍ਰਿਤਕ ਪ੍ਰਾਣੀ ਨਮਿਤ ਕਰਵਾਏ ਜਾ ਰਹੇ ਹਨ।"

ਇਸੇ ਤਰ੍ਹਾਂ ਆਪਣੀ ਗੈਰਹਾਜਰੀ ਵਿਚ ਪਾਠ ਕਰਵਾਉਣ ਸੰਬੰਧੀ ਸ. ਜੋਗਿੰਦਰ ਸਿੰਘ ਫਰੀਦਾਬਾਦੀ ਲਿਖਦੇ ਹਨ, "ਸਿੱਖ ਨੌਜਵਾਨ ਗੁਰਬਾਣੀ ਦੇ ਨਾਂ ਤੇ ਜੋ ਵੇਖ ਸੁਣ ਰਹੇ ਹਨ, ਉਹ ਅੰਨੀ ਸ਼ਰਧਾ ਹੈ। ਗੁਰਦੁਆਰੇ ਦੇ ਪਾਠੀਆਂ ਜਾਂ ਪ੍ਰਬੰਧਕਾਂ ਨੂੰ ਕੋਈ ਪ੍ਰਵਾਹ ਨਹੀਂ ਕਿ ਵਿਦੇਸ਼ ਵਿਚ ਬੈਠਾ ਅਖੰਡ ਪਾਠ ਬੁਕ ਕਰਵਾਉਣ ਵਾਲਾ ਅੰਨ੍ਹਾਂ ਸ਼ਰਧਾਲੂ ਪਾਠ ਹੋਣ ਦੇ ਸਮੇਂ ਕਿਸੇ ਕਲੱਬ ਵਿਚ ਮੌਜ ਉਡਾ ਰਿਹਾ ਹੈ, ਅਥਵਾ ਕੀ ਕਰ ਰਿਹਾ ਹੈ।"

ਗੱਲ ਤਾਂ ਸਹੀ ਹੈ ਪਰ ਜੇ ਭਲਾ ਕੋਈ ਪਾਠੀ ਘੁੱਟ ਲਾਕੇ ਪਾਠ ਕਰ ਸਕਦਾ ਹੈ, ਜਾਂ ਪਾਠ ਕਰਕੇ ਘੁੱਟ ਲਾ ਸਕਦਾ ਹੈ, ਤਾਂ ਏਨੀ ਦੂਰ ਬੀਅਰ ਬਾਰ 'ਚ ਬੈਠਾ ਸ਼ਰਧਾਲੂ ਕਿਵੇਂ ਕਸੂਰਵਾਰ ਮੰਨਿਆ ਜਾ ਸਕਦਾ ਹੈ? ਜਾਂ ਉਹਦੀ ਹਲਕੀ ਜਹੀ ਬੀਅਰ ਦਾ ਏਨੀ ਦੂਰ ਕੀ ਅਸਰ ਹੋ ਸਕਦਾ ਹੈ?

ਅੰਮ੍ਰਿਤਸਰ ਤੋਂ ਬੀਬੀ ਮਨਮੋਹਨ ਕੌਰ ਬੜੇ ਦੁਖੀ ਹਿਰਦੇ ਨਾਲ ਲਿਖਦੇ ਹਨ,

"ਅਫਸੋਸ, ਅੱਜ ਇਸ ਧਰਮ ਗ੍ਰੰਥ ਦੇ ਵਾਰਸ, ਬਿਪਰਵਾਦੀ ਰੀਤਾਂ ਵਿਚ ਉਲਝ ਕੇ ਇਸ ਨੂੰ ਪੁਜਾਰੀਆਂ ਦੇ ਠਾਕਰਾਂ ਵਾਂਗ, ਪੂਜਣ ਯੋਗ ਵਸਤੂ ਹੀ ਸਮਝ ਰਹੇ ਹਨ। ਆਪ ਪੜ੍ਹਕੇ ਲਾਹਾ ਖੱਟਣ ਦੀ ਥਾਂ, ਪੈਸੇ ਦੇ ਕੇ ਕਿਸੇ ਕੋਲੋਂ ਪੜ੍ਹਵਾ ਕੇ ਹੀ ਸੰਤੁਸ਼ਟ ਹਨ। ਘਰ ਵਿਚ ਜਦੋਂ ਕਿਸੇ ਖੁਸ਼ੀ ਵਿਚ ਪਾਠ ਕਰਵਾਇਆ ਜਾਂਦਾ ਹੈ, ਤਾਂ ਸੁਣਨ ਲਈ ਕਿਸੇ ਕੋਲ ਵਿਹਲ ਨਹੀਂ ਹੁੰਦੀ। ਜਦੋਂ ਪਾਠ ਸੁਣਨ ਲਈ ਸਮਾਂ ਨਹੀਂ, ਫੇਰ ਇਕੱਠੇ ਕਈ ਪਾਠ ਕਰਵਾ ਕੇ, ਪਤਾ ਨਹੀਂ ਕਿਹੜੇ ਪ੍ਰਮਾਤਮਾਂ ਨੂੰ ਖੁਸ਼ ਕਰਨ ਦਾ ਯਤਨ ਕੀਤਾ ਜਾਂਦਾ ਹੈ।"

ਅਜਿਹੀ ਚਿੰਤਾ ਕਨੇਡਾ ਵਾਲੇ ਸ. ਗੁਰਸ਼ਰਨ ਸਿੰਘ ਦੀ ਵੀ ਹੈ। "ਅੱਜ ਅਸੀਂ ਮੱਸਿਆ, ਪੁੰਨਿਆ, ਸੰਗਰਾਂਦ ਨੂੰ ਪਵਿੱਤਰ ਦਿਨ ਸਮਝ ਕੇ ਪੂਜ ਰਹੇ ਹਾਂ। ਗ੍ਰੰਥ ਸਾਹਿਬ ਦੀ ਸਵਾਰੀ ਅੱਗੇ ਪਾਣੀ ਦੇ ਛਿੱਟੇ ਮਾਰਕੇ, ਹਿੰਦੂਆਂ ਵਾਂਗੂੰ ਸੁੱਚ ਭਿੱਟ ਵਿਚ ਫਸੇ ਹਾਂ। ਕਿਸੇ ਪਾਠ ਦੌਰਾਨ ਕਿੰਨਾਂ ਕੁ ਸੁਣਦੇ ਹਾਂ? ਕੀ ਅਸੀਂ ਵੀ ਬਾਣੀ ਨੂੰ ਹਿੰਦੂ ਮੰਤਰਾਂ ਵਾਂਗ ਨਹੀਂ ਸਮਝਣ ਲਗ ਪਏ?"

ਭਾਈ ਜੋਗਾ ਸਿੰਘ ਦਾ ਸੁਝਾਅ ਵੀ ਧਿਆਨ ਮੰਗਦਾ ਹੈ। ਲਿਖਦੇ ਹਨ,"ਕਈ ਥਾਈਂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਵੀ ਹੁੰਦਾ ਹੈ, ਤੇ ਕਿਸੇ ਮਹਾਂਪੁਰਸ਼ ਦੀ ਮੂਰਤੀ ਵੀ। ਜਿਵੇਂ ਬਾਬਾ ਸ੍ਰੀ ਚੰਦ ਜਾਂ ਸੁਥਰੇ ਸ਼ਾਹ ਆਦਿ ਦੀ। ਪਾਠੀ ਸਿੰਘਾਂ ਨੂੰ ਅਜਿਹੇ ਥਾਵਾਂ ਤੇ ਪ੍ਰਕਾਸ਼ ਕਰਨ ਤੋਂ ਗੁਰੇਜ ਕਰਨਾ ਚਾਹੀਦਾ ਹੈ। ਸੋਨੇ ਦੀਆਂ ਪਾਲਕੀਆਂ, ਕੀਮਤੀ ਰੁਮਾਲੇ ਅਤੇ ਹੋਰ ਮਹਿੰਗੀਆਂ ਭੇਟਾਵਾਂ ਨੂੰ ਰੋਕਣ ਦੇ ਉਪਰਾਲੇ ਹੋਣੇ ਚਾਹੀਦੇ ਹਨ।"

ਉਪਰਾਲੇ ਤਾਂ ਹੋਣੇ ਚਾਹੀਦੇ ਹਨ। ਪਰ ਨਾਂ ਤਾਂ ਹੁਣ ਤੱਕ ਹੋਏ ਹਨ ਤੇ ਨਾਂ ਅੱਗੋਂ ਹੋਣਗੇ। ਕਿਉਂਕਿ ਜਦੋਂ ਕਰਨ ਵਾਲੇ ਵੀ ਆਪ ਹੀ ਹਨ, ਤਾਂ ਰੋਕੇ ਕੌਣ? ਸਗੋਂ ਨਿਸ਼ਾਨ ਸਿੰਘ ਅਨੁਸਾਰ ਨਵੇਂ ਪਖੰਡਾਂ ਵਿਚ ਵਾਧਾ ਹੋ ਰਿਹਾ ਹੈ। ਲਿਖਦੇ ਹਨ, "ਗੁਰਮਤਿ ਵਿਰੋਧੀ ਐਰੇ ਗੈਰੇ ਪਤਿਤ ਨੂੰ ਗੁਰਦੁਆਰੇ ਆਏ ਨੂੰ ਸਜੇ ਦੀਵਾਨ ਵਿਚ ਮਾਇਆ ਦੇ ਲਾਲਚ ਵਸ, ਪ੍ਰਬੰਧਕਾਂ ਵਲੋਂ ਸਿਰੋਪਾਓ ਦਿਤੇ ਜਾ ਰਹੇ ਹਨ।"

ਕਾਸ਼ੀ ਵਿਚ, ਉਦਾਸੀ ਅਤੇ ਨਿਰਮਲੇ ਸੰਤਾਂ ਦੇ ਕੋਈ ਚਾਲੀ ਡੇਰੇ ਹਨ, ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਅਸੀਂ ਗਿਣਤੀ ਪੱਖੋਂ ਤਾਂ ਖੁਸ਼ ਹੋ ਜਾਂਦੇ ਹਾਂ, ਪਰ ਇਹ ਨਹੀਂ ਦੇਖਦੇ ਕਿ ਉਥੇ ਰਹਿਤ ਮਰਿਆਦਾ ਦਾ ਕੀ ਹਾਲ ਹੈ। ਦੂਰ ਜਾ ਕੇ ਤਾਂ ਕੌਣ ਦੇਖੇ, ਸਾਡੇ ਆਪਣੇ ਗੁਰਦੁਆਰਿਆਂ ਅੰਦਰ ਥਾਂ ਥਾਂ ਪ੍ਰਕਾਸ਼ ਕੀਤੇ ਹੋਏ ਹਨ, ਜਾਂ ਅੱਡ ਅੱਡ ਪਾਠ ਚਲ ਰਹੇ ਹਨ। ਕੋਈ ਕਿੱਧਰ ਮੂੰਹ ਅਤੇ ਕਿੱਧਰ ਪਿੱਠ ਕਰੇ। ਕੀ ਸਾਰੇ ਥਾਈਂ ਮਾਇਆ ਨਾਲ ਮੱਥਾ ਟੇਕਿਆ ਜਾਵੇ ਜਾਂ ਇਕ ਥਾਂ ਨਾਲ ਸਰ ਜਾਵੇਗਾ। ਸ਼ਾਇਦ ਅਜਿਹਾ ਸ਼ਰਧਾਲੂਆਂ ਦੀ ਅਸੀਮ ਸ਼ਰਧਾ ਨੂੰ ਧਿਆਨ ਵਿਚ ਰੱਖਕੇ ਕੀਤਾ ਜਾਂਦਾ ਹੈ, ਜੋ ਪ੍ਰਕਾਸ਼ ਦੇ ਅੱਗੇ, ਪਿੱਛੇ ਅਤੇ ਸੁਖਆਸਨ ਵਾਲੇ ਥਾਂ ਵੀ ਮੱਥਾ ਰਗੜਦੇ ਹਨ ਅਤੇ ਸੰਗਤ ਵਿਚ ਸੰਤਾਂ, ਰਾਗੀਆਂ, ਢਾਡੀਆਂ ਅਤੇ ਬਾਹਰ ਖੜੇ ਨਿਸ਼ਾਨ ਸਾਹਿਬ ਅਤੇ ਕਈ ਥੜਿਆਂ ਥਮਲਿਆਂ ਨੂੰ ਵੀ ਮੱਥਾ ਟੇਕਦੇ ਹਨ।

ਅੱਜ ਕਲ ਪਾਠ ਕਰਨ ਕਰਾਉਣ ਦੀ ਰੀਸ ਜਾਂ ਲਹਿਰ ਜੋਰਾਂ ਤੇ ਹੈ। ਖਾਸ ਕਰਕੇ ਵਿਸਾਖੀ ਜਾਂ ਮਾਘ ਦੇ ਮਹੀਨੇ ਵਿਚ। ਪਾਠ ਦਾ ਮਹਾਤਮ ਵੀ ਤਾਂ ਖਾਸ ਖਾਸ ਦਿਨਾਂ ਵਿਚ ਹੀ ਵੱਧ ਹੋਣਾ ਮੰਨਿਆ ਜਾਂਦਾ ਹੈ। ਧਾਰਮਿਕ ਆਗੂ ਤਾਂ ਸ਼ਾਇਦ ਇਸ ਗੱਲ ਨੂੰ ਸ਼ੁਭ ਸੰਕੇਤ ਸਮਝਦੇ ਹਨ ਕਿ ਹਰ ਘਰ ਵਿਚ ਸਾਲ ਜਾਂ ਦੋ ਸਾਲ ਬਾਅਦ



ਪਾਠ ਪੂਜਾ ਕਰਵਾਈ ਜਾਂਦੀ ਹੈ, ਅਤੇ ਇਸ ਨਾਲ ਬਾਣੀ ਦਾ ਅਤੇ ਨਾਲ ਹੀ ਚੜ੍ਹਾਵੇ ਦਾ ਪਸਾਰ ਹੋ ਰਿਹਾ ਹੈ, ਪਰ ਅਸਲ ਵਿਚ ਬਾਣੀ ਦੇ ਸਤਿਕਾਰ ਵਿਚ ਨਿਘਾਰ ਹੋ ਰਿਹਾ ਹੈ। ਕਿਉਂਕਿ 99% ਪਾਠ, ਬਾਣੀ ਤੋਂ ਸਿੱਖਣ ਜਾਂ ਸਮਝਣ ਲਈ ਨਹੀਂ, ਸਗੋਂ ਕਿਸੇ ਨਾ ਕਿਸੇ ਮਨੋਕਾਮਨਾ ਦੀ ਪੂਰਤੀ ਲਈ ਕਰਵਾਏ ਜਾਂਦੇ ਹਨ। ਇਸ ਵਿਚ ਮਰਿਆਦਾ ਦਾ ਤਾਂ ਕੀ, ਅਦਬ ਦਾ ਵੀ ਖਿਆਲ ਨਹੀਂ ਰੱਖਿਆ ਜਾਂਦਾ।

ਇਸੇ ਲਈ ਗੁਰਮਤਿ ਪ੍ਰਕਾਸ਼ ਦੀ ਸੰਪਾਦਕੀ ਵਿਚ ਲਿਖਿਆ ਗਿਆ ਹੈ, ਕਿ ਲੜਕੇ ਦੀ ਸੁੱਖਣਾ ਸੰਬੰਧੀ ਪਾਠ, ਅਰਦਾਸਾਂ, ਭੇਟਾਵਾਂ ਬੰਦ ਹੋਣੀਆਂ ਚਾਹੀਦੀਆਂ ਹਨ। ਜਿਨ੍ਹਾਂ ਧਰਮ ਅਸਥਾਨਾਂ ਵਿਚ ਲੜਕੇ ਦੇ ਵਰ ਜਾਂ ਸੁੱਖਣਾ ਸੰਬੰਧੀ ਬੋਰਡ ਲੱਗੇ ਹੋਏ ਹਨ, ਉਹ ਫੌਰੀ ਤੌਰ ਤੇ ਹਟਾਏ ਜਾਣੇ ਚਾਹੀਦੇ ਹਨ। ਕਿਉਂਕਿ ਲੋਕ ਲੜਕੇ ਦੀ ਇੱਛਾ ਖਾਤਰ ਸੁੱਖਣਾ ਸੁਖਦੇ ਹਨ, ਅਰਦਾਸਾਂ ਕਰਵਾਉਂਦੇ ਹਨ। ਅਜਿਹਾ ਪ੍ਰਚਾਰ ਰੱਬੀ ਕਾਨੂੰਨ ਵਿਚ ਸਿੱਧੀ ਦਖਲ ਅੰਦਾਜ਼ੀ ਹੈ।"

ਇਹ ਤਾਂ ਠੀਕ ਹੈ ਕਿ ਬੋਰਡ ਹਟਾ ਦਿਤੇ ਹੋਣਗੇ, ਜਾਂ ਹਟਾ ਦੇਣਗੇ, ਪਰ ਲੋਕਾਂ ਦੇ ਮਨਾਂ ਤੇ ਉਕਰੇ ਬੋਰਡਾਂ ਦਾ ਕੀ ਬਣੇਗਾ? ਇਹ ਗੱਲ ਵਖਰੀ ਹੈ ਕਿ ਸੁਖਣਾ ਵਰ ਆਉਂਦੀ ਹੈ ਕਿ ਨਾ, ਪਰ ਸਾਨੂੰ ਇਹੋ ਦੱਸਿਆ ਗਿਆ ਹੈ ਕਿ 'ਜੋ ਮਾਂਗੋ ਠਾਕੁਰ....'। ਜੇ ਭਾਈ ਜੀ ਅਰਦਾਸ ਨਹੀਂ ਕਰੂ ਤਾਂ ਅਸੀਂ ਮਨ ਵਿਚ ਹੀ ਮੰਗ ਲਵਾਂਗੇ, ਤੇ ਠਾਕੁਰ ਦਿਲਾਂ ਦੀਆਂ ਜਾਣਦਾ ਹੈ।

ਪਾਠ ਵੀ ਭਿੰਨ ਭਿੰਨ ਪ੍ਰਕਾਰ ਦੇ ਹਨ। ਅਖੰਡ ਪਾਠ, ਜਿਸ ਦੀ ਰੀਤ ਬੁੱਢੇ ਦਲ ਨੇ ਚਲਾਈ, ਲਗਾਤਾਰ ਕੀਤਾ ਜਾਂਦਾ ਹੈ ਜੋ ਤੇਰਾਂ ਪਹਿਰ, ਜਾਣੀ 39 ਘੰਟਿਆਂ ਵਿਚ ਸਮਾਪਤ ਹੁੰਦਾ ਹੈ। ਉਂਜ ਅਸੀਂ ਇਸਨੂੰ ਆਪਣੇ ਸਮੇਂ ਅਤੇ ਸਹੂਲਤ ਅਨੁਸਾਰ 48 ਘੰਟਿਆਂ ਤਕ ਲਮਕਾ ਕੇ ਲੈ ਜਾਂਦੇ ਹਾਂ। ਸਮਝਣ ਜਾਂ ਸੁਣਨ ਲਈ ਨਹੀਂ, ਸਿਰਫ ਇਸ ਲਈ ਕਿ ਦੂਰੋਂ ਆਉਣ ਵਾਲੇ ਅਰਦਾਸ ਵਿਚ ਸ਼ਾਮਲ ਹੋ ਸਕਣ। ਉਹ ਲੇਟ ਵੀ ਨਹੀਂ ਹੋ ਸਕਦੇ, ਕਿਉਂਕਿ ਕੁੜੀਆਂ ਕੱਤਰੀਆਂ ਨੂੰ ਵੀ ਤਾਂ ਬਣਦਾ ਸਰਦਾ ਦੋ ਚਾਰ ਸੌ ਦਾ ਸੂਟ ਮਿਲਣਾ ਹੈ।

ਜੇਕਰ ਕਿਸੇ ਨੇ ਵਧੀਆ ਪਾਠੀ ਜਾਂ ਹਠੀ ਹੋਣ ਦਾ ਸਬੂਤ ਦੇਣਾ ਹੋਵੇ ਤਾਂ ਉਹ 'ਅਤਿ ਅਖੰਡ ਪਾਠ' ਕਰ ਦਿੰਦਾ ਹੈ। ਇਹ ਪਾਠ ਇਕੱਲਾ ਪਾਠੀ, ਇਕੋ ਆਸਨ ਵਿਚ ਬੈਠਕੇ, ਬਿਨਾਂ ਕੁੱਝ ਖਾਧੇ ਪੀਤੇ ਨੌ ਪਹਿਰ ਵਿਚ ਕਰਦਾ ਹੈ। ਬਸ ਫੇਰ ਧੰਨ ਧੰਨ ਹੋ ਜਾਂਦੀ ਹੈ।

ਬਹੁਤੇ ਤਾਂਤ੍ਰਿਕ ਸਿੱਖ, ਕਿਸੇ ਖਾਸ ਮਨੋਰਥ ਦੀ ਪ੍ਰਾਪਤੀ ਲਈ ਸੰਪਟ ਪਾਠ ਕਰਦੇ ਹਨ। ਜਿਵੇਂ ਰੋਗ ਦੂਰ ਕਰਨ ਲਈ 'ਦੂਖ ਰੋਗ ਭਏ ਗਤੁ ਤਨ ਤੇ ਮਨੁ ਨਿਰਮਲੁ ਹਰਿ ਹਰਿ ਗੁਣਿ ਗਾਏ।' ਇਸ ਤੁਕ ਨੂੰ ਹਰੇਕ ਪਉੜੀ ਅਤੇ ਸ਼ਬਦ ਦੇ ਆਦਿ ਅਤੇ ਅੰਤ ਵਿਚ, ਲਗਾਤਾਰ ਅਖੰਡ ਪਾਠ ਵਾਂਗ ਪੜ੍ਹਦੇ ਹਨ, ਤੇ ਭੋਗ ਦੋ ਹਫਤਿਆਂ ਵਿਚ ਪੈਂਦਾ ਹੈ। ਸ਼ੱਕ ਦੀ ਤਾਂ ਕੋਈ ਗੁੰਜਾਇਸ਼ ਹੀ ਨਹੀਂ ਕਿ ਬਾਣੀ ਨੂੰ ਬਾਣੀਏ ਬਣਕੇ ਬ੍ਰਾਹਮਣੀ ਮੰਤਰਾਂ ਵਾਂਗ ਵਰਤ ਸਕਦੇ ਹਾਂ।

ਇਹ ਵੀ ਨਹੀਂ ਕਿ ਸਭ ਕੁਝ ਰਹਿਤ ਮਰਿਆਦਾ ਦੇ ਉਲਟ ਹੀ ਹੋ ਰਿਹਾ ਹੋਵੇ। ਬਹੁਤ ਸਾਰੀਆਂ ਰਸਮਾਂ ਜਾਂ ਹਦਾਇਤਾਂ, ਰਹਿਤ ਮਰਿਆਦਾ ਅਨੁਸਾਰ ਪੂਰੀਆਂ ਵੀ ਕੀਤੀਆਂ ਜਾਂਦੀਆਂ ਹਨ। ਜਿਵੇਂ ਅਸਵਾਰੀ ਆਉਣ ਵੇਲੇ ਅਦਬ ਨਾਲ ਹੱਥ ਜੋੜਕੇ

ਖੜੇ ਹੋਣਾ, ਚਾਨਣੀ ਹੇਠ ਪ੍ਰਕਾਸ਼ ਕਰਨਾ, ਚੌਰ, ਰੁਮਾਲਾ ਤੇ ਸਿਰ ਢਕਣਾ। ਅਸਵਾਰੀ ਭਾਵੇਂ ਟਰਾਲੀ ਜਾਂ ਕਾਰ ਵਿਚ ਲਿਆਂਦੀ ਜਾਵੇ, ਪਰ ਪੰਜ ਬੰਦੇ ਪੂਰੇ ਕਰਨਾ (ਭਾਵੇਂ ਡਰਾਈਵਰ ਸਮੇਤ ਹੋਣ), ਬਾਰੀ ਵਿਚੋਂ ਬਾਹਰ ਦੀ ਪਾਣੀ ਦਾ ਸਿੱਟਾ ਦੇਣਾ (ਭਾਵੇਂ ਮੀਂਹ ਪੈ ਰਿਹਾ ਹੋਵੇ) ਆਦਿ।

ਪਰ ਅਨੇਕਾਂ ਰਸਮਾਂ ਜਾਂ ਵਹਿਮ ਅਜਿਹੇ ਵੀ ਹਨ ਜਿਨ੍ਹਾਂ ਨਾਲ ਮਰਿਆਦਾ ਦੀ ਘੋਰ ਉਲੰਘਣਾ ਵੀ ਹੁੰਦੀ ਹੈ। ਖਾਸ ਕਰਕੇ ਅਨੰਦ ਕਾਰਜ ਵੇਲੇ, ਘਰੋਂ ਔਰਤਾਂ ਵਲੋਂ ਹਦਾਇਤ ਆਉਂਦੀ ਹੈ ਕਿ ਕਿਸ ਪਾਸੇ ਵੱਲ ਮੂੰਹ ਰੱਖਕੇ ਪ੍ਰਕਾਸ਼ ਕਰਨਾ ਹੈ। ਤੇ ਗਰੰਥੀ ਸਿੰਘ ਇਸ ਹੁਕਮ ਦੀ ਪਾਲਣਾ ਵੀ ਕਰਦੇ ਹਨ। ਕਿਉਂਕਿ ਉਹ ਮਾਲਕ ਮਕਾਨ ਨਹੀਂ, ਕਿਰਾਏਦਾਰ ਹਨ। ਭਾਵੇਂ ਪ੍ਰਕਰਮਾ ਕਰਕੇ ਲਾਵਾਂ ਹੁੰਦੀਆਂ ਨੂੰ ਵੀਹ ਪੱਚੀ ਸਾਲ ਹੋ ਗਏ, ਪਰ ਅਜੇ ਤਕ ਸਾਨੂੰ ਪੰਡਾਲ ਵਿਚ ਬੈਠਣ ਦਾ ਸਲੀਕਾ ਨਹੀਂ ਆਇਆ। ਮੁੰਡੇ ਦੇ ਦੋਸਤ ਅਤੇ ਕੁੜੀ ਦੀਆਂ ਸਹੇਲੀਆਂ ਝੁਰਮਟ ਪਾ ਕੇ ਏਦਾਂ ਨੇੜੇ ਹੋ ਕੇ ਬੈਠਦੇ ਹਨ, ਜਿਵੇਂ ਕਿਤੇ ਮੁੰਡੇ ਕੁੜੀ ਨੂੰ ਕੋਈ ਬਿੱਜ ਪੈਣ ਵਾਲੀ ਹੋਵੇ।

ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਸਰਬਉੱਚ ਗੁਰੂ ਦਾ ਦਰਜਾ ਦੇ ਕੇ, ਹਾਜਰ ਨਾਜਰ ਜਾਣਕੇ, ਪ੍ਰਤੱਖ ਗੁਰੂ ਵਾਂਗ ਸਤਿਕਾਰ ਕਰਦੇ ਹਾਂ, ਰਾਤ ਨੂੰ ਮੱਛਰਦਾਨੀ ਤੇ ਪੱਖਾ ਲਾਉਂਦੇ ਹਾਂ, ਤਾਂ ਸਿਰੇ ਦਾ ਅਦਬ ਜਾਹਰ ਕਰ ਰਹੇ ਹੁੰਦੇ ਹਾਂ। ਪਰ ਦੂਜੇ ਪਾਸੇ ਲੋਕ ਗੁਰੂ ਘਰ ਜਾ ਕੇ ਹਾਜਰੀ ਭਰਨ ਦੀ ਥਾਂ, ਉਸਨੂੰ ਸਿਰ ਤੇ ਚੁੱਕੇ ਕੇ, ਰੂੜੀਆਂ ਜਾਂ ਹੋਰ ਗੰਦੇ ਮੰਦੇ ਰਾਹਾਂ ਵਿਚ ਦੀ ਲੰਘਾਕੇ, ਆਪਣੇ ਘਰ ਲਿਆ ਬਿਠਾਉਣ ਲਈ ਜ਼ਰਾ ਵੀ ਸੰਕੋਚ ਨਹੀਂ ਕਰਦੇ। ਸਗੋਂ ਘਰ ਵਿਚ ‘ਚਰਨ ਪਵਾਉਣਾ’ ਕਹਿਕੇ ਇਸ ਤਰ੍ਹਾਂ ਮਹਿਸੂਸ ਕਰਦੇ ਹਨ ਜਿਵੇਂ ਗੁਰੂ ਤੇ ਕੋਈ ਅਹਿਸਾਨ ਕਰ ਦਿੱਤਾ ਹੋਵੇ।

ਬਹੁਤੇ ਘਰਾਂ ਵਿਚ ਤਾਂ ਬੈਠਣ ਖੜ੍ਹਨ ਲਈ ਵੀ ਥਾਂ ਨਹੀਂ ਹੁੰਦੀ। ਕਈ ਤਾਂ ਵਿਆਹ ਵੇਲੇ ਪ੍ਰਕਾਸ਼ ਕਰਾਉਣ ਤੋਂ ਪਹਿਲਾਂ, ਵਰਾਂਡੇ ਚੋਂ ਪਸ਼ੂ ਖੋਲ੍ਹਕੇ ਗੁਆਂਢੀਆਂ ਦੇ ਬੰਨ੍ਹ ਆਉਂਦੇ ਹਨ। ਤੇ ਪਿਸ਼ਾਬ ਵਾਲੇ ਟੋਏ ’ਚ ਰੇਤੇ ਦਾ ਬੱਠਲ ਸੁੱਟਕੇ ਪੱਲੀਆਂ ਵਿਛਾ ਦਿੰਦੇ ਹਨ ਤੇ ਅਸਵਾਰੀ ਆਉਣ ਤੋਂ ਪਹਿਲਾਂ ਚਾਨਣੀ ਜ਼ਰੂਰ ਬੰਨੀ ਹੋਈ ਹੁੰਦੀ ਹੈ। ਵਰਾਂਡਾ ਕੁੱਝ ਵੱਡਾ ਹੋਵੇ ਤਾਂ ਅੱਧੇ ’ਚ ਭੱਠੀਆਂ ਚੜ੍ਹੀਆਂ ਹੁੰਦੀਆਂ ਹਨ ਤੇ ਬਰਾਤ ਲਈ ਮੁਰਗੇ ਫਰਾਈ ਹੋ ਰਹੇ ਹੁੰਦੇ ਹਨ। ਜਿਸ ਨੂੰ ਕਨਾਤ ਲਾ ਕੇ ਅੱਖੋਂ ਉਹਲੇ ਕਰ ਦਿੱਤਾ ਜਾਂਦਾ ਹੈ।

ਫੇਰ ਵੀ ਜੇ ਕਿਸੇ ਦਾ ਤੇਜ਼ ਨੱਕ, ਮੀਟ ਦੀ ਮਹਿਕ ਸੁੰਘ ਲਵੇ, ਤਾਂ ਅੱਗੋਂ ਕੋਈ ਗਾਤਰੇ ਵਾਲਾ ਸੱਜਣ ਇਹ ਕਹਿ ਛਡਦਾ ਹੈ, “ਇਹ ਤਾਂ ਸਭ ਚਲਦਾ ਹੈ। ਗੁਰੂ ਸਾਹਿਬ ਨੇ ਤਾਂ ਕੁੱਠਾ ਖਾਣ ਤੋਂ ਮਨ੍ਹਾ ਕੀਤਾ ਸੀ। ਬਾਣੀ ’ਚ ਤਾਂ ਕਿਤੇ ਵੀ ਮੀਟ ਖਾਣ ਦੀ ਮਨਾਹੀ ਨਹੀਂ।” ਤੇ ਏਨੇ ’ਚ ਕੋਈ ਦੂਸਰਾ, ਮੋਢਾ ਹਲੂਣ ਕੇ ਕਿਸੇ ਬਰਾਤੀ ਵੱਲ ਇਸ਼ਾਰਾ ਕਰਕੇ ਆਖ ਦਿੰਦਾ ਹੈ, “ਔਹ ਦੇਖ, ਨਾਭੀ ਪੱਗ ਵਾਲਾ ਕਿਵੇਂ ਟੀ. ਟੀ. ਹੋਇਆ ਫਿਰਦੈ। ਉਹਨੇ ਸਭ ਤੋਂ ਵੱਧ ਚਿਰ ਲਾ ਕੇ ਮੱਥਾ ਟੇਕਿਐ। ਤੇ ਨਾਲੇ ਦਸਾਂ ਦਾ ਨਵਾਂ ਨੋਟ ਵੀ ਕਿਵੇਂ ਖੜਕਾ ਕੇ ਰਾਗੀ ਦੇ ਵਾਜੇ ਤੇ ਰੱਖਿਐ।”

ਫੇਰ ਭਾਈ ਜੀ ਦੇ ਕਮਰਕਸਾ ਕਰਨ ਤੋਂ ਪਹਿਲਾਂ ਹੀ, ਚਾਰ ਮੁੰਡੇ ਚਾਨਣੀ ਦੀਆਂ ਚਹੁੰਆਂ ਰੱਸੀਆਂ ਨੂੰ ਹੱਥ ਪਾ ਲੈਂਦੇ ਹਨ। ਜੇ ਗੰਢ ਨਾ ਰਿਸਕੇ, ਤਾਂ ਪੌੜੀ ਲਿਆਉਣ ਦਾ ਸਮਾਂ ਕਿੱਥੇ, ਝਟਕਾ ਮਾਰ ਕੇ ਕੰਮ ਹੋ ਜਾਂਦੈ। ਜਦੋਂ ਫੇਰ ਬੰਨਣੀ ਹੋਊ,



ਉਦੋਂ ਕਿਹੜਾ ਸੇਬੇ ਦੀ ਰੱਸੀ ਨਾ ਮਿਲੂ। ਤੇ ਇਸ ਤੇਜੀ ਦੀ ਸਭ ਤੋਂ ਵੱਧ ਲੋੜ ਫੋਟੋ ਗ੍ਰਾਫਰ ਤੇ ਮੂਵੀ ਵਾਲੇ ਨੂੰ ਹੁੰਦੀ ਹੈ, ਜਿਸ ਨੇ ਪੰਜ ਸੱਤ ਸੌ ਫੋਟੋਆਂ ਖਿਚਣੀਆਂ ਹੁੰਦੀਆਂ ਹਨ, ਜਿਨ੍ਹਾਂ ਚੋਂ ਸਿਰਫ ਅੱਠ ਦਸ ਦੀ ਅਸਲ ਲੋੜ ਹੁੰਦੀ ਹੈ।

ਹੁਕਮਨਾਮਾ ਵੀ ਚੰਗਾ ਮਾੜਾ ਪਰਖਿਆ ਜਾਂਦਾ ਹੈ। ਇਸ ਲਈ ਬਹੁਤੇ ਗ੍ਰੰਥੀ ਪਹਿਲਾਂ ਹੀ ਕਾਗਜ ਪਾ ਕੇ ਤੇ ਮਨ ਭਾਉਂਦਾ ਚੰਗਾ ਹੁਕਮ ਨਾਮਾ ਕੱਢਕੇ, ਧੰਨ ਧੰਨ ਕਰਵਾ ਦਿੰਦੇ ਹਨ। ਸਭ ਤੋਂ ਵੱਡੀ ਗੱਲ, ਪਾਠ ਕੀਤਾ ਨਹੀਂ ਕਰਵਾਇਆ ਜਾਂਦਾ ਹੈ। ਤੇ ਅੱਜ ਤੱਕ ਕਿਤੇ ਵੀ ਨਹੀਂ ਸੁਣਿਆ ਕਿ ਕਿਸੇ ਗ੍ਰੰਥੀ ਨੇ ਕਦੇ ਇਹ ਕਹਿਕੇ ਇਨਕਾਰ ਕੀਤਾ ਹੋਵੇ ਕਿ ਜੇ ਤੁਸੀਂ ਕੋਲ ਬੈਠਕੇ ਸੁਣ ਵੀ ਨਹੀਂ ਸਕਦੇ ਤਾਂ ਮੈਂ ਪਾਠ ਨਹੀਂ ਕਰਦਾ। ਪਰ ਉਹ ਇਨਕਾਰ ਕਿਵੇਂ ਕਰ ਸਕਦਾ ਹੈ, ਜਦੋਂ ਉਸਨੂੰ ਇਨਕਾਰ ਕਰਨ ਦਾ ਉਪਰੋਂ ਕੋਈ ਹੁਕਮ ਹੀ ਨਹੀਂ।

ਹੁਣ ਨਵੇਂ ਰਿਵਾਜ ਅਨੁਸਾਰ ਲੋਕ ਮੈਰੇਜ ਪੈਲੇਸਾਂ ਵਲ ਤੁਰ ਪਏ। ਹੋਣਾਂ ਤਾ ਇਹ ਚਾਹੀਦਾ ਸੀ ਕਿ ਘਰਾਂ ’ਚ ਤੰਗੀ ਜਾਂ ਸਫਾਈ ਦੀ ਘਾਟ ਕਰਕੇ, ਇਹ ਹੁਕਮ ਹੁੰਦਾ ਕਿ ਅਨੰਦ ਕਾਰਜ ਗੁਰਦੁਆਰੇ ਜਾਂ ਮੈਰੇਜ ਪੈਲੇਸ ਵਿਚ ਹੀ ਕਰਾਏ ਜਾਣ, ਜਿਥੇ ਘੱਟੋ ਘੱਟ ਵੱਖਰਾ ਕਰਕੇ, ਇਕ ਕਮਰਾ ਤਾਂ ਏਸ ਕੰਮ ਲਈ ਰੀਜਰਵ ਹੁੰਦਾ ਹੈ। ਪਰ ਹੁਕਮਨਾਮਾ ਇਹ ਜਾਰੀ ਹੋਇਆ ਹੈ ਕਿ ਉਥੋਂ ਬੰਦ ਕੀਤੇ ਜਾਣ। ਪਰ ਇਸ ਤਰ੍ਹਾਂ ਕਰਨ ਨਾਲ ਜਿੰਨੀ ਬੇ-ਅਦਬੀ ਅਸੀਂ ਕਰ ਜਾਂ ਜਰ ਸਕਦੇ ਹਾਂ, ਉਸ ਤੋਂ ਕਿਤੇ ਵੱਧ ਹੋ ਰਹੀ ਹੈ, ਪਰ ਰੋਕਣ ਲਈ ਕੁਝ ਵੀ ਨਹੀਂ ਹੋ ਰਿਹਾ।

ਧਾਰਮਿਕ ਸਮਾਗਮਾਂ, ਪਾਠਾਂ ਅਤੇ ਅਖੰਡ ਪਾਠਾਂ ਦੀਆਂ ਲੜੀਆਂ ਦਾ ਲੇਖਾ ਜੋਖਾ ਕਰਨ ਵਾਲੇ ਵਿਦਵਾਨਾਂ ਦਾ ਵਿਚਾਰ ਹੈ ਕਿ ‘ਐਨਾ ਕੁੱਝ ਹੋਣ ਦੇ ਬਾਵਜੂਦ ਪੰਜਾਬ ਵਿਚ ਸਭ ਤੋਂ ਵੱਧ ਅਗਿਆਨਤਾ ਹੈ।’ ਅਤੇ ਗੁਰਮਤਿ ਪ੍ਰਕਾਸ਼ ਦੇ ਜਨਵਰੀ 2002 ਦੇ ਅੰਕ ਦੀ ਸੰਪਾਦਕੀ ਵਿਚ ਗਿਆਨ ਦੀ ਮਹੱਤਤਾ ਬਾਰੇ ਦਸਦਿਆਂ ਲਿਖਿਆ ਹੈ, ‘ਧਰਮ ਅਤੇ ਅਗਿਆਨਤਾ ਦਾ ਕੋਈ ਸੰਬੰਧ ਨਹੀਂ। ਧਰਮ ਤਾਂ ਪੈਦਾ ਹੀ ਉਥੇ ਹੋ ਸਕਦਾ ਹੈ ਜਿਥੇ ਗਿਆਨ ਹੋਵੇਗਾ। ਧਰਮ ਦਾ ਬੁਰਕਾ ਪਾ ਕੇ ਲੋਕਾਂ ਨੂੰ ਗੁਮਰਾਹ ਕਰਨਾ ਜਿੰਨਾ ਆਸਾਨ ਹੈ, ਕੋਈ ਹੋਰ ਤਰੀਕਾ ਓਨਾ ਕਾਰਗਰ ਨਹੀਂ ਹੋ ਸਕਿਆ, ਅਤੇ ਗਿਆਨਵਾਨ ਮਨੁੱਖ ਕਦੇ ਗੁਮਰਾਹ ਨਹੀਂ ਹੋ ਸਕਦਾ।’

ਗੱਲ ਤਾਂ ਠੀਕ ਹੈ, ਪਰੰਤੂ ਇਸ ਗਿਆਨ ਦਾ ਮੀਟਰ ਕੀ ਹੋਵੇ। ਬੀ. ਏ., ਐਮ. ਏ. ਪੜ੍ਹੇ ਅਤੇ ਗਿਆਨੀ, ਗਰੰਥੀ ਰਾਗੀ ਢਾਡੀ, ਸਭ ਗੁਮਰਾਹ ਹੋਏ ਦੇਖੇ ਜਾ ਸਕਦੇ ਹਨ, ਤੇ ਦੂਸਰਿਆਂ ਨੂੰ ਗੁੰਮਰਾਹ ਕਰ ਰਹੇ ਹਨ। ਤਾਂ ਫੇਰ ਇਹਨਾਂ ਫੋਕੇ ਕਰਮਕਾਂਡਾਂ ਅਤੇ ਭਰਮਾ ਦੇ ਝੂਠੇ ਚੱਕਰਾਂ ਚੋਂ ਨਿਕਲਣ ਅਤੇ ਗੁਮਰਾਹ ਹੋਣ ਤੋਂ ਬਚਣ ਦਾ ਤਰੀਕਾ ਜਾਂ ਗਿਆਨ ਕਿਹੜਾ ਹੈ? ਸਿਰਫ ਤਰਕਸ਼ੀਲਤਾ। ਹਰ ਗੱਲ ਅਤੇ ਗੁੰਝਲ ਨੂੰ ਤਰਕ ਦੀ ਸਾਨ ਤੇ ਲਾਓ। ਤੇ ਅਜਿਹਾ ਕਰਨ ਲਈ ਕਿਸੇ ਡਿਗਰੀ, ਡਿਪਲੋਮੇ ਦੀ ਲੋੜ ਨਹੀਂ। ਅਨੇਕਾਂ ਅਨਪੜ੍ਹ ਲੋਕ ਵੀ ਤਰਕ ਨਾਲ ਸੋਚਦੇ ਅਤੇ ਕੰਮ ਕਰਦੇ ਹਨ। ਪੜ੍ਹਾਈ ਜਾਂ ਹੋਰ ਗਿਆਨ ਉਹਨਾਂ ਲਈ ਸਹਾਈ ਤਾਂ ਹੋ ਸਕਦੇ ਹਨ, ਪਰੰਤੂ ਮੁੱਖ ਲੋੜ ਨਹੀਂ। ਜਦੋਂ ਕਿ ਗਿਆਨਵਾਨ ਲਈ ਤਰਕ ਜਾਂ ਦਲੀਲ ਤੋਂ ਬਿਨਾਂ ਗੁਜਾਰਾ ਹੀ ਨਹੀਂ।

ਮੈਂ ਸੰਪਾਦਕੀ ਤੇ ਫੇਰ ਨਜਰ ਮਾਰਦਾ ਹਾਂ, ਜਿਸ ਦਾ ਸਿਰਲੇਖ ਹੈ, “ਦੰਭੀ ਗੁਰੂਆਂ ਦੇ ਮਕੜ ਜਾਲ ਨੂੰ ਤੋੜਨ ਲਈ ਲੋਕਾਂ ਨੂੰ ਗੁਰਬਾਣੀ ਦਾ ਸਹੀ ਗਿਆਨ

ਦੇਣਾ ਪਵੇਗਾ।" ਜ਼ਾਹਿਰ ਹੈ ਕਿ ਹੁਣ ਤਕ 'ਸਹੀ ਗਿਆਨ ਨਹੀਂ, ਕੋਈ ਹੋਰ ਗਿਆਨ ਦਿਤਾ ਗਿਆ ਹੈ। ਤੇ ਅਜੇ ਵੀ ਦਿਤਾ ਜਾਵੇਗਾ ਦੀ ਥਾਂ 'ਦੇਣਾ ਪਵੇਗਾ' ਸ਼ਬਦ ਵਰਤਿਆ ਹੈ। ਜਿਸ ਤੋਂ ਪਤਾ ਲਗਦਾ ਹੈ ਕਿ ਕੋਈ ਮਜ਼ਬੂਰੀ ਜ਼ਰੂਰ ਹੈ, ਜਿਸ ਕਰਕੇ ਗਿਆਨ ਦੇਣਾ ਪਵੇਗਾ। ਪਰ ਕੀ ਹੁਣ ਭਰੋਸਾ ਰੱਖੀਏ ਕਿ 'ਸਹੀ ਗਿਆਨ' ਦੇਣ ਲਈ ਕੋਈ ਹੁਕਮ ਜਾਂ ਹੁਕਮਨਾਮਾ ਹੀ ਜਾਰੀ ਹੋਵੇਗਾ ਜਾਂ ਕੋਈ ਅਮਲੀ ਕਾਰਵਾਈ ਵੀ ਕੀਤੀ ਜਾਵੇਗੀ?

ਗਿਆਨੀ ਸ਼ੇਰ ਸਿੰਘ ਆਪਣੀ ਪੁਸਤਕ ਵਿਚ ਲਿਖਦੇ ਹਨ, "ਪੜ੍ਹੇ ਲਿਖਿਆਂ ਦਾ ਧਰਮ, ਅਨਪੜ੍ਹਾਂ ਤੋਂ ਹਮੇਸ਼ਾ ਵੱਖਰਾ ਹੁੰਦਾ ਹੈ। ਅਨਪੜ੍ਹ ਸਿੱਖ, ਗ੍ਰੰਥ ਸਾਹਿਬ ਨੂੰ ਸੁੰਦਰ ਰੁਮਾਲਿਆਂ ਵਿਚ ਲਪੇਟ ਕੇ, ਧੋਤੇ ਹੋਏ ਸੁਹਣੇ ਕਮਰੇ ਵਿਚ, ਸਜੇ ਹੋਏ ਪਲੰਘ ਉਤੇ, ਉਸ ਅੱਗੇ ਫੁੱਲ ਅਰਪਨ ਕਰਕੇ,ਭਾਵੇਂ ਭਾਵਨਾਤਮਕ ਤਸਲੀ ਮਹਿਸੂਸ ਕਰਦੇ ਹਨ, ਪਰ ਇਸ ਤਰ੍ਹਾਂ ਗ੍ਰੰਥ ਸਾਹਿਬ ਨੂੰ ਮੂਰਤੀ ਦੀ ਥਾਂ ਦੇ ਕੇ ਇਤਿਹਾਸ ਨੂੰ ਦੁਹਰਾਇਆ ਜਾ ਰਿਹਾ ਹੈ। ਕਿਉਂਕਿ ਹਿੰਦੂਆਂ ਨੇ ਵੀ ਸ਼ੁਰੂ ਵਿਚ ਮੂਰਤੀ ਨੂੰ ਭਗਵਾਨ ਦਾ ਚਿੰਨ੍ਹ ਮਾਤਰ ਹੀ ਮੰਨਿਆ ਸੀ, ਜਿਸ ਨੂੰ ਅੱਗੇ ਚੱਲਕੇ ਸ਼ਕਤੀ ਸੰਪੰਨ ਭਗਵਾਨ ਹੀ ਸਮਝ ਲਿਆ ਗਿਆ। ਫੇਰ ਇਸ ਉਪਰ ਬਲੀ ਦਾ ਖੂਨ ਮਲਣਾ, ਇਸ਼ਨਾਨ ਕਰਵਾਕੇ ਪਵਿੱਤਰ ਕਰਨਾ, ਸੁੰਦਰ ਕੱਪੜੇ ਪਹਿਨਾਉਣੇ, ਮੂੰਹ ਅਤੇ ਹੱਥਾਂ ਵਿਚ ਖਾਣ ਪੀਣ ਦੀਆਂ ਚੀਜਾਂ ਰੱਖਣੀਆਂ ਸ਼ੁਰੂ ਕਰ ਦਿੱਤੀਆਂ। ਗ੍ਰੰਥ ਵਿਚ ਆਸਥਾ ਰੱਖਣ ਵਾਲੇ ਸਿੱਖ ਨੂੰ ਚਾਹੀਦਾ ਹੈ ਕਿ ਉਹ ਇਸ ਦੀ ਪੂਜਾ ਅਰਚਨਾ ਕਰਨ ਵਿਚ ਇਕ ਮੂਰਤੀ ਵਰਗਾ ਗਲਤ ਪ੍ਰਭਾਵ ਨਾ ਦੇਵੇ।"

ਇਸ ਤਰ੍ਹਾਂ ਦੀ ਅੰਨ੍ਹੀ ਸ਼ਰਧਾ ਤੋਂ ਬਚਣ ਲਈ ਅੱਗੇ ਲਿਖਦੇ ਹਨ, "1935 ਵਿਚ ਅਮਰੀਕਾ ਵਿਚ ਰਹਿੰਦੇ ਸਿੱਖਾਂ ਨੇ ਸ਼੍ਰੋ. ਕਮੇਟੀ ਤੋਂ ਪੁਛਿਆ ਸੀ ਕਿ ਕੀ ਗ੍ਰੰਥ ਸਾਹਿਬ ਦੀ ਹਾਜਰੀ ਵਿਚ ਸੰਗਤ ਨੂੰ ਕੁਰਸੀਆਂ ਲਾ ਕੇ ਬੈਠਣ ਦੀ ਆਗਿਆ ਹੈ? ਤਾਂ ਕਮੇਟੀ ਨੇ ਇਸ ਦੀ ਆਗਿਆ ਦੇ ਦਿਤੀ, ਪਰ ਇਸ ਸ਼ਰਤ ਨਾਲ ਕਿ ਗ੍ਰੰਥ ਸਾਹਿਬ ਦਾ ਸਤਿਕਾਰ ਕਾਇਮ ਰੱਖਦਿਆਂ ਅਜਿਹਾ ਕੀਤਾ ਜਾਵੇ। ਉਦੋਂ ਕੁਝ ਸਿੱਖਾਂ ਨੇ ਇਸ ਦਾ ਵਿਰੋਧ ਵੀ ਕੀਤਾ।" ਇਸ ਉਦਾਹਰਣ ਨੂੰ ਅੱਖੋਂ ਉਹਲੇ ਕਰ ਕੇ ਹੁਣ ਸਗੋਂ ਲੰਗਰ ਛਕਣ ਲਈ ਲੱਗੀਆਂ ਕੁਰਸੀਆਂ ਤੇ ਵੀ ਇਤਰਾਜ ਹੋ ਰਿਹਾ ਹੈ।



# ਅਰਥ ਅਨਰਥ

ਅਕਸਰ ਹੀ ਆਖਿਆ ਜਾਂਦਾ ਹੈ ਕਿ ਗੁਰਬਾਣੀ ਤਾਂ ਗਿਆਨ ਦਾ ਅਜਿਹਾ ਵਿਸ਼ਾਲ ਸਾਗਰ ਹੈ, ਜਿਸ ਦੀ ਥਾਹ ਕਿਸੇ ਨੇ ਨਹੀਂ ਪਾਈ। ਸ਼ਾਇਦ ਕਈ ਇਹ ਵੀ ਕਹਿੰਦੇ ਹੋਣਗੇ ਕਿ ਕੋਈ ਥਾਹ ਪਾ ਵੀ ਨਹੀਂ ਸਕਦਾ। ਜੇ ਇੰਜ ਹੈ ਤਾਂ ਇਹ ਵੀ ਸੋਚਣਾ ਪਏਗਾ ਕਿ ਅਜਿਹਾ ਅਦੁੱਤੀ ਕੰਮ ਕਿਸ ਨੇ ਅਤੇ ਕਿਵੇਂ ਕੀਤਾ? ਅੱਗੋਂ ਇਹ ਗੱਲ ਸਾਹਮਣੇ ਆਏਗੀ ਕਿ ਇਹ ਕੰਮ ਕਿਸੇ ਇਕ ਦੁਆਰਾ ਕੀਤਾ ਹੋਇਆ ਨਹੀਂ, ਸਗੋਂ ਕੋਈ ਪੈਂਤੀ ਕੁ ਜਣਿਆਂ ਦੇ ਸਹਿਯੋਗ ਨਾਲ ਹੋਇਆ ਹੈ। ਤਾਂ ਫੇਰ ਜਿਹੜਾ ਕੰਮ ਏਨੇ ਬੰਦਿਆਂ ਨੇ ਰਲ ਕੇ ਕੀਤਾ ਹੈ, ਉਸ ਦੀ ਥਾਹ, ਜੇ ਕੋਈ ਇਕੱਲਾ ਨਹੀਂ ਤਾਂ ਬਹੁਤ ਸਾਰੇ ਬੰਦੇ ਰਲਕੇ ਤਾਂ ਪਾ ਹੀ ਸਕਦੇ ਹਨ। ਜੇ ਨਹੀਂ ਪਾ ਸਕਦੇ ਤਾਂ ਫਿਰ ਇਹ ਕੰਮ ਨਹੀਂ ਕੋਈ ਕਰਾਮਾਤ ਹੀ ਹੋ ਸਕਦੀ ਹੈ। ਤਾਂ ਕੀ ਇਹ ਕਰਾਮਾਤ ਹੈ?

ਕਿਉਂਕਿ ਮਨੁੱਖਾਂ ਦੁਆਰਾ ਕੀਤਾ ਹੋਇਆ ਕੋਈ ਵੀ ਕੰਮ ਅਜਿਹਾ ਨਹੀਂ, ਜਿਸ ਨੂੰ ਛੁਪਾਕੇ ਰੱਖਿਆ ਜਾ ਸਕੇ, ਜਾਂ ਸਮਝਿਆ ਨਾ ਜਾ ਸਕੇ। ਬਲਕਿ ਕੁਦਰਤ ਦੇ ਵੀ ਅਜਿਹੇ ਅਨੇਕਾਂ ਕੰਮ, ਕ੍ਰਿਸ਼ਮੇ ਜਾਂ ਕਈਆਂ ਦੇ ਕਹਿਣ ਅਨੁਸਾਰ 'ਕਰਾਮਾਤਾਂ' ਜੋ ਹਜ਼ਾਰਾਂ ਸਾਲਾਂ ਤੋਂ ਬੁਝਾਰਤਾਂ ਬਣੀਆਂ ਹੋਈਆਂ ਸਨ, ਨੂੰ ਵੀ ਮਨੁੱਖ ਨੇ ਪਰਤ ਦਰ ਪਰਤ ਖੋਲਕੇ, ਉਸ ਦੇ ਸਾਰੇ ਭੇਤ ਜਾਣ ਲਏ ਹਨ। ਹੁਣ ਉਸ ਤੋਂ ਹਿਮਾਲਾ ਦੀ ਚੋਟੀ ਜਾਂ ਸਮੁੰਦਰ ਦਾ ਤਲ, ਜੰਗਲ, ਦਰਿਆ, ਧਰਤੀ ਜਾਂ ਆਸਮਾਨ, ਚੰਦ, ਤਾਰੇ ਜਾਂ ਹਵਾ ਪਾਣੀ ਆਦਿ ਕੁਝ ਵੀ ਅਣਜਾਣਿਆ ਨਹੀਂ ਰਿਹਾ, ਤਾਂ ਗੁਰਬਾਣੀ ਵਿਚ ਅਜਿਹੀ ਕਿਹੜੀ ਬੁਝਾਰਤ ਹੈ ਜੋ ਬੁੱਝੀ ਨਹੀਂ ਗਈ, ਜਾਂ ਬੁੱਝੀ ਨਹੀਂ ਜਾ ਸਕਦੀ?

ਜੇ ਹੈ ਵੀ, ਤਾਂ ਕੀ ਇਹ ਕੋਈ ਬਹੁਤ ਚੰਗੀ ਗੱਲ ਹੈ? ਅਸਲ ਵਿਚ ਕਿਸੇ ਲਿਖਤ ਜਾਂ ਰਚਨਾ ਦੀ ਵੱਡੀ ਲੋੜ ਅਤੇ ਪਹਿਲੀ ਖੂਬੀ ਹੀ ਇਹ ਹੁੰਦੀ ਹੈ ਕਿ ਜਿੰਨ੍ਹਾਂ ਲੋਕਾਂ ਵਾਸਤੇ ਉਹ ਰਚਨਾ ਕੀਤੀ ਗਈ ਹੈ, ਉਹ ਰਚਨਾ ਉਹਨਾਂ 'ਚੋਂ ਬਹੁਤਿਆਂ ਦੀ ਸਮਝ ਵਿਚ ਅਸਾਨੀ ਨਾਲ ਆ ਸਕੇ, ਤਾਂ ਕਿ ਰਚਨਾ ਕਰਨ ਦਾ ਮਕਸਦ ਪੂਰਾ ਹੋ ਸਕੇ। ਪਰ ਅਸੀਂ ਰਚਨਾ ਹੋ ਜਾਣ ਦੇ ਸਮੇਂ ਤੋਂ ਚਾਰ ਪੰਜ ਸੌ ਸਾਲ ਬੀਤ ਜਾਣ ਤੇ ਵੀ ਬੜੇ ਮਾਣ ਨਾਲ ਕਹਿ ਰਹੇ ਹਾਂ ਕਿ ਗੁਰਬਾਣੀ ਦਾ ਥਾਹ ਪਾਉਣਾ, ਜਣੇ ਖਣੇ ਦੇ ਵਸ ਦੀ ਗੱਲ ਨਹੀਂ। ਤਾਂ ਕੀ ਇਸ ਤਰ੍ਹਾਂ ਬਾਣੀ ਦੀ ਰਚਨਾ ਕਰਨ ਦਾ ਮਕਸਦ ਪੂਰਾ ਹੋ ਸਕਦਾ ਹੈ? ਜੇ ਨਹੀਂ ਤਾਂ ਕੀ ਇਹ ਵਿਦਵਤਾ ਦਾ ਢੰਡੋਰਾ ਮਾਤਰ ਹੀ ਨਹੀਂ ਬਣ ਕੇ ਰਹਿ ਜਾਂਦੀ?

ਪਿਛੇ ਜਿਹੇ ਖੁੱਲੀ ਕਵਿਤਾ ਦਾ ਦੌਰ ਚੱਲਿਆ। ਅਸਲ ਵਿਚ ਇਹ ਵਾਰਤਕ ਹੀ ਸੀ, ਜੋ ਕਵਿਤਾ ਦੀ ਸ਼ਕਲ ਵਿਚ ਲਿਖੀ ਗਈ। ਜਿੰਨ੍ਹਾਂ ਦੀ ਵਾਰਤਕ ਵਿਚ ਦਮ ਸੀ, ਅਜਿਹੇ ਟਾਵੇਂ ਕਵੀ ਹੀ ਇਸ ਕਵਿਤਾ ਰਾਹੀਂ ਕੁਝ ਪ੍ਰਭਾਵ ਛੱਡ ਸਕੇ। ਇਸ ਵਿਧਾ ਵਿਚ ਅਜਿਹੀਆਂ ਕਵਿਤਾਵਾਂ ਵੀ ਲਿਖੀਆਂ ਗਈਆਂ, ਜਿਨ੍ਹਾਂ ਦੇ ਅਰਥ ਸਮਝਾਉਣ ਲਈ, ਲੇਖਕ ਨੂੰ ਆਪ ਆਉਣਾ ਪੈਂਦਾ ਸੀ। ਪਰ ਉਹਨਾਂ 'ਚੋਂ ਕੁੱਝ ਅਜਿਹੇ ਕਵੀ ਵੀ ਨਿਕਲੇ, ਜੋ ਖੁਦ ਆਪਣੀ ਰਚਨਾ ਦਾ ਅਰਥ ਸੰਚਾਰ ਕਰਨ ਵਿਚ ਅਸਮਰੱਥ ਰਹੇ, ਜਦੋਂ ਕਿ ਹੋਰ ਕਈ ਵਿਦਵਾਨ ਆਪਣੇ ਵੱਲੋਂ ਉਹਨਾਂ ਦੇ ਡੂੰਘੇ ਅਰਥ ਕਰਕੇ,

ਉਹਨਾਂ ਨੂੰ ਉਤਮ ਦਰਜੇ ਦੀਆਂ ਕਿਰਤਾਂ ਦੱਸ ਗਏ। ਮਾਡਰਨ ਪੇਂਟਿੰਗ ਵੀ ਇਸ ਦੀ ਚੰਗੀ ਉਦਾਹਰਨ ਹੈ, ਜਿਸ ਵਾਰੇ ਕਿਹਾ ਜਾਂਦਾ ਹੈ ਕਿ ਕਈ ਕਿਸਮ ਦੇ ਰੰਗ ਕਾਗਜ ਤੇ ਡੋਲ੍ਹ ਕੇ, ਜਾਂ ਅਲੱਗ ਅਲੱਗ ਰੰਗਾਂ ਦੇ ਬੁਰਛ ਬੱਚਿਆਂ ਨੂੰ ਫੜਾਕੇ ਕਾਗਜ ਉਤੇ ਘਸਾਉਣ ਲਈ ਆਖਿਆ ਜਾਂਦਾ ਹੈ, ਤੇ ਪਿੱਛੋਂ ਉਸੇ ਪੇਂਟਿੰਗ ਦੀ ਵਿਆਖਿਆ ਕਰਨ ਵਾਸਤੇ ਮਗਜ ਖਪਾਈ ਕੀਤੀ ਜਾਂਦੀ ਹੈ, ਤੇ ਪ੍ਰਦਰਸ਼ਨੀ ਲਾਈ ਜਾਂਦੀ ਹੈ।

ਕਿਸੇ ਰਚਨਾ ਦੀ ਵਿਆਖਿਆ ਖੁਦ ਰਚਨਾਕਾਰ ਤਾਂ ਚੰਗੀ ਤਰ੍ਹਾਂ ਕਰ ਸਕਦਾ ਹੈ, ਪਰ ਉਸਤੋਂ ਬਾਅਦ ਕੋਈ ਹੋਰ ਵਿਅਕਤੀ ਉਸ ਦੀ ਵਿਆਖਿਆ ਅਸਲ ਰਚਨਾਕਾਰ ਵਾਂਗ ਬਿਲਕੁਲ ਨਹੀਂ ਕਰ ਸਕੇਗਾ। ਤੇ ਹੌਲੀ ਹੌਲੀ ਵਿਆਖਿਆਕਾਰਾਂ ਦੇ ਵਿਅਕਤੀਗਤ ਵਿਚਾਰ ਹੀ ਭਾਰੂ ਹੁੰਦੇ ਜਾਣਗੇ। ਕੀ ਗੁਰਬਾਣੀ ਵਿਚ ਏਦਾਂ ਨਹੀਂ ਹੋ ਰਿਹਾ? ਇਸ ਦੀ ਪੁਸ਼ਟੀ ਗਿਆਨੀ ਧਰਮ ਸਿੰਘ ਦੇ ਇਹਨਾਂ ਵਿਚਾਰਾਂ ਤੋਂ ਵੀ ਹੁੰਦੀ ਹੈ, ਜੋ ਗੁਰਮਤਿ ਪ੍ਰਕਾਸ਼ ਦੇ ਫਰਵਰੀ 2003 ਦੇ ਅੰਕ ਵਿਚ ਛਪੇ ਹਨ। "ਸੱਚ ਦੇ ਵਖਿਆਨ ਲਈ ਸੰਸਾਰੀ ਭਾਸ਼ਾ ਨੂੰ ਸੋਧਣਾ ਪੈਂਦਾ ਹੈ। ਇਸ ਲਈ ਗੁਰਬਾਣੀ ਅੰਦਰ ਸੈਂਕੜੇ ਸ਼ਬਦਾਂ ਨੂੰ ਨਵੇਂ ਅਰਥ ਦਿੱਤੇ ਗਏ ਹਨ।" ਅਤੇ ਮਾਰਚ ਦੇ ਅੰਕ ਵਿਚ ਲਿਖਦੇ ਹਨ, "ਹੁਣ ਤਕ ਇਹ ਭਰਮ ਬਣਿਆ ਹੋਇਆ ਸੀ ਅਤੇ ਹੈ, ਕਿ ਗੁਰਬਾਣੀ ਦੇ ਸਹੀ ਅਰਥ ਕੋਈ ਨਹੀਂ ਜਾਣਦਾ।"

ਗਿਆਨੀ ਧਰਮ ਸਿੰਘ ਦੀ ਗੱਲ ਕਾਫੀ ਵਜਨਦਾਰ ਹੈ ਅਤੇ ਕੰਨ ਮੁੱਢ ਮਾਰਨ ਵਾਲੀ ਨਹੀਂ। ਭਾਵੇਂ ਏਡੀ ਵੱਡੀ ਰਚਨਾ ਵਿਚੋਂ ਸੈਂਕੜਿਆਂ ਦੀ ਗਿਣਤੀ ਵਿਚ ਅਜਿਹੇ ਸ਼ਬਦ ਮਿਲ ਜਾਣੇ ਕੋਈ ਖਾਸ ਗੱਲ ਨਹੀਂ, ਜਿਨ੍ਹਾਂ ਦੇ ਅਰਥਾਂ ਵਾਰੇ ਅਗਿਆਨਤਾ, ਭਰਮ ਜਾਂ ਦੁਵਿਧਾ ਵਾਲੀ ਸਥਿਤੀ ਬਣੀ ਹੋਵੇ। ਪਰ ਇਸ ਦਾ ਸੰਬੰਧ ਧਰਮ ਨਾਲ ਹੋਣ ਕਰਕੇ, ਕਿਸੇ ਸ਼ਬਦ ਦੇ ਪ੍ਰਚਲਤ ਅਰਥ ਬਦਲ ਦੇਣ ਨਾਲ ਅਪਵਿਤ੍ਰਤਾ ਵਰਗਾ ਅਹਿਸਾਸ ਹੋਣ ਲਗਦਾ ਹੈ।

ਕਿਸੇ ਵੀ ਰਚਨਾ ਦਾ ਸਹੀ ਭਾਵ ਅਰਥ ਤਾਂ ਉਸ ਦਾ ਰਚੇਤਾ ਹੀ ਜਾਣ ਸਕਦਾ ਹੈ, ਪਰ ਜੇ ਕੋਈ ਹੋਰ ਵਿਆਖਿਆਕਾਰ ਅਜਿਹੀ ਕੋਸ਼ਿਸ਼ ਕਰਦਾ ਹੈ, ਤਾਂ ਉਸ ਲਈ ਰਚੇਤਾ ਅਤੇ ਰਚਨਾ ਦੇ ਕਾਲ ਵਾਰੇ ਚੰਗੀ ਜਾਣਕਾਰੀ ਹੋਣਾ ਬਹੁਤ ਜ਼ਰੂਰੀ ਹੈ। ਗੁਰੂ ਸਾਹਿਬਾਂ ਦੇ ਸਮੇਂ ਤੋਂ ਲੈ ਕੇ ਹੁਣ ਤਕ ਭਾਈ ਮਨੀ ਸਿੰਘ, ਪੰਡਤ ਤਾਰਾ ਸਿੰਘ, ਭਾਈ ਗੁਰਦਾਸ, ਭਾਈ ਨੰਦ ਲਾਲ, ਭਾਈ ਸੰਤੋਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਕਾਨ੍ਹ ਸਿੰਘ, ਗਿ: ਗਿਆਨ ਸਿੰਘ ਆਦਿ ਤੋਂ ਇਲਾਵਾ ਅਨੇਕਾਂ ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਪ੍ਰੋਫੈਸਰ ਅਤੇ ਪ੍ਰਿੰਸੀਪਲ ਆਦਿ ਅਣਗਣਿਤ ਵਿਦਵਾਨ ਹੋਏ ਹਨ, ਜਿਨ੍ਹਾਂ ਨੇ ਆਪੋ ਆਪਣੇ ਵਿਤ ਅਨੁਸਾਰ ਯੋਗਦਾਨ ਪਾਇਆ ਹੈ, ਪਰ ਅਜੇ ਤਕ ਸ਼ਬਦਾਰਥ ਜਾਂ ਭਾਵ ਅਰਥ ਵਿਚ ਇਕ ਸੁਰਤਾ ਨਹੀਂ ਆਈ ਅਤੇ ਆਉਣ ਦੀ ਆਸ ਵੀ ਨਹੀਂ।

ਤਾਂ ਫੇਰ ਕੀ ਏਸੇ ਲਈ ਬਾਣੀ ਨੂੰ ਗਹਿਰਾ ਸਾਗਰ ਆਖਿਆ ਜਾਂਦਾ ਹੈ? ਜੇ ਹਾਂ, ਤਾਂ ਇਹ ਧਾਰਨਾ ਕੋਈ ਬਹੁਤੀ ਸਵਸਥ ਨਹੀਂ। ਚੰਗਾ ਤਾਂ ਏਹੋ ਹੋਵੇ ਜੇ ਕਿਧਰੇ ਇਸ ਪ੍ਰਤੀ ਗੰਭੀਰ ਅਤੇ ਸੁਹਿਰਦ ਉਪਰਾਲਾ ਕੀਤਾ ਜਾਵੇ ਤੇ ਅਜਿਹੇ ਸਾਰੇ ਵਿਦਵਾਨ ਮਿਲ ਬੈਠਕੇ ਲੰਬੀ ਵਿਚਾਰ ਚਰਚਾ ਕਰਨ, ਜਿਨ੍ਹਾਂ ਵਿਚ ਗੰਭੀਰ ਆਲੋਚਕ, ਕੱਟੜ ਆਲੋਚਕ, ਗਿਆਨੀ ਧਿਆਨੀ, ਆਮ ਧਾਰਮਿਕ, ਕੱਟੜ ਧਾਰਮਿਕ, ਨਾਸਤਿਕ ਅਤੇ



ਤਰਕਸ਼ੀਲ ਆਦਿ ਹਰ ਖੇਤਰ ਦੇ ਲੋਕ ਸ਼ਾਮਿਲ ਹੋਣ, ਅਤੇ ਜਿਨ੍ਹਾਂ ਜਿਨ੍ਹਾਂ ਗੱਲਾਂ ਤੇ ਸਹਿਮਤੀ ਹੁੰਦੀ ਜਾਵੇ, ਉਹਨਾਂ ਨੂੰ ਨਾਲੋ ਨਾਲ ਲਾਗੂ ਵੀ ਕਰਦੇ ਜਾਣ ਅਤੇ ਅੱਗੋਂ ਲਈ ਸੋਧ ਕਰਨ ਦੀ ਵਿਵਸਥਾ ਵੀ ਤਹਿ ਕਰਨ। ਪਰ ਏਦਾਂ ਹੋਣਾ ਔਖਾ ਹੀ ਨਹੀਂ, ਅਸੰਭਵ ਹੈ। ਕਿਉਂਕਿ ਇਸ ਵਿਚ ਸਭ ਤੋਂ ਵੱਡੀ ਅੜਚਣ, ਸਾਡੀ ਏਹੋ ਮੂਲ ਭਾਵਨਾ ਬਣੇਗੀ, ਕਿ ਬਾਣੀ ਦੇ ਕਿਸੇ ਸ਼ਬਦ ਦਾ ਲਗ ਕੰਨਾ ਵੀ ਬਦਲੀ ਨਹੀਂ ਕੀਤਾ ਜਾ ਸਕਦਾ। ਪਰ ਇੰਜ ਕੀਤੇ ਬਿਨਾ ਇਹ ਮਸਲਾ ਹੱਲ ਨਹੀਂ ਹੋ ਸਕਦਾ ਤੇ ਪਰਨਾਲਾ ਉਥੇ ਦਾ ਉਥੇ ਰਹੇਗਾ।

ਕਿਉਂਕਿ ਅਜਿਹੇ ਉਪਰਾਲੇ ਪਹਿਲਾਂ ਵੀ ਕਈ ਵਾਰ ਹੋਏ ਹਨ ਤੇ ਕਰਨ ਵਾਲਿਆਂ ਨੂੰ ਖਮਿਆਜਾ ਵੀ ਭੁਗਤਣਾ ਪਿਆ ਹੈ। ਭਾਈ ਮਨੀ ਸਿੰਘ ਨੂੰ ਤਾਂ ਸੰਗਤ ਦੇ ਸਰਾਪ ਕਾਰਨ ਬੰਦ ਬੰਦ ਕਟਵਾਉਣਾ ਪਿਆ। ਸ. ਪਿਆਰ ਸਿੰਘ, ਗੁਰਬਖਸ ਸਿੰਘ ਪ੍ਰੀਤਲੜੀ, ਪਸ਼ੌਰਾ ਸਿੰਘ, ਜੋਗਿੰਦਰ ਸਿੰਘ ਅਤੇ ਗੁਰਬਖਸ ਸਿੰਘ ਕਾਲਾ ਅਫਗਾਨਾ ਆਦਿ ਅਨੇਕਾਂ ਨੂੰ ਪੇਸ਼ੀਆਂ ਭੁਗਤਣੀਆਂ ਪਈਆਂ ਜਾਂ ਪੰਥ ਵਿਚੋਂ ਛੇਕਿਆ ਗਿਆ। ਪਰ ਸ਼ੰਕੇ ਅਤੇ ਸੋਧ ਪ੍ਰਤੀ ਆਵਾਜ਼ ਉਠਦੀ ਹੀ ਰਹੀ।

ਤੇ ਏਦਾਂ ਕਰਦਿਆਂ ਕਦੇ ਕਦੇ ਘਾਲ ਥਾਂਇ ਵੀ ਪਈ। ਜਿਵੇਂ ਬਾਣੀ ਨੂੰ ਪਦ ਛੇਦ ਕਰਨ ਦੀ। ਕਿੰਨਾ ਚਿਰ ਹੰਗਾਮਾ ਹੁੰਦਾ ਰਿਹਾ ਤੇ ਅੰਤ ਜਦੋਂ ਕਰ ਹੀ ਦਿੱਤੀ, ਤਾਂ ਕਿਹੜਾ ਪਹਾੜ ਟੁੱਟ ਪਿਆ। ਸਗੋਂ ਕਿੰਨੀ ਵੱਡੀ ਸਿਰ ਦਰਦੀ ਖਤਮ ਹੋ ਗਈ ਤੇ ਭਰਮ ਭੁਲੇਖੇ ਦੂਰ ਹੋਏ ਅਤੇ ਗੱਲ ਸਮਝ ਵਿਚ ਆਉਣ ਲਗ ਪਈ। ਏਸੇ ਤਰ੍ਹਾਂ ਇਸ ਤੋਂ ਅਗਲੀ ਜਰੂਰੀ ਲੋੜ ਹੈ ਸਹੀ ਥਾਵਾਂ ਤੇ ਵਿਸ਼ਰਾਮ ਚਿੰਨ੍ਹ ਲਾਉਣ ਦੀ। ਸਭ ਜਾਣਦੇ ਹਨ ਕਿ 'ਰੋਕੋ ਮਤ ਜਾਨੇ ਦੋ' ਵਿਚ ਸਿਰਫ ਕੌਮੇ ਦਾ ਸਥਾਨ 'ਮੱਤ ਤੋਂ ਪਹਿਲਾਂ ਜਾਂ ਪਿਛੋਂ ਕਰ ਦੇਣ ਨਾਲ ਅਰਥ ਕਿਵੇਂ ਅਤੇ ਕਿੰਨੇ ਬਦਲਦੇ ਹਨ। ਕੀ ਅਸੀਂ ਕਹਿ ਸਕਦੇ ਹਾਂ ਕਿ ਏਨੀ ਵੱਡੀ ਰਚਨਾ ਵਿਚ ਅਜਿਹੇ ਚਿੰਨ੍ਹਾਂ ਦੀ ਲੋੜ ਨਹੀਂ ਪੈਂਦੀ? ਕੀ ਵਿਸ਼ਰਾਮ ਚਿੰਨ੍ਹ ਲਾ ਦੇਣ ਨਾਲ ਕੋਈ ਅਨਰਥ ਹੋ ਜਾਵੇਗਾ? ਸਗੋਂ ਗੱਲ ਵਧੇਰੇ ਸਪਸ਼ਟ ਹੋ ਜਾਂਦੀ ਹੈ।

ਪਾਰਬਤੀ ਗੁਰੂ ਹੈ ਜਾਂ ਮਾਈ, ਇਹ ਸ਼ੰਕਾ ਏਸੇ ਲਈ ਪੈਦਾ ਹੁੰਦੀ ਹੈ ਕਿ ਕੌਮਾ, ਗੁਰੂ ਸ਼ਬਦ ਤੋਂ ਪਹਿਲਾਂ ਮੰਨੀਏ ਜਾਂ ਪਿੱਛੋਂ? ਜੇ ਕਿਸੇ ਇਕ ਥਾਂ ਕੌਮਾ ਲੱਗਿਆ ਹੋਵੇ, ਤਾਂ ਪਾਰਬਤੀ ਚਾਹੇ ਮਾਈ ਰਹੇ ਜਾਂ ਗੁਰੂ ਬਣੇ, ਕਿਸੇ ਨੂੰ ਕੋਈ ਫਰਕ ਨਹੀਂ ਪੈਂਦਾ, ਪਰ ਸ਼ੰਕਾ ਤਾਂ ਨਾ ਉਪਜੇ। ਲਗਦਾ ਹੈ ਵਿਦਵਾਨ ਲੋਕ ਆਪਣੀ ਵਿਦਵਤਾ ਕਾਇਮ ਰੱਖਣ ਲਈ, ਬਾਣੀ ਦੇ ਅਜਿਹੇ ਭੇਤ ਦੱਸਣ ਦਾ ਖਾਸ ਅਧਿਕਾਰ ਆਪਣੇ ਕੋਲ ਹੀ ਰੱਖਣਾ ਚਾਹੁੰਦੇ ਹਨ। ਸ਼ਾਇਦ ਡਰਦੇ ਹਨ, ਕਿਧਰੇ ਲੋਕ ਪੜ੍ਹਕੇ ਸਭ ਕੁਝ ਆਪ ਹੀ ਨਾ ਸਮਝ ਜਾਣ, ਤੇ ਵਿਦਵਾਨਾਂ ਨੂੰ ਭੁੱਲ ਹੀ ਜਾਣ।

ਉਂਜ ਕੌਮਾ ਤਾਂ ਕਿਤੇ ਵੀ ਲਾਇਆ ਜਾ ਸਕਦਾ ਹੈ, ਪਰ ਇਸ ਨਾਲ ਪੈਣ ਵਾਲੇ ਪ੍ਰਭਾਵ ਨੂੰ ਧਿਆਨ ਵਿਚ ਰੱਖਣਾ ਪੈਂਦਾ ਹੈ। ਜੇਕਰ ਫ਼ਿਲਮ ਵਿਚ ਸਾਈਡ ਹੀਰੋ ਜਾਂ ਹੀਰੋਇਨ ਦਾ ਰੋਲ ਮੁੱਖ ਹੀਰੋ ਜਾਂ ਹੀਰੋਇਨ ਨਾਲੋਂ ਲੰਬਾ ਹੋ ਜਾਵੇ, ਤਾਂ ਇਸ ਨਾਲ ਉਨ੍ਹਾਂ ਦੇ ਅਕਸ ਨੂੰ ਨੁਕਸਾਨ ਪਹੁੰਚਦਾ ਹੈ। ਇਸ ਲਈ ਅਜਿਹੇ ਰੋਲ ਨੂੰ ਕੱਟਕੇ, ਘੱਟ ਕਰ ਦਿੱਤਾ ਜਾਂਦਾ ਹੈ। ਏਥੇ ਵੀ ਏਹੋ ਸਮੱਸਿਆ ਆੜੇ ਆਉਂਦੀ ਹੈ। ਪਾਰਬਤੀ ਨੂੰ ਈਸਰ, ਬਰਮਾ ਅਤੇ ਗੋਰਖ ਦੇ ਬਰਾਬਰ ਗੁਰੂ ਮੰਨਣਾ ਉਚਿਤ ਨਹੀਂ ਲਗਦਾ, ਇਸ

ਲਈ ਇਸ ਨੂੰ ਮਾਈ ਕਹਿਣਾ ਠੀਕ ਸਮਝਦੇ ਹਨ।

ਪਰ ਗਹੁ ਨਾਲ ਸੋਚਿਆ ਜਾਵੇ ਤਾਂ ਸਮੱਸਿਆ ਅਜੇ ਵੀ ਕਾਇਮ ਹੈ। ਅਜਿਹੇ ਗੁਰੂਆਂ ਦੇ ਬਰਾਬਰ, ਉਸਦਾ ਨਾਉਂ ਮਾਈ ਦੇ ਤੌਰ ਤੇ ਆਉਣਾ ਵੀ ਠੀਕ ਨਹੀਂ ਜਾਪਿਆ। ਇਸ ਲਈ ਉਸਦੇ ਰੋਲ ਨੂੰ ਹੋਰ ਕੱਟ ਲਾਉਣ ਲਈ ਮਾ+ਈ ਕਰਕੇ, ਮਾ=ਲਕਸ਼ਮੀ ਤੇ ਈ=ਸਰਸਵਤੀ ਕਰ ਲਿਆ, ਤੇ ਇੱਕ ਦਾ ਰੋਲ ਤਿੰਨ ਦੇਵੀਆਂ ਵਿਚ ਵੰਡ ਦਿੱਤਾ। ਹੁਣ ਅਰਥ ਇਹ ਹੋ ਗਏ:–'ਈਸਰ, ਗੋਰਖ, ਬਰਮਾ, ਪਾਰਬਤੀ, ਲਕਸ਼ਮੀ ਅਤੇ ਸਰਸਵਤੀ ਗੁਰੂ ਹਨ।'

ਪਰ ਇਸ ਤਰ੍ਹਾਂ ਕਰਨ ਨਾਲ ਤਿੰਨੇ ਗੁਰੂ ਅੱਧ ਵਿਚ ਰਹਿ ਗਏ ਤੇ ਅੱਧੇ ਹਿਸੇ ਵਿਚ ਤਿੰਨ ਦੇਵੀਆਂ ਆ ਗਈਆਂ। ਸੋ ਅਜੇ ਵੀ ਗੱਲ ਨਹੀਂ ਬਣੀ। ਇਸ ਲਈ ਇਕ ਹੋਰ ਪਲਟੀ ਮਾਰੀ ਤੇ ਹੁਣ ਅਰਥ ਇਹ ਕਰ ਦਿੱਤੇ, 'ਗੁਰੂ ਹੀ ਈਸਰ, ਗੋਰਖ, ਬਰਮਾ ਹੈ ਅਤੇ ਗੁਰੂ ਹੀ ਪਾਰਬਤੀ, ਲਕਸਮੀ ਅਤੇ ਸਰਸਵਤੀ ਹੈ।'

ਇਸ ਤਰ੍ਹਾਂ ਗੁਰੂ ਨੂੰ ਤਾਂ ਪਾਰਬਤੀ ਬਣਾ ਦਿਤਾ, ਪਰ ਪਾਰਬਤੀ ਨੂੰ ਗੁਰੂ ਮੰਨਣਾ ਮਨਜ਼ੂਰ ਨਹੀਂ। ਜਾਣੀ ਮੇਰੀ ਭਾਵੇਂ ਇਕ ਫੁੱਟ ਜਾਵੇ, ਪਰ ਦੂਜੇ ਦੀਆਂ ਦੋਵੇਂ ਫੁੱਟਣ।

ਚਲੋ ਇਹ ਤਾਂ ਠੀਕ ਹੈ, ਪਰ ਇਹ ਗੋਰਖਨਾਥ ਵੀ ਕਿਧਰੋਂ ਵਿਚ ਆ ਵੜਿਆ। ਸੋ ਗੋਰਖ ਦਾ ਅਰਥ ਵੀ 'ਕਰਤਾਰ' ਕਰਕੇ ਇਸ ਨੂੰ ਬਾਹਰ ਕਰੋ। ਪਰ ਅਜੇ ਵੀ ਕੁਝ ਕਸਰ ਹੈ। ਹੁਣ ਈਸ਼ਰ ਦਾ ਮਤਲਬ 'ਸ਼ਿਵ' ਕਰੋ ਤੇ ਗੋਰਖ ਦਾ 'ਵਿਸ਼ਨੂੰ'। ਕਿਉਂਕਿ ਕਰਤਾਰ ਨੂੰ ਤਾਂ ਸਭ ਤੋਂ ਉਪਰ, ਜਾਣੀ ਪ੍ਰਧਾਨ ਗੁਰੂ ਥਾਪਣਾ ਹੈ, ਇਸ ਲਈ ਬਰਮਾ, ਵਿਸ਼ਨ, ਮਹੇਸ਼ ਨੂੰ ਗੁਰੂ ਮੰਨ ਲਉ। ਮੰਨ ਤਾਂ ਭਾਵੇਂ ਲਉ, ਪਰ ਅਜੇ ਕੱਚਿਆਂ ਵਿਚ ਹੀ ਰੱਖਿਓ। ਕੀ ਪਤੈ ਇਹ ਪਦਵੀ ਕਦੋਂ ਖੋਹਣੀ ਪੈ ਜਾਵੇ। ਤੇ ਇਹ ਵੀ ਧਿਆਨ ਰੱਖਣਾ ਕਿ 'ਮਾਈ' ਦੇ ਅਰਥ ਵੀ ਬਿਨਾਂ ਨੋਟਿਸ ਦਿਤਿਆਂ, ਬਦਲੇ ਜਾ ਸਕਦੇ ਹਨ। 'ਪਾਰਬਤੀ ਮਾਈ' ਦੀ ਹੋਰ ਗੱਲ ਸੀ ਤੇ 'ਏਕਾ ਮਾਈ ਜੁਗਤ ਵਿਆਈ' ਦੀ ਗੱਲ ਵੱਖਰੀ ਹੈ।

ਇਸ ਲਈ ਮਾਈ ਦੇ ਅਰਥ ਫੇਰ ਕਰੋ। ਪਹਿਲਾਂ ਮਾ+ਈ= ਲਕਸ਼ਮੀ+ਸਰਸਵਤੀ ਸੀ। ਹੁਣ ਮਾ+ਈ ਜਾਣੀ ਮਾਇਆ+ਈਸ਼ ਤੇ ਅੱਗੋਂ ਇਹਨਾਂ ਦਾ ਅਰਥ, ਮਾਇਆ ਪਤੀ ਈਸਵਰ, ਜਾਣੀ ਮਾਇਆ ਪਤੀ ਬ੍ਰਹਮ, ਜਾਣੀ 'ਕਰਤਾਰ' ਹੈ। ਓਧਰ ਏਕਾ ਦੇ ਅਰਥ ਵੀ 'ਦੇਵੀ' 'ਇਕੋ', 'ਦੁਰਗਾ' ਜਾਂ 'ਕਰਤਾਰ' ਆਦਿ ਬਣਦੇ ਹਨ, ਇਸ ਲਈ ਮਾਈ ਨੂੰ ਵਿਚੋਂ ਖਾਰਜ ਕਰਕੇ ਅਰਥ ਇਹ ਕਰ ਲਉ ਕਿ, "ਇਕੋ ਮਾਈ (ਕਰਤਾਰ) ਆਪਣੀ ਦਲੀਲ ਨਾਲ ਸਭ ਥਾਈਂ ਪ੍ਰਸਤੁਤ ਹੁੰਦੀ ਹੈ।" ਹੁਣ ਇਸ ਨੂੰ ਆਪਣੇ ਸ਼ਬਦਾਂ ਵਿਚ ਜਿਵੇਂ ਮਰਜੀ ਕਹਿ ਲਵੋ।

ਇਸ ਤੁਕ ਦਾ ਅਗਲਾ ਹਿੱਸਾ 'ਤਿੰਨ ਚੇਲੇ' ਜਾਣੀ ਬਰਮਾ, ਵਿਸ਼ਨ, ਮਹੇਸ਼ ਤਾਂ ਪ੍ਰਵਾਨ ਹਨ। ਜੇ ਇਕ 'ਸੰਸਾਰੀ' ਤੇ ਇਕ 'ਭੰਡਾਰੀ' ਹੈ ਤਾਂ ਤੀਸਰੇ ਦਾ ਕੰਮ' 'ਅੰਤਮ ਸੰਸਕਾਰੀ' ਹੀ ਹੋ ਸਕਦਾ ਹੈ, ਤੇ ਹੋਣਾ ਚਾਹੀਦਾ ਹੈ। ਪਰ 'ਇਕ ਲਾਏ ਦੀਬਾਣ' ਦਾ ਕੀ ਮਤਲਬ? ਇਹ ਤਾਂ ਸ਼ਬਦ ਚੌਂਕੀ ਲਾਉਣ ਵਰਗੀ ਗੱਲ ਲਗਦੀ ਹੈ। ਖੈਰ ਕੋਈ ਗੱਲ ਨਹੀਂ, 'ਹੋ ਜਾਏਗਾ।' ਇਸ ਦਾ ਢੰਗ ਇਹ ਦੱਸਿਆ ਹੈ ;–

ਪਹਿਲਾਂ ਲਾਏ ਨੂੰ 'ਲੈ' ਪੜ੍ਹੋ। ਫੇਰ ਸੰਸਕ੍ਰਿਤ ਦੇ 'ਲਯ' ਵਿਚ ਬਦਲੋ। ਹੁਣ ਇਸ ਦਾ ਅਰਥ ਕਰੋ ਖਤਮ, ਪ੍ਰਲਯ ਜਾਂ ਵਿਨਾਸ਼। ਗੱਲ ਨੇੜੇ ਆ ਲੱਗੀ। ਸਮਝੋ



ਤੀਸਰਾ ਵਿਨਾਸ਼ ਕਰਨ ਵਾਲਾ ਹੈ। ਪਰ ਏਨਾ ਵਿੰਗ ਵਲ ਪਾਉਣ ਨਾਲੋਂ ਜੇ 'ਇਕ ਜਾਏ ਸ਼ਮਸ਼ਾਨ' ਜਾਂ 'ਇਕ ਭੇਜੇ ਸ਼ਮਸ਼ਾਨ' ਕਹਿ ਦਿੰਦੇ ਤਾਂ ਵੀ ਗੱਲ ਬਣ ਜਾਣੀ ਸੀ।

ਅਜਿਹੀ ਹਾਲਤ ਵਿਚ ਗਿਆਨੀ ਧਰਮ ਸਿੰਘ ਦੀ ਇਸ ਸਮੱਸਿਆ ਦਾ ਵੀ ਅਜੇ ਕੋਈ ਸਮਾਧਾਨ ਹੁੰਦਾ ਨਜ਼ਰ ਨਹੀਂ ਆਉਂਦਾ। ਉਹ ਲਿਖਦੇ ਹਨ, 'ਗੁਰਬਾਣੀ ਅੰਦਰ ਜਿਥੇ ਰਿਧੀਆਂ ਸਿਧੀਆਂ ਦਾ ਜਿਕਰ ਆਉਂਦਾ ਹੈ, ਉਹਨਾਂ ਦਾ ਸੰਬੰਧ ਯੋਗ ਮੱਤ ਦੀਆਂ ਰਿਧੀਆਂ ਸਿਧੀਆਂ ਨਾਲ ਨਹੀਂ, ਜਿਹੜੀਆਂ ਸੰਸਾਰੀ ਪਦਾਰਥਾਂ ਤੱਕ ਹੀ ਸੀਮਤ ਹਨ। ਗੁਰਮਤਿ ਤਾਂ ਨਾਮ ਦੀ ਪ੍ਰਾਪਤੀ ਨੂੰ ਹੀ ਸਿੱਧੀ ਮੰਨਦੀ ਹੈ। ਟੀਕਾਕਾਰਾਂ ਨੇ ਹੀ ਇਸ ਭੇਦ ਨੂੰ ਸਮਝਣ ਵਿਚ ਟਪਲਾ ਖਾਧਾ ਹੋਇਆ ਹੈ, ਜੋ ਨਵ ਨਿਧਿ ਨੂੰ 'ਨੌਂ ਨਿਧੀਆਂ' ਮੰਨਦੇ ਹਨ, ਜਦੋਂਕਿ ਇਸਦਾ ਸ਼ਬਦੀ ਅਰਥ 'ਨਵਾਂ ਖਜਾਨਾ' ਹੀ ਬਣੇਗਾ, ਨਹੀਂ ਤਾਂ ਅਰਥਾਂ ਦੇ ਅਨਰਥ ਹੋਏ ਪਏ ਹਨ।"

ਹੁਣ ਕੀ ਕਹਿ ਸਕਦੇ ਹਾਂ ਕਿ ਅਰਥ ਹੋਏ ਹਨ, ਜਾਂ ਅਨਰਥ? ਤੇ ਟਪਲਾ ਕਿਸ ਨੇ ਖਾਧਾ ਹੈ? ਅਸੀਂ ਤਾਂ ਇਹ ਦੇਖ ਸਕਦੇ ਹਾਂ ਕਿ ਭਾਈ ਕਾਨ੍ਹ ਸਿੰਘ ਨੇ ਆਪਣੇ ਮਹਾਨ ਕੋਸ਼ ਵਿਚ ਸੁਖਮਨੀ ਦੀ ਤੁਕ, "ਪ੍ਰਭੁ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ" ਦਾ ਹਵਾਲਾ ਦੇ ਕੇ ਇਸ ਦੇ ਅਰਥ ਦੱਸੇ ਹਨ। ਕਰਾਮਾਤ, ਮੁਕਤੀ, ਸਫਲਤਾ, ਧਨ ਸੰਪਦਾ, ਨੌਂ ਨਿਧੀਆਂ, ਨੌਂ ਖਜਾਨੇ, ਕੁਬੇਰ ਦੇ ਨੌਂ ਰਤਨ ਆਦਿ। ਪਰ ਨਵੇਂ ਖਜਾਨੇ ਦਾ ਇਹਨਾ ਵਿਚ ਕੋਈ ਜ਼ਿਕਰ ਨਹੀਂ।

ਇਕ ਕਹਾਵਤ ਤਾਂ ਸਭ ਨੇ ਸੁਣੀ ਹੀ ਹੈ, 'ਲਿਖੇ ਮੂਸਾ ਪੜ੍ਹੇ ਖੁਦਾ'। ਇਹ ਹੈ ਵੀ ਸੱਚ। ਕਿਉਂਕਿ ਕੁਰਾਨ ਸ਼ਰੀਫ ਵਿਚ ਇਹ ਲਿਖਿਆ ਹੋਇਆ ਹੈ ਕਿ ਕਈ ਆਇਤਾਂ ਦਾ ਅਰਥ ਖੁਦਾ ਤੋਂ ਬਿਨਾ, ਕੋਈ ਵੀ ਨਹੀਂ ਜਾਣਦਾ। ਕਈ ਸੂਰਤਾਂ ਦੇ ਮੁੱਢ ਵਿਚ ਅਲਿਫ, ਲਾਮ, ਮੀਮ ਆਦਿ ਅੱਖਰ ਲਿਖੇ ਮਿਲਦੇ ਹਨ, ਜਿਨਾ ਵਾਰੇ ਕਿਹਾ ਜਾਂਦਾ ਹੈ ਕਿ ਇਹਨਾਂ ਅੱਖਰਾਂ ਦਾ ਮਤਲਬ ਵੀ ਖੁਦਾ ਹੀ ਜਾਣਦਾ ਹੈ।

ਅਜਿਹੀ ਸਥਿਤੀ ਕਿਤੇ ਕਿਤੇ ਬਾਣੀ ਵਿਚ ਵੀ ਉਤਪਨ ਹੋ ਜਾਂਦੀ ਹੈ।

ਜਪੁਜੀ ਦੀ ਤੁਕ ਹੈ, 'ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ।' ਆਮ ਤੌਰ ਤੇ ਸਬਦ 'ਉਤਰੀ' ਨੂੰ ਉਤਰੇ ਪੜ੍ਹ ਜਾਂਦੇ ਹਨ, ਜਿਸ ਨਾਲ ਇਸ ਦਾ ਕਾਲ ਬਦਲ ਜਾਂਦਾ ਹੈ। ਪਰ ਆਪਾਂ ਇਹ ਗਲਤੀ ਨਹੀਂ ਕਰਦੇ। ਅੱਧੀ ਤੁਕ ਦਾ ਸਿਧਾ ਅਰਥ ਬਣਦਾ ਹੈ ਕਿ 'ਭੁਖਿਆਂ ਦੀ ਭੁੱਖ ਨਾ ਲਹੀ ਜਾਂ ਉਤਰੀ।'

ਹੁਣ ਇਸ ਤੋਂ ਅੱਗੇ ਇਹ ਰਹੱਸ ਜਾਨਣ ਲਈ, ਸੁਭਾਵਿਕ ਹੀ ਜਗਿਆਸਾ ਪੈਦਾ ਹੁੰਦੀ ਹੈ ਕਿ ਭੁੱਖ ਕਿਉਂ ਨਾ ਉਤਰੀ? ਉਤਰ ਮਿਲਦਾ ਹੈ 'ਜੇ ਬੰਨਾ ਪੁਰੀਆ ਭਾਰ।' ਪਰ ਲਗਦਾ ਹੈ ਇਸ ਉਤਰ ਨਾਲ ਭੁੱਖ ਤਾਂ ਕੀ, ਪਿਆਸ ਵੀ ਨਹੀਂ ਬੁਝੀ।

ਸ਼ਾਇਦ ਇਸ ਲਈ ਕਿ ਤੁਕ ਦਾ ਪਹਿਲਾ ਹਿਸਾ ਤਾਂ ਭੂਤ ਕਾਲ ਦਾ ਸੀ ਤੇ ਅਗਲਾ ਹਿਸਾ 'ਜੇ ਬੰਨਾ' ਕਹਿਣ ਨਾਲ ਭਵਿੱਖ ਦਾ ਹੋ ਗਿਆ। ਇਸੇ ਤਰ੍ਹਾਂ 'ਭੁਖਿਆਂ' ਬਹੁ–ਵਚਨ ਹੈ ਤੇ ਇਸ ਨਾਲ ਸ਼ਬਦ 'ਬੰਨਣ' ਦਾ ਸਹੀ ਮੇਲ ਹੁੰਦਾ ਹੈ, ਪਰ 'ਬੰਨਾਂ' ਆਉਣ ਨਾਲ ਇਕ ਵਚਨ ਹੋ ਗਿਆ। ਅਤੇ ਇਸ ਤੋਂ ਅਗਲੇ ਸ਼ਬਦ 'ਪੁਰੀਆ' ਅਤੇ 'ਭਾਰ' ਰਹੱਸਵਾਦੀ ਬਣੇ ਬੈਠੇ ਹਨ, ਜੋ ਆਪਣੀ ਬੁੱਕਲ ਖੋਲਣ ਲਈ ਤਿਆਰ ਨਹੀਂ, ਤੇ ਇੰਜ ਡੈਡ ਲਾਕ ਪੈਦਾ ਹੋ ਗਿਆ।

ਲਗਦਾ ਤਾਂ ਇਹ ਹੈ ਕਿ ਭੁੱਖ ਨਾ ਉਤਰਨ ਦਾ ਕੋਈ ਅਜਿਹਾ ਕਾਰਨ ਜਾਂ

ਭੇਤ ਦੱਸਿਆ ਜਾਵੇਗਾ ਜਿਵੇਂ, ਭੋਜਨ ਤਾਂ ਪਰੋਸ ਦਿੱਤਾ ਪਰ ਖਾਣ ਦਾ ਹੁਕਮ ਨਾ ਹੋਵੇ, ਜਾਂ ਖਾਣ ਵਾਲੀਆਂ ਚੀਜਾਂ ਦੇਖਣ ਨੂੰ ਤਾਂ ਸੁੰਦਰ ਹੋਣ, ਪਰ ਸਵਾਦ ਵਿਚ ਖਰਾਬ, ਜਾਂ ਭੋਜਨ ਪੇਟ ਵਿਚ ਪਾਉਣ ਦੀ ਥਾਂ ਪੇਟ ਤੇ ਬੰਨ ਦੇਈਏ, ਜਾਂ ਪੇਟ ਤਾਂ ਭਰ ਗਿਆ, ਪਰ ਅੱਖਾਂ ਨਾ ਰੱਜੀਆਂ ਹੋਣ। ਪਰ ਭਾਈ ਕਾਨ੍ਹ ਸਿੰਘ ਇਸਦਾ ਅਰਥ ਇਸ ਤਰ੍ਹਾਂ ਕਰਕੇ ਦੱਸ ਰਹੇ ਹਨ ਕਿ, "ਜੇ ਸਰੀਰ ਦੇ ਭਰਨ ਜਾਂ ਪੂਰਨ ਕਰਨ ਯੋਗ ਅੰਗਾਂ ਨੂੰ ਭਰਨ ਦੀ ਜ਼ਿੰਮੇਵਾਰੀ ਰੋਕ ਜਾਂ ਬੰਨ ਲਈਏ ਤਾਂ ਵਾਸ਼ਨਾ ਸ਼ਾਂਤ ਨਹੀਂ ਹੁੰਦੀ।"

ਵਾਸ਼ਨਾ ਤਾਂ ਸ਼ਾਂਤ ਨਹੀਂ ਹੁੰਦੀ, ਪਰ ਕੀ ਇਹਨਾਂ ਅਰਥਾਂ ਨਾਲ ਤੁਹਾਡੀ ਜਗਿਆਸਾ ਸ਼ਾਂਤ ਹੋ ਗਈ? ਹੋਰ ਦੇਖੋ, ਕਿੰਨੀ ਸਿਧੀ ਜਿਹੀ ਗੱਲ ਹੈ। "ਭੂਖੇ ਭਗਤਿ ਨ ਕੀਜੈ। ਯਹ ਮਾਲਾ ਅਪਨੀ ਲੀਜੈ।" ਪਰ ਅਰਥ ਕਰਨ ਲਈ 'ਭੂਖੇ' ਸ਼ਬਦ ਨੂੰ ਪਹਿਲਾਂ ਸੰਸਕ੍ਰਿਤ ਦਾ ਬਣਾਓ। ਫੇਰ ਇਸਨੂੰ ਭੂ+ਖੇ ਕਰਕੇ ਦੋ ਹਿਸਿਆਂ ਵਿਚ ਵੰਡੋ। ਏਸੇ ਤਰ੍ਹਾਂ ਸ਼ਬਦ 'ਮਾਲਾ' ਦੀ ਵੀ ਚੀਰ ਫਾੜ ਕਰੋ ਤੇ ਮਾ+ਲਾ ਵਿਚ ਵੰਡੋ। ਹੁਣ ਅਰਥ ਕਰੋ।

ਭੂ=ਪ੍ਰਿਥਵੀ, ਖੇ=ਆਕਾਸ਼, ਜਾਣੀ ਪ੍ਰਿਥਵੀ ਅਤੇ ਆਕਾਸ਼। ਹੁਣ ਭਾਵ-ਅਰਥ ਕਰੋ। 'ਭਾਵ ਪੰਜ ਤੱਤਾਂ ਤੋਂ ਬਣੀ ਦੇਹ।' ਹੁਣ ਮਾਲਾ ਦਾ ਅਰਥ ਕਰੋ।

ਮਾ=ਮਾਇਆ, ਲਾ=ਆਲਿਆ ਜਾਂ ਘਰ। ਹੁਣ ਸਮੁੱਚਾ ਅਰਥ ਕਰੋ।

"ਜੇ ਪੰਜ ਤੱਤਾਂ ਤੋਂ ਬਣੀ ਦੇਹ, ਤੇਰੀ ਭਗਤੀ ਨਾ ਕਰੇ ਤਾਂ ਤੂੰ ਆਪਣਾ ਇਹ ਘਰ ਲੈ ਲੈ।"

ਜਾਣੀ ਸਿੱਧ ਪੱਧਰੇ ਸ਼ਬਦਾਂ ਵਿਚ ਤਾਂ ਗੱਲ ਇਹ ਬਣੀ ਕਿ, "ਭੁਖਿਆਂ ਤੋਂ ਭਗਤੀ ਨੀ ਹੁੰਦੀ। ਆਪਣੀ ਮਾਲਾ ਸਾਂਭ ਲੈ।' ਪਰ ਵਿਦਵਾਨ ਲੋਕ ਇਹ ਕਿਵੇਂ ਸਹਿਨ ਕਰ ਸਕਦੇ ਹਨ ਕਿ ਕੋਈ ਭੁੱਖਾ ਪਿਆਸਾ ਰੱਬ ਤੋਂ ਹੀ ਬਾਗੀ ਹੋ ਜਾਵੇ। ਇਸ ਲਈ ਉਹਨਾਂ ਨੂੰ ਤਾਂ ਇਹੋ ਗੱਲ ਚੰਗੀ ਲਗਦੀ ਹੈ, ਕਿ 'ਜੇ ਮੈਂ ਤੇਰੀ ਭਗਤੀ ਨਹੀਂ ਕਰਦਾ ਤਾਂ ਤੂੰ ਮੇਰੀ ਜਾਨ ਕੱਢ ਲੈ।"

ਅੱਗੇ ਤੁਕ ਹੈ, 'ਜੇ ਤੂੰ ਕਿਸੈ ਨ ਦੇਈ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ।' ਅਰਥ ਕੀਤਾ ਹੈ, 'ਜੇ ਤੂੰ ਕਿਸੇ ਨੂੰ ਕੁੱਝ ਨਾ ਦੇਵੇਂ, ਤਾਂ ਕੀ ਕੋਈ ਤੇਰੇ ਪਾਸ ਕੁਝ ਗਿਰਵੀ ਰੱਖਕੇ ਲੈ ਸਕਦਾ ਹੈ?'

ਕੀ ਪ੍ਰਮਾਤਮਾ ਵਿਆਜੂ ਦੇਣ ਲੈਣ ਦਾ ਕੰਮ ਵੀ ਕਰਦਾ ਹੈ? ਕਿਉਂਕਿ ਤੁਕ ਦੇ ਅਰਥ ਵਿਚਲਾ ਮਿਹਣਾ, ਸ਼ੱਕ ਜਾਂ ਸਵਾਲ ਉਦੋਂ ਹੀ ਕਰਨਾ ਜਾਇਜ ਹੈ, ਜਾਂ ਕੀਤਾ ਜਾ ਸਕਦਾ ਹੈ, ਜਦੋਂ ਪ੍ਰਮਾਤਮਾ ਕਿਸੇ ਸੇਠ ਵਾਂਗ ਕੁਝ ਗਹਿਣੇ ਰੱਖਕੇ, ਦੇਣ ਲੈਣ ਦਾ ਧੰਦਾ ਕਰਦਾ ਹੋਵੇ।

'ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ।' ਜੇਕਰ ਤਿੰਨ ਵਸਤਾਂ ਫਲ ਫਰੂਟ ਜਾਂ ਆਰਤੀ ਵਾਲੇ ਦੀਵੇ ਆਦਿ ਹੁੰਦੇ, ਤਾਂ ਜ਼ਰੂਰ 'ਦੁਨਿਆਵੀ' ਥਾਲ ਵਿਚ ਹੁੰਦੇ। ਪਰ ਇਹ ਵਸਤਾਂ ਭਾਵ ਵਾਚਕ ਹਨ, ਇਸ ਲਈ ਇਹ ਥਾਲ ਗੁਰੂ ਗ੍ਰੰਥ ਸਾਹਿਬ ਦਾ ਪ੍ਰਤੀਕ ਹੈ। ਸੋ 'ਸਤੁ, ਸੰਤੋਖ, ਅਤੇ ਵੀਚਾਰ ਰੂਪੀ ਤਿੰਨ ਵਸਤਾਂ ਇਸ ਵਿਚ ਪਈਆਂ ਹਨ।'

ਪਰ ਸ਼ਬਦ ਵੀਚਾਰ ਨਹੀਂ, 'ਵੀਚਾਰੋ' ਹੈ। ਜਿਸਦਾ ਭਾਵ ਬਣਦਾ ਹੈ ਕਿ ਵੀਚਾਰ ਕਰੋ। ਫੇਰ ਵੀ ਜੇ ਵੀਚਾਰੋ ਨੂੰ ਹੀ 'ਵੀਚਾਰ' ਸਮਝਕੇ ਤੀਸਰੀ ਵਸਤੂ ਕਹਿਣਾ



ਹੈ, ਤਾਂ ਕੀ ਇਹਨਾਂ ਤਿੰਨਾਂ ਵਸਤਾਂ ਵਿਚ ਸਭ ਕੁੱਝ ਸਮਾ ਗਿਆ? ਜਦੋਂ ਕਿ ਅਗਲੀ ਤੁਕ ਵਿਚ 'ਅੰਮ੍ਰਿਤ ਨਾਮ' ਰੂਪੀ ਅਹਿਮ ਵਸਤੂ ਪਈ ਹੈ, ਫਿਰ ਇਸਨੂੰ 'ਵੀਚਾਰੋ' ਦੀ ਥਾਂ ਕਿਉਂ ਨਹੀਂ ਗਿਣਿਆ ਜਾਂਦਾ? ਜੇਕਰ ਇਸਨੂੰ ਵੀ ਗਿਣ ਲਈਏ, ਤਾਂ ਕੀ ਸਾਰੀ ਬਾਣੀ ਵਿਚ ਇਹਨਾਂ ਵਸਤਾਂ ਤੋਂ ਬਿਨਾਂ ਹੋਰ ਕੋਈ ਅਹਿਮ ਵਸਤੂਆਂ ਨਹੀਂ?

ਦੰਡੀ ਸੁਆਮੀ ਰਾਮ ਤੀਰਥ ਜੀ ਨੇ ਗੁਰੂ ਨਾਨਕ ਦੇਵ ਦੇ ਸਲੋਕ 'ਪਵਣੁ ਗੁਰੂ ਪਾਣੀ ਪਿਤਾ' ਵਾਲੀ ਤੁਕ ਦਾ ਅਰਥ ਇਸ ਤਰ੍ਹਾਂ ਕੀਤਾ ਹੈ। 'ਸਾਰੇ ਜੀਵਾਂ ਦਾ ਗੁਰੂ ਈਸ਼ਵਰ ਹੈ।' (ਜਾਣੀ ਪਵਣ ਦਾ ਅਰਥ ਈਸ਼ਵਰ ਕਰ ਲਿਆ) ਅਤੇ ਜਿਹੜਾ 'ਪਾਣੀ ਪਿਤਾ' ਹੈ, ਉਹ ਵੀ ਕਿਸੇ ਖੂਹ, ਟੋਭੇ ਜਾਂ ਨਦੀ ਸਮੁੰਦਰ ਵਾਲਾ ਨਹੀਂ, ਸਗੋਂ ਸੂਰਜ ਦੀਆਂ ਕਿਰਨਾਂ ਨਾਲ ਧਰਤੀ ਤੋਂ ਉਡਕੇ, ਜਿਹੜਾ ਅਕਾਸ਼ ਵਿਚ ਜਾ ਕੇ, ਵਰਖਾ ਦੇ ਰੂਪ ਵਿਚ ਧਰਤੀ ਦੇ ਡਿਗਦਾ ਹੈ, ਉਹ ਪਾਣੀ 'ਪਿਤਾ' ਹੈ। ਅਜਿਹਾ ਕਿਉਂ? ਇਸ ਕਰਕੇ ਕਿ ਯਾਸਕ ਮੁਨੀ, ਅਗਸਤ ਮੁਨੀ ਅਤੇ ਦੀਰਘਤਮਾ ਰਿਸ਼ੀ ਨੇ ਦਯੂ ਲੋਕ (ਅਕਾਸ਼) ਨੂੰ ਪਿਤਾ ਅਤੇ ਧਰਤੀ ਨੂੰ ਮਾਂ ਦੱਸਿਆ ਹੈ।

ਸੋ ਪਾਣੀ ਇਸ ਲਈ ਪਿਤਾ ਨਹੀਂ ਕਿ ਸਾਡੇ ਕਿਸੇ ਗੁਰੂ ਨੇ ਆਖਿਆ ਹੈ, ਸਗੋਂ ਇਸ ਲਈ ਪਿਤਾ ਹੈ, ਕਿ ਰਿਸ਼ੀਆਂ ਨੇ ਵੇਦਾਂ ਵਿਚ ਲਿਖਿਆ ਹੈ, ਜਾਣੀ ਕੰਨ ਸਿਧੇ ਹੱਥ ਨਾਲ ਫੜਨਾ ਠੀਕ ਨਹੀਂ।

ਕਿਸੇ ਵੀ ਅਰਥਾਕਾਰ ਦੇ ਗਿਆਨ ਦੀ ਸੀਮਾਂ ਜਾਂ ਸਮਰੱਥਾ ਤਾਂ ਹੁੰਦੀ ਹੀ ਹੈ, ਪਰ ਕਈ ਵਾਰ ਸਮੱਸਿਆ ਜਾਂ ਸਿਧਾਂਤ ਆਦਿ ਵੀ ਅੜਚਨ ਪੈਦਾ ਕਰ ਦਿੰਦੇ ਹਨ। ਜਿਸ ਤਰ੍ਹਾਂ ਕਿਸੇ ਦੇਵੀ ਜਾਂ ਦੇਵਤੇ ਨੂੰ ਮਾਨਤਾ ਦੇਣੀ ਹੈ ਜਾਂ ਨਾ, ਨਰਕ, ਸੁਰਗ, ਪੁਨਰਜਨਮ, ਆਤਮਾ ਆਦਿ ਬਾਰੇ ਸਿਧਾਂਤਕ ਪੱਖੋਂ ਕਿਸ ਗੱਲ ਦੇ ਹੱਕ ਜਾਂ ਵਿਰੋਧ ਵਿਚ ਖੜ੍ਹਨਾ ਹੈ, ਆਦਿ। ਅਜਿਹੀ ਹਾਲਤ ਵਿਚ ਅਰਥਾਕਾਰ ਕਦੇ ਤਾਂ ਨਿਸ਼ਾਨਾ, ਜਾਣੀ ਅਰਥ, ਪਹਿਲਾਂ ਹੀ ਨਿਸਚਿਤ ਕਰ ਲੈਂਦਾ ਹੈ, ਤੇ ਨਿਸ਼ਾਨੇ ਤੱਕ ਪਹੁੰਚਣ ਦਾ ਰਸਤਾ ਪਿਛੋਂ ਲਭਦਾ ਹੈ, ਤੇ ਕਈ ਵਾਰ ਰਸਤਾ ਪਹਿਲਾਂ ਤਹਿ ਕਰਕੇ ਨਿਸ਼ਾਨੇ ਤੋਂ ਭਟਕ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਸਧਾਰਨ ਪਾਠਕਾਂ ਜਾਂ ਸਰੋਤਿਆਂ ਦੀ ਤਾਂ ਭਾਵੇ ਤਸੱਲੀ ਹੋ ਜਾਂਦੀ ਹੈ, ਪਰੰਤੂ ਗੰਭੀਰ ਪਾਠਕ ਜਾਂ ਚਿੰਤਕ ਲਈ ਪ੍ਰੇਸ਼ਾਨੀ ਪੈਦਾ ਹੋ ਜਾਂਦੀ ਹੈ।

ਤੁਕ ਹੈ, 'ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ।' ਭਾਈ ਕਾਨ੍ਹ ਸਿੰਘ ਨੇ ਅਰਥ ਕੀਤਾ ਹੈ, 'ਜੋ ਸਿੱਖ ਸਮਾਜ ਵਿਚ ਆਇਆ ਹੈ, ਉਹ ਦੁਨੀਆਂ ਦੇ ਸਾਰੇ ਸਮਾਜਾਂ ਦਾ ਮੈਂਬਰ ਹੈ।'

ਅਰਥਾਕਾਰ ਦੀ ਸਮਰੱਥਾ ਤੇ ਤਾਂ ਸ਼ੱਕ ਨਹੀਂ ਕੀਤਾ ਜਾ ਸਕਦਾ ਪਰ ਆਪਣੇ ਦਿਮਾਗ ਦੀ ਸਮਰੱਥਾ ਤੇ ਜ਼ਰੂਰ ਸ਼ੱਕ ਹੋ ਰਿਹਾ ਹੈ, ਕਿ ਇਸ ਅਰਥ ਨੂੰ ਗ੍ਰਹਿਣ ਕਰਨ ਵਿਚ ਉਸ ਨੂੰ ਕਿਉਂ ਔਕੜ ਪੇਸ਼ ਆ ਰਹੀ ਹੈ? ਸ਼ਾਇਦ ਇਸ ਲਈ ਕਿ ਇਹ ਗੱਲ ਉਹ ਬੰਦਾ ਤਾਂ ਕਹਿ ਸਕਦਾ ਹੈ ਜਿਸਨੇ ਆਪਣੇ ਲਈ ਕੋਈ ਧਰਮ ਜਾਂ ਸਮਾਜ ਨਿਸਚਿਤ ਨਾ ਕੀਤਾ ਹੋਵੇ, ਅਤੇ ਸਾਰੇ ਹੀ ਸਮਾਜਾਂ ਨੂੰ ਇਕ ਸਮਾਨ ਅਤੇ ਆਪਣੇ ਹੀ ਸਮਝਦਾ ਹੋਵੇ। ਪਰ ਜਿਸਨੇ ਆਪਣੇ ਲਈ ਇਕ ਧਰਮ ਜਾਂ ਸਮਾਜ ਚੁਣ ਰੱਖਿਆ ਹੈ, ਉਹ ਸਾਰੇ ਸਮਾਜਾਂ ਦਾ ਮੈਂਬਰ ਕਿਵੇਂ ਹੋ ਸਕਦਾ ਹੈ?

ਇਹ ਗੱਲ ਖਿਆਲੀ ਤੌਰ ਤੇ ਹੀ ਆਖੀ ਜਾਂ ਸੋਚੀ ਜਾ ਸਕਦੀ ਹੈ ਕਿ ਜਿਸ

ਨੂੰ ਰੱਬ ਦੀ ਪ੍ਰਾਪਤੀ ਹੋ ਗਈ, ਉਹਦੇ ਲਈ ਸਾਰੇ ਹੀ ਸਮਾਜ ਇਕ ਸਮਾਨ ਹਨ। ਪਰ ਕੀ ਸਿਖ ਸਮਾਜ ਨੂੰ ਰੱਬ ਦੀ ਪ੍ਰਾਪਤੀ ਹੋ ਗਈ? ਇਸ ਤਰ੍ਹਾਂ ਤਾਂ ਸਾਰੇ ਹੀ ਧਰਮਾਂ ਦੇ ਲੋਕ, ਖਾਸ ਕਰਕੇ ਸਾਰੇ ਹੀ ਧਰਮਾਂ ਦੇ ਆਗੂ, ਇਹ ਵੀ ਆਖਦੇ ਰਹਿੰਦੇ ਹਨ, ਕਿ ਸਾਰੇ ਹੀ ਧਰਮ ਇਕ ਸਮਾਨ ਹਨ। ਤਾਂ ਫਿਰ ਅਲੱਗ ਅਲੱਗ ਬਣਾਏ ਹੀ ਕਿਉਂ ਹਨ? ਜੇ ਇਹ ਗੱਲ ਧਰਮਾਂ ਦੇ ਬਣਨ ਪਿਛੋਂ ਸਮਝ ਆਈ ਹੈ ਤਾਂ ਹੁਣ ਮੰਦਿਰ ਢਾਹ ਕੇ ਮਸਜਿਦ ਅਤੇ ਮਸਜਿਦ ਢਾਹ ਕੇ ਮੰਦਰ ਕਿਉਂ ਬਣਾ ਰਹੇ ਹਨ? ਇਸ ਤਰ੍ਹਾਂ ਧਰਮ ਦੇ ਨਾਂ ਤੇ ਵੀ ਝੂਠ ਬੋਲਿਆ ਜਾਂਦਾ ਹੈ। ਝੂਠ ਹੀ ਨਹੀਂ ਦੂਹਰਾ ਝੂਠ। ਕਿਉਂਕਿ ਦੂਜੇ ਪਾਸੇ ਹਰ ਬੰਦਾ ਹਿੱਕ ਠੋਕ ਕੇ ਇਹ ਵੀ ਕਹਿੰਦਾ ਹੈ ਕਿ ਮੇਰਾ ਧਰਮ ਹੀ ਸਭ ਤੋਂ ਚੰਗਾ ਧਰਮ ਹੈ। ਜਿਵੇਂ ਅਸੀਂ ਕਹਿੰਦੇ ਹਾਂ ਕਿ ਸਿਖ ਧਰਮ ਹੀ ਸਭ ਤੋਂ ਚੰਗਾ ਧਰਮ ਹੈ।

ਇਸੇ ਤਰ੍ਹਾਂ ਤੁਕ ਹੈ, 'ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤੱਥੁ। ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ।" ਜਿਸ ਤਰ੍ਹਾਂ ਦੀ ਸਿਧੀ ਅਤੇ ਸਰਲ ਜਿਹੀ ਤੁਕ ਹੈ, ਉਸੇ ਤਰ੍ਹਾਂ ਦੇ ਸਰਲ ਅਤੇ ਭਾਵ ਪੂਰਤ ਅਰਥ ਵੀ ਵਿਦਵਾਨਾ ਨੇ ਕੀਤੇ ਹਨ ਤੇ ਦਿਲ ਨੂੰ ਭਾਉਂਦੇ ਵੀ ਹਨ।

"ਸਤਿਗੁਰੂ ਜੀ ਫਰਮਾਉਂਦੇ ਹਨ, ਪੰਡਿਤ, ਜਾਣੀ ਵਿਦਵਾਨ ਲੋਕ, ਦਹੀ ਰਿੜਕਦੇ ਹਨ ਤੇ ਨਾਮ ਰੂਪੀ ਮੱਖਣ ਪ੍ਰਾਪਤ ਕਰਦੇ ਹਨ। ਪਰ ਦੁਨੀਆਂਦਾਰ ਪਾਣੀ ਵਿਚ ਮਧਾਣੀ ਪਾ ਕੇ ਹੀ ਰਿੜਕੀ ਜਾਂਦੇ ਹਨ, ਜੋ ਨਿਰਾ ਪਾਣੀ ਦਾ ਪਾਣੀ ਹੀ ਰਹਿੰਦਾ ਹੈ। ਇਸ ਤਰ੍ਹਾਂ ਉਹ ਨਾਮ ਦੀ ਪ੍ਰਾਪਤੀ ਤੋਂ ਸਦਾ ਖਾਲੀ ਹੀ ਰਹਿ ਜਾਂਦੇ ਹਨ।"

ਏਥੇ ਨਿਸ਼ਾਨਾ ਪਹਿਲਾਂ ਮਿਥਿਆ ਗਿਆ ਹੈ, ਜੋ ਠੀਕ ਵੀ ਹੈ, ਪਰ ਰਸਤਾ ਉਚਾ ਨੀਵਾਂ ਅਤੇ ਵਿੰਗਾ ਟੇਢਾ ਹੈ। ਤੁਕ ਵਿਚਲੇ ਇਹ ਸ਼ਬਦ ਪੰਡਿਤ, ਵਿਲੋਈਐ, ਦੇਖੀਐ, ਇਹ ਜੱਗ ਏਹਾ ਵੱਥ, ਬੜੀ ਉਲਝਣ ਪੈਦਾ ਕਰ ਰਹੇ ਹਨ। ਦੀਜੈ, ਕੀਜੈ ਵਾਂਗ ਵਿਲੋਈਐ ਦੇ ਅਰਥ 'ਰਿੜਕੀਦੀ' ਜਾਂ 'ਰਿੜਕੀਏ' ਬਣਦੇ ਹਨ, ਪਰ ਅਰਥਾਂ ਵਿਚ ਇਸ ਨੂੰ 'ਰਿੜਕਦੇ' ਲਿਖਕੇ ਵਰਤਿਆ ਗਿਆ ਹੈ।

ਸ਼ਬਦ 'ਰਿੜਕੀਏ' ਆਗਿਆ ਬੋਧਕ ਹੋਣ ਕਰਕੇ, ਓਦੋਂ ਠੀਕ ਹੋਵੇ ਜਦੋਂ ਆਖਿਆ ਜਾਵੇ, 'ਵਿਦਵਾਨ ਲੋਕੋ, ਦਹੀ ਰਿੜਕੀਏ, ਤਾਂ ਕਿ ਮੱਖਣ ਨਿਕਲੇ।' ਪਰ ਜੋ ਪਹਿਲਾਂ ਹੀ ਵਿਦਵਾਨ ਹਨ, ਉਹਨਾਂ ਨੂੰ ਸੰਬੋਧਨ ਕਰਕੇ ਕਹਿਣਾ, ਤੁਸੀਂ ਇੰਜ ਕਰੋ, ਇਹ ਗੱਲ ਸੋਭਾ ਨਹੀਂ ਦਿੰਦੀ। ਇਸ ਨਾਲੋਂ ਅਰਥ ਤਾਂ ਰਿੜਕਦੇ ਕਰਨਾ ਹੀ ਠੀਕ ਲਗਦਾ ਹੈ, ਪਰ ਸ਼ਬਦ ਵਿਲੋਈਐ ਦੀ ਥਾਂ ਵਿਲੋਵੈ ਜਾਂ ਵਿਲੋਈ ਹੋਣ ਨਾਲ ਇਹ ਵੱਧ ਸਾਰਥਕ ਹੁੰਦਾ। ਜੇਕਰ ਪੰਡਿਤ ਨੂੰ ਸੰਬੋਧਨ ਕੀਤਾ ਹੁੰਦਾ ਤਾਂ ਪੰਡਿਤੋ ਜਾਂ ਪੰਡਿਤਾ ਲਿਖਿਆ ਹੁੰਦਾ। ਪੰਡਿਤ ਦੀ ਥਾਂ ਸ਼ਬਦ 'ਜੇਕਰ' ਵਰਤਿਆ ਹੁੰਦਾ ਤਾਂ ਗੱਲ ਕਿੰਨੀ ਸਪਸ਼ਟ ਹੋ ਜਾਣੀ ਸੀ। 'ਜੇਕਰ ਦਹੀ ਵਿਲੋਈਐ ਤਾਂ ਮੱਖਣ ਨਿਕਲਦਾ ਹੈ।' ਤੇ ਫੇਰ ਵਿਲੋਈਐ ਜਾਂ ਪੰਡਿਤ ਦੀ ਉਲਝਣ ਹੀ ਨਾ ਪੈਂਦੀ।

ਇਸ ਤੋਂ ਅਗਲੀ ਤੁਕ ਇਸ ਤਰ੍ਹਾਂ ਦਾ ਭਾਵ ਪ੍ਰਗਟ ਕਰਨ ਵਾਲੀ ਹੋਣੀ ਚਾਹੀਦੀ ਹੈ, ਜਿਸ ਤੋਂ ਗੱਲ ਇਸ ਤਰ੍ਹਾਂ ਦੀ ਬਣੇ ਕਿ 'ਪਾਣੀ ਰਿੜਕਣ ਨਾਲ ਕੁੱਝ ਨਹੀਂ ਨਿਕਲਦਾ ਜਾਂ ਨਿਕਲਣਾ।' ਪਰ ਤੁਕ ਹੈ 'ਜਲੁ ਮਥੀਐ, ਜਲ ਦੇਖੀਐ ਭਾਈ।' ਏਥੇ ਦੇਖੀਐ ਸ਼ਬਦ ਦਾ ਆਉਣਾ ਕਿੰਨਾਂ ਕੁ ਸਾਰਥਕ ਲਗਦਾ ਹੈ? ਇਸ ਨਾਲੋਂ ਜੇ 'ਜਲ ਮਥਿਆਂ ਜਲ ਹੀ ਰਹੇ' ਆਦਿ ਸ਼ਬਦ ਵਰਤੇ ਹੁੰਦੇ ਤਾਂ ਕੀ ਜਿਆਦਾ ਸਪਸ਼ਟਤਾ



ਨਾ ਆਉਂਦੀ?

ਇਹ ਵੀ ਸੰਭਵ ਹੈ ਕਿ ਮੇਰੇ ਵਲੋਂ, ਉਦਾਹਰਨ ਦੇ ਤੌਰ ਤੇ ਸੁਝਾਏ ਗਏ ਸ਼ਬਦਾਂ ਕਰਕੇ ਕੋਈ ਬਾਣੀ ਦੀ ਤੁਕ ਬਦਲਣ ਦਾ ਦੋਸ਼ ਲਾ ਦੇਵੇ। ਪਰ ਇਹ ਸ਼ਬਦ ਸੁਝਾਅ ਮਾਤਰ ਹਨ, ਜੋ ਇਸ ਲਈ ਦੇਣੇ ਜ਼ਰੂਰੀ ਸਮਝੇ ਕਿ ਕਈ ਇਹ ਕਹਿਣਗੇ ਕਿ ਜੇ ਇਹ ਸ਼ਬਦ ਠੀਕ ਨਹੀਂ ਤਾਂ ਹੋਰ ਕਿਹੜੇ ਸ਼ਬਦ ਠੀਕ ਹੁੰਦੇ?

ਤੁਕ ਦੇ ਆਖਰੀ ਸ਼ਬਦ 'ਇਹ ਜਗ ਏਹਾ ਵੱਥ' ਤੋਂ ਭਾਵ ਹੈ 'ਇਹ ਦੁਨੀਆਂ ਅਜਿਹੀ ਵਸਤੂ ਹੈ।' ਪਰ ਇਸ ਦਾ ਪਹਿਲੀਆਂ ਗੱਲਾਂ ਨਾਲ ਕੋਈ ਸਬੰਧ ਨਹੀਂ ਜੁੜ ਰਿਹਾ। ਦੁਨੀਆਂ ਕੇਹੀ ਵਸਤੂ ਹੈ? ਦਹੀਂ ਵਰਗੀ ਰਿੜਕਣ ਵਰਗੀ, ਮੱਖਣ ਜਾਂ ਪਾਣੀ ਵਰਗੀ, ਜਾਂ ਸਾਰੀਆਂ ਚੀਜਾਂ ਵਰਗੀ। ਕੁੱਝ ਵੀ ਗੱਲ ਨਹੀਂ ਬਣ ਰਹੀ।

ਅਕਸਰ ਥੋੜੇ ਥੋੜੇ ਸਮੇ ਬਾਅਦ ਇਹ ਸ਼ੰਕਾ ਸਿਰ ਚੁਕਦੀ ਰਹਿੰਦੀ ਹੈ ਕਿ ਦਸ਼ਮੇਸ਼ ਨੇ ਦੁਰਗਾ, ਕਾਲਿਕਾ, ਚੰਡੀ, ਭਗਉਤੀ ਜਾਂ ਦੇਵੀ ਦੀ ਉਪਾਸਨਾ ਕੀਤੀ ਸੀ। ਤੇ ਓਨੀ ਹੀ ਵਾਰ ਇਸ ਦਾ ਖੰਡਨ ਵੀ ਕੀਤਾ ਜਾਂਦਾ ਹੈ। ਸ਼ਾਇਦ ਖੰਡਨ ਤਸੱਲੀਬਖਸ਼ ਨਹੀਂ ਹੁੰਦਾ, ਇਸ ਲਈ ਗੱਲ ਦੁਬਾਰਾ ਚੱਲ ਪੈਂਦੀ ਹੈ। ਕੁਝ ਵੀ ਹੋਵੇ, ਅੱਗ ਤੋਂ ਬਿਨਾਂ ਧੂੰਆਂ ਨਹੀਂ ਨਿਕਲਦਾ।

ਸ਼ੰਕਾ ਕਿਤੇ ਇਕ ਦੋ ਥਾਵਾਂ ਤੇ ਹੋਵੇ, ਤਾਂ ਗੋਲ ਮੋਲ ਉਤਰ ਦੇ ਕੇ ਵੀ ਉਸ ਦੀ ਨਵਿਰਤੀ ਕੀਤੀ ਜਾ ਸਕਦੀ ਹੈ। ਜਿਵੇਂ ਕਿਸੇ ਸ਼ਬਦ ਦੇ ਮਿਲਦੇ ਜੁਲਦੇ ਹੋਰ ਕਈ ਅਰਥ ਨਿਕਲਦੇ ਹੋਣ ਤਾਂ ਉਹਨਾਂ ਚੋਂ ਆਪਣੀ ਮਰਜੀ ਦਾ ਸ਼ਬਦ ਵਰਤ ਕੇ ਅਜਿਹਾ ਕਰਨਾ ਵੀ ਆਸਾਨ ਹੈ। ਜਿਦਾਂ ਈਸਰ ਨੂੰ ਚਾਹੋ ਤਾਂ ਈਸ਼ਵਰ ਕਹਿਕੇ ਪ੍ਰਮਾਤਮਾ ਬਣਾ ਲਵੋ ਤੇ ਚਾਹੇ ਸ਼ਿਵ ਕਹਿਕੇ ਦੇਵਤਾ ਮੰਨ ਲਵੋ।

ਪਰ ਕਈ ਵਾਰ ਅਜਿਹੇ ਸ਼ਬਦ ਵੀ ਮਿਲਦੇ ਹਨ, ਜਿਨ੍ਹਾਂ ਨੂੰ ਕਿਸੇ ਹੋਰ ਭਾਸ਼ਾ ਦੇ ਮੰਨਕੇ, ਲੋੜੀਂਦੇ ਅਰਥ ਕੱਢ ਲਏ ਜਾਂਦੇ ਹਨ। ਤੇ ਕਈ ਵਾਰ ਸਮੱਸਿਆ ਏਥੋਂ ਤਕ ਪਹੁੰਚ ਜਾਂਦੀ ਹੈ ਕਿ ਕਿਸੇ ਕੋਸ਼ ਵਿਚ ਲੋੜੀਂਦਾ ਸ਼ਬਦ ਮਿਲਦਾ ਹੀ ਨਹੀਂ ਤਾਂ ਫੇਰ ਭਾਈ ਕਾਨ੍ਹ ਸਿੰਘ ਵਾਂਗ, ਉਸਦੇ ਨੇੜੇ ਤੇੜੇ ਦਾ ਕੋਈ ਸ਼ਬਦ, ਅਰਥਾਂ ਵਿਚ ਪਾ ਦਿੱਤਾ ਜਾਂਦਾ ਹੈ, ਭਾਵੇਂ ਉਹ ਸ਼ਬਦ ਉਸ ਅਰਥ ਵਿਚ ਹੋਰ ਕਿਤੇ ਵੀ ਨਾਂ ਵਰਤਿਆ ਜਾਂਦਾ ਹੋਵੇ ਤੇ ਬਿਲਕੁਲ ਉਲਟੇ ਸੁਭਾਅ ਦਾ ਕਿਉਂ ਨਾ ਹੋਵੇ।

ਪਰ ਜਦੋਂ ਸ਼ੰਕਾਵਾਂ ਇਕ ਦੋ ਨਹੀਂ ਸਗੋਂ ਅਨੇਕਾਂ ਹੋਣ ਤਾਂ ਇਹ ਗੱਲ ਆਪਣੇ ਆਪ ਵਿਚ ਵੀ ਇਕ ਵੱਡੀ ਸ਼ੰਕਾ ਬਣ ਜਾਂਦੀ ਹੈ। ਸ਼ਾਇਦ ਏਦਾਂ ਦੀ ਹੀ ਕਿਸੇ ਗੱਲ ਤੋਂ ਬੀਬੀ ਉਪਕਾਰ ਕੌਰ ਨੇ ਗੁਰਮਤਿ ਪ੍ਰਕਾਸ਼ 1999 ਦੇ ਅੰਕ ਵਿਚ ਲਿਖਿਆ ਹੈ, "ਕੁਝ ਲੋਕ ਭੁਲੇਖੇ ਵਿਚ ਪੈ ਜਾਂਦੇ ਹਨ ਕਿ ਗੁਰੂ ਗੋਬਿੰਦ ਸਿੰਘ ਦੇਵੀ ਦੇ ਉਪਾਸ਼ਕ ਸਨ, ਜਦੋਂ ਕਿ ਉਹ ਅਕਾਲ ਪੁਰਖ ਦੀ ਉਸ ਸ਼ਕਤੀ ਨੂੰ ਮੰਨਦੇ ਸਨ ਜਿਹੜੀ ਉਸਤੋਂ ਪ੍ਰਕਾਸ਼ਮਾਨ ਹੁੰਦੀ ਹੈ, ਅਤੇ ਅੱਗੋਂ ਗੁਰੂ ਜੀ ਨੇ ਖੜਗ ਨੂੰ ਇਸ ਸ਼ਕਤੀ ਦਾ ਪ੍ਰਤੀਕ ਮੰਨਿਆ ਹੈ।"

ਸ਼ੰਕਾ ਨਵਿਰਤੀ ਹੋਣ ਤੋਂ ਪਹਿਲਾਂ ਬੀਬੀ ਜੀ ਦੇ ਇਸ ਕਥਨ ਨਾਲ ਇਕ ਹੋਰ ਸ਼ੰਕਾ ਪੈਦਾ ਹੋ ਗਈ ਕਿ ਅਕਾਲ ਪੁਰਖ ਨਾਲੋਂ ਅਲੱਗ ਕੋਈ ਹੋਰ ਸ਼ਕਤੀ ਵੀ ਹੈ ਜਿਹੜੀ ਉਸ ਤੋਂ ਪ੍ਰਕਾਸ਼ਮਾਨ ਹੁੰਦੀ ਹੈ, ਅਤੇ ਖੜਗ ਉਸ ਦਾ ਪ੍ਰਤੀਕ ਹੈ। ਇਹ ਤਾਂ ਫਿਰ ਇਸ ਤਰ੍ਹਾਂ ਹੋ ਗਿਆ ਜਿਵੇਂ ਕਿਸੇ ਪ੍ਰਧਾਨ ਮੰਤਰੀ ਦੀ ਪਤਨੀ ਉਸਦੇ ਅਧਿਕਾਰਾਂ ਦੀ

ਵਰਤੋਂ ਕਰਕੇ, ਆਪਣਾ ਹੁਕਮ ਚਲਾਉਂਦੀ ਹੋਵੇ, ਤੇ ਕੋਈ ਖੂੰਡੀ, ਛਤਰੀ ਜਾਂ ਐਨਕ ਆਦਿ ਉਸ ਸ਼ਕਤੀ ਦਾ ਪ੍ਰਤੀਕ ਹੋਵੇ, ਅਤੇ ਜੇ ਕਿਧਰੇ ਕੁਝ ਗਲਤ ਹੋ ਜਾਵੇ ਤਾਂ ਉਸ ਸ਼ਕਤੀ ਜਾਂ ਪ੍ਰਤੀਕ ਦੇ ਜਿੰਮੇ ਲਾ ਦਿੱਤਾ ਜਾਵੇ।

ਅੱਗੇ ਲਿਖਦੇ ਹਨ, 'ਗੁਰੂ ਜੀ ਲਈ ਤਲਵਾਰ ਸਭ ਕੁਝ ਹੈ, ਕਿਉਂਕਿ ਇਹ ਜਿਤ ਦੀ ਪ੍ਰਤੀਕ ਹੈ। ਇਸੇ ਤਰ੍ਹਾਂ ਚੰਡੀ ਸ਼ਕਤੀ ਦੀ ਪ੍ਰਤੀਕ ਹੈ, ਜੋ ਸਰਵ ਸ਼ਕਤੀਮਾਨ ਪ੍ਰਮਾਤਮਾਂ ਦੀ ਸ਼ਕਤੀ ਹੈ ਅਤੇ ਇਸ ਨੂੰ ਦੇਵੀ ਕਹਿਣਾ ਗਲਤ ਹੈ। ਚੰਡੀ ਦੀ ਵਾਰ ਨੂੰ ਵਾਰ ਸ੍ਰੀ ਭਗਉਤੀ ਜੀ ਕੀ ਆਖਿਆ ਜਾਂਦਾ ਹੈ।"

'ਗੁਰੂ ਜੀ ਲਈ ਤਲਵਾਰ ਹੀ ਸਭ ਕੁੱਝ ਹੈ,' ਵਾਲੀ ਏਨੀ ਵੱਡੀ ਲੱਭਤ ਜਾਂ ਕਥਨ ਕਰਨ ਦਾ ਅਧਿਕਾਰ, ਸ਼ਾਇਦ ਬੀਬੀ ਉਪਕਾਰ ਕੌਰ ਕੋਲ ਹੀ ਹੈ। ਪਰ ਉਹਨਾਂ ਨੇ ਇਹ ਧਿਆਨ ਨਹੀਂ ਰੱਖਿਆ ਕਿ ਇਸ 'ਸਭ ਕੁਝ' ਵਿਚ ਤਾਂ ਭਗਤੀ, ਸਾਧਨਾ, ਅਰਾਧਨਾ, ਪਰਿਵਾਰ, ਲੋਕ, ਪਰਲੋਕ, ਆਤਮਾ, ਪ੍ਰਮਾਤਮਾ ਤੱਕ ਸਭ ਕੁਝ ਹੀ ਆ ਜਾਂਦਾ ਹੈ। ਕੀ ਇਹ ਗੱਲ ਮੰਨਣਯੋਗ ਹੈ?

ਤਲਵਾਰ ਹੀ ਸਭ ਕੁਝ ਕਿਉਂ ਹੈ, ਇਸ ਦਾ ਕਾਰਨ ਇਹ ਦੱਸਿਆ ਹੈ ਕਿ ਇਹ ਜਿੱਤ ਦੀ ਪ੍ਰਤੀਕ ਹੈ। ਪਹਿਲੀ ਗੱਲ ਤਾਂ ਇਹ ਕਿ ਪੱਕੀ ਜਿੱਤ ਕਦੋਂ ਤੇ ਕਿਸਦੀ ਹੁੰਦੀ ਹੈ? ਤੇ ਜਦੋਂ ਹਾਰ ਹੋ ਜਾਵੇ ਤਾਂ ਕੀ ਪ੍ਰਤੀਕ ਬਦਲ ਜਾਵੇਗਾ? ਦੂਸਰੀ ਇਹ ਕਿ ਕਿਸੇ ਇਕ ਸਮੇਂ ਦੇ ਹਥਿਆਰ ਨੂੰ ਸਦੀਵੀ, ਸਰਵ ਕਾਲਿਕ ਅਤੇ ਸਰਵ ਸ਼ਕਤੀਮਾਨ ਮੰਨ ਲੈਣਾ ਕਿੰਨਾ ਕੁ ਜਾਇਜ ਹੈ? ਅੱਜ ਗੋਲ਼ੇ, ਤੋਪਾਂ, ਰਾਕਟ ਤੇ ਮਿਜਾਈਲ ਬਣ ਗਏ ਹਨ, ਤਾਂ ਕੀ ਅਜੇ ਵੀ ਤਲਵਾਰ ਹੀ ਸਭ ਕੁਝ ਹੈ? ਉਂਜ ਤਾਂ ਇਸੇ ਗੱਲ ਨੂੰ ਜਿਥੋਂ ਤਕ ਮਰਜੀ ਵਧਾ ਲਵੋ, ਪਰ ਦੇਖਣ ਵਾਲੀ ਗੱਲ ਤਾਂ ਇਹ ਹੈ ਕਿ ਅਜਿਹੇ ਵਿਵਾਦ, ਇਸ ਗੱਲ ਤੋਂ ਪੈਦਾ ਹੁੰਦੇ ਹਨ, ਕਿ ਅਸੀਂ ਤੱਥਾਂ ਜਾਂ ਅਸਲੀਅਤ ਨੂੰ ਮੰਨਣ ਦੀ ਬਜਾਇ ਸ਼ਬਦਾਂ ਦੇ ਹੇਰ ਫੇਰ ਨਾਲ ਇਹ ਗੱਲ ਕਹਿਣ ਤੇ ਜੋਰ ਲਾਈ ਰਖਦੇ ਹਾਂ ਕਿ ਗੁਰੂ ਜੀ ਦੇਵੀ ਪੂਜਕ ਨਹੀਂ ਸਨ।

'ਚੰਡੀ' ਦੀ ਗੱਲ ਕਰਨ ਤੋਂ ਪਹਿਲਾਂ ਚੰਡੀ ਦੀ ਵਾਰ ਚੋਂ ਕੁੱਝ ਤੁਕਾਂ ਦੇਖੋ।

'ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੈਸਾਰੁ ਉਪਾਇਆ।'
ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤ ਦਾ ਖੇਲ ਰਚਾਇ ਬਣਾਇਆ।
ਤੈ ਹੀ ਦੁਰਗਾ ਸਾਜ ਕੈ ਦੈਤਾ ਦਾ ਨਾਸ ਕਰਾਇਆ।

ਇਸ ਵਿਚ ਗੁਰੂ ਜੀ ਨੇ ਦੱਸਿਆ ਹੈ ਕਿ ਜਿਸ ਸ਼ਕਤੀ ਨੇ ਸੰਸਾਰ ਦੀ ਰਚਨਾ ਕੀਤੀ ਹੈ, ਉਸਨੇ ਸਭ ਤੋਂ ਪਹਿਲਾਂ ਖੰਡਾ ਸਾਜਿਆ, ਅਤੇ ਫੇਰ ਤਿੰਨ ਦੇਵਤੇ ਸਾਜੇ, ਤੇ ਉਸਨੇ ਹੀ ਪਿਛੋਂ ਦੁਰਗਾ ਸਾਜ ਕੇ ਦੈਤਾਂ ਦਾ ਨਾਸ ਕਰਾਇਆ।

ਪਹਿਲਾਂ ਵਾਲੇ ਧਰਮਾਂ ਅਨੁਸਾਰ ਦੁਨੀਆਂ ਦੀ ਸਾਜਨਾ ਵਰਜਿਤ ਸੇਬ ਖਾਣ ਨਾਲ ਜਾਂ ਕੁਨ ਫੁਨ ਕਹਿਕੇ, ਜਾਂ ਛੇ ਦਿਨਾਂ ਦੀ ਖਾਸੀ ਮਿਹਨਤ ਨਾਲ ਕੀਤੀ ਦੱਸੀ ਗਈ ਹੈ। ਸਿੱਖ ਫਲਸਫੇ ਅਨੁਸਾਰ ਗੁਰੂ ਸਾਹਿਬ ਨੇ ਸਭ ਤੋਂ ਪਹਿਲਾਂ ਖੰਡਾ ਸਾਜਣ ਦੀ ਗੱਲ ਤਾਂ ਕਹੀ ਹੈ, ਪਰ ਅੱਗੋਂ ਖੰਡੇ ਤੋਂ ਦੁਨੀਆ ਦਾ ਪਸਾਰਾ ਹੋਣ ਵਾਰੇ ਕੁਝ ਨਹੀਂ ਕਿਹਾ। ਪਰ ਕੀ ਗੁਰੂ ਸਾਹਿਬ ਦੀ ਖੰਡੇ ਤੋਂ ਮੁਰਾਦ, ਸਾਡੇ ਧਾਰਮਿਕ ਚਿੰਨ੍ਹ ਤੋਂ ਹੈ ਜਾਂ ਕੁਝ ਹੋਰ? ਜੇਕਰ ਏਹੋ ਹੈ ਤਾਂ ਇਹ ਵੀ ਦੂਸਰੇ ਧਰਮਾਂ ਵਾਲਿਆਂ ਵਾਂਗ, ਗੈਰ ਭਰੋਸੇਮੰਦ ਦਾਅਵਾ ਹੈ ਜੋ ਉਹਨਾ ਦੀ ਹੀ ਰੀਸ ਨਾਲ ਕੀਤਾ ਗਿਆ ਲਗਦਾ ਹੈ।



ਜੇਕਰ ਖੰਡਾ ਦੂਸਰੇ ਅਰਥਾਂ ਵਾਲਾ ਹੈ, ਤਾਂ ਇਸ ਦਾ ਇਕ ਅਰਥ ਖੜਗ ਵੀ ਹੈ, ਜਿਸ ਤੋਂ ਅੱਗੇ ਮਹਾਂਕਾਲ, ਜਗਤ ਵਿਨਾਸ਼ਕ ਆਦਿ ਅਨੇਕਾਂ ਅਰਥ ਦੱਸੇ ਹਨ। ਜਾਂ 'ਸ਼ਕਤੀ' ਹੈ ਤਾਂ ਉਸ ਤੋਂ ਅੱਗੇ ਫੇਰ ਅਨੇਕਾਂ ਅਰਥ ਹਨ। ਜਾਂ 'ਖੰਡ ਰਚਣ ਵਾਲੀ ਮਾਇਆ' ਹੈ, ਜਿਸ ਦੇ ਨਾਲ ਭਾਈ ਕਾਨ੍ਹ ਸਿੰਘ ਨੇ ਖੰਡੇ ਵਾਲੀ ਤੁਕ ਦਾ ਹਵਾਲਾ ਵੀ ਦਿੱਤਾ ਹੈ, ਜਿਸ ਤੋਂ ਪਤਾ ਲਗਦਾ ਹੈ ਕਿ ਇਹ ਅਰਥ ਸਹੀ ਮੰਨੇ ਗਏ ਹਨ। ਪਰ ਜਗਿਆਸਾ ਪੈਦਾ ਹੁੰਦੀ ਹੈ ਕਿ ਜੇਕਰ ਇਸ ਨੂੰ ਸ਼ਕਤੀ, ਮਾਇਆ, ਮਹਾਂਕਾਲ ਮਹਾਂਦੇਵ ਆਦਿ ਕਹਿਕੇ ਪ੍ਰਮਾਤਮਾ ਤਕ ਹੀ ਲੈ ਜਾਣਾ ਹੈ, ਤਾਂ ਫੇਰ ਖੰਡਾ, ਭਗਉਤੀ, ਮਾਈ, ਦੁਰਗਾ ਕਾਲਿਕਾ ਆਦਿ ਕਹਿਕੇ ਚੱਕਰ ਵਿਚ ਪਾਉਣ ਦੀ ਕੀ ਲੋੜ ਹੈ?

ਖੈਰ ਜਿਵੇਂ ਕਿਵੇਂ ਖੰਡੇ ਦੇ ਅਰਥ ਅਸੀ ਖੰਡ ਰਚਣ ਵਾਲੀ ਮਾਇਆ ਮੰਨ ਲੈਂਦੇ ਹਾਂ, ਜੋ ਪ੍ਰਭੂ ਦੀ ਸ਼ਕਤੀ ਹੀ ਹੈ। ਤਾਂ ਫਿਰ ਪ੍ਰਭੂ ਨੇ ਪ੍ਰਿਥਮੈ ਖੰਡਾ, ਜਾਣੀ ਮਾਇਆ, ਜਾਣੀ ਆਪਣੀ ਸ਼ਕਤੀ ਦੀ ਰਚਨਾ ਕੀਤੀ। ਭਾਵ ਪ੍ਰਭੂ ਆਪ ਤਾਂ ਸੀ ਪਰ ਉਸ ਕੋਲ ਕੋਈ ਸ਼ਕਤੀ ਨਹੀਂ ਸੀ। ਤਾਂ ਫੇਰ ਇਹ ਸ਼ਕਤੀ ਬਾਹਰੋਂ ਕਿਸੇ ਹੋਰ ਵੱਡੇ ਪ੍ਰਭੂ ਤੋਂ ਮਿਲੀ ਹੋਵੇਗੀ ਅਤੇ ਹੋ ਸਕਦੈ ਉਸ ਪ੍ਰਭੂ ਨੇ ਅੱਗੋਂ ਕਿਸੇ ਹੋਰ ਤੋਂ ਸਿਫਾਰਸ਼ ਨਾਲ ਜਾਂ ਉਧਾਰ ਸੁਧਾਰ ਲੈ ਕੇ ਦਿਤੀ ਹੋਵੇ। ਤੇ ਏਦਾਂ ਅਗਲੇ ਪ੍ਰਭੂਆਂ ਨੂੰ ਲਭਦਿਆਂ ਲਭਦਿਆਂ ਕਹਾਣੀ ਬਹੁਤ ਲੰਬੀ ਹੋ ਜਾਵੇਗੀ।

ਤੇ ਇਸ ਤਰ੍ਹਾਂ ਹਸਤੀ ਨਾਲੋਂ ਉਸ ਦੀ ਸ਼ਕਤੀ ਨੂੰ ਵੱਖ ਕਰਕੇ, ਇਸ ਸ਼ਕਤੀ ਨੂੰ ਅਨੇਕਾਂ ਥਾਵਾਂ ਤੇ ਚੋਰ ਮੋਰੀ ਦੇ ਤੌਰ ਤੇ ਵਰਤਿਆ ਜਾਂਦਾ ਹੈ। ਗੁਰੂ ਜੀ ਨੂੰ ਦੇਵੀ ਪੂਜਕ ਦੱਸਣ ਵਾਲੀਆਂ ਅਨੇਕਾਂ ਤੁਕਾਂ ਹਨ, ਜਿਵੇਂ ਕਿ ਬਚਿੱਤਰ ਨਾਟਕ ਵਿਚ ਉਹਨਾਂ ਦਾ ਆਪਣਾ ਕਥਨ ਹੈ, 'ਮਹਾਕਾਲ ਕਾਲਿਕਾ ਅਰਾਧੀ।' ਬੜੀ ਸਪਸ਼ਟ ਤੁਕ ਅਤੇ ਸਪਸ਼ਟ ਅਰਥ ਹਨ। ਓਨੀ ਹੀ ਸਪਸ਼ਟ ਇਹ ਤੁਕ ਵੀ ਹੈ, 'ਕਿਸਨ ਬਿਸਨ ਕਬਹੂੰ ਨਾ ਧਿਆਊ'। ਏਥੇ ਸਵਾਲ ਤਾਂ ਇਹ ਪੈਦਾ ਹੁੰਦਾ ਹੈ ਕਿ ਇਹ ਆਪਾ ਵਿਰੋਧੀ ਕਥਨ ਕਿਉਂ ਕੀਤੇ ਗਏ? ਪਰ ਮੂਲ ਮਸਲੇ ਨੂੰ ਛੱਡਕੇ, ਤੁਕ ਦੇ ਅਰਥਾਂ ਨੂੰ ਮਰੋੜੀ ਦਿਤੀ ਜਾਂਦੀ ਹੈ।

ਮਹਾਂਕਾਲ ਦਾ ਇਕ ਅਰਥ ਹੈ 'ਲੰਬਾ ਸਮਾਂ' ਅਤੇ ਕਾਲਿਕਾ ਦਾ ਅਰਥ 'ਕਾਲੀ ਦੇਵੀ' ਅਤੇ ਇਹਨਾਂ ਦੇ ਚੋਰ ਮੋਰੀ ਵਾਲੇ ਅਰਥ ਇਹ ਵੀ ਦੱਸੇ ਹਨ, 'ਕਾਲ ਦਾ ਵੀ ਕਾਲ ਕਰਨ ਵਾਲਾ' ਅਤੇ 'ਕਾਲ ਭਗਵਾਨ ਦੀ ਸੰਹਾਰ ਸ਼ਕਤੀ।' ਇਸ ਤਰ੍ਹਾਂ ਸਿੱਧੇ ਅਰਥ ਬਣਦੇ ਹਨ, 'ਲੰਬੇ ਸਮੇਂ ਤਕ ਕਾਲੀ ਦੇਵੀ ਦੀ ਅਰਾਧਨਾ ਕੀਤੀ, ਪਰ ਮਰੋੜੀ ਦੇ ਕੇ ਕੀਤੇ ਜਾਂਦੇ ਹਨ, 'ਕਾਲ ਭਗਵਾਨ ਦੀ ਸੰਹਾਰ ਸ਼ਕਤੀ ਦੀ ਅਰਾਧਨਾ ਕੀਤੀ।'

ਏਥੇ ਸਿਆਣਿਆਂ ਦੀ ਇਸ ਗੱਲ ਨੂੰ ਧਿਆਨ ਵਿਚ ਨਹੀਂ ਰੱਖਿਆ ਗਿਆ ਕਿ ਇਕ ਝੂਠ ਨੂੰ ਛੁਪਾਉਣ ਲਈ ਇਕ ਹੋਰ ਝੂਠ ਬੋਲਣਾ ਪੈਂਦਾ ਹੈ। ਇਵੇਂ ਹੀ ਦੇਵੀ ਪੂਜਾ ਤੋਂ ਬਚਾਉਣ ਲਈ, ਗੁਰੂ ਸਾਹਿਬ ਤੋਂ ਭਗਵਾਨ ਦੀ ਪੂਜਾ ਦੀ ਥਾਂ ਕਾਲ ਭਗਵਾਨ ਦੀ ਪੂਜਾ ਕਰਵਾ ਦਿਤੀ ਅਤੇ ਇਸ ਤਰ੍ਹਾਂ ਆਪੇ ਹੀ ਭਗਵਾਨ ਵੀ ਇਕ ਦੀ ਥਾਂ ਦੋ ਸਾਬਤ ਹੋ ਗਏ ਅਤੇ ਇਸਤੋਂ ਅੱਗੇ ਕਾਲ ਭਗਵਾਨ ਦੀ ਸ਼ਕਤੀ ਵੀ ਕਾਲ ਭਗਵਾਨ ਤੋਂ ਅੱਡ ਸਾਬਤ ਹੁੰਦੀ ਹੈ। ਪਰ ਇਹ ਗੱਲਾਂ ਕੌਣ ਪੁੱਛੇ?

ਕਿੰਨੇ ਸੌਖੇ ਤੇ ਸਪਸ਼ਟ ਸ਼ਬਦਾਂ ਵਿਚ ਲਿਖਿਆ ਹੈ,

'ਸਰਬ ਕਾਲ ਹੈ ਪਿਤਾ ਅਪਾਰਾ,

ਦੇਬਿ ਕਾਲਿਕਾ ਮਾਤ ਹਮਾਰਾ।'

ਜਾਣੀ ਅਕਾਲ ਪੁਰਖ ਮੇਰਾ ਪਿਤਾ ਹੈ, ਅਤੇ ਕਾਲਿਕਾ ਦੇਵੀ ਮੇਰੀ ਮਾਤਾ ਹੈ। ਪਰ ਅਰਥਾ ਕਾਰ ਆਪਣੀ ਵਿਦਵਤਾ ਦਿਖਾਉਣ ਲਈ ਅਰਥ ਇਸ ਤਰ੍ਹਾਂ ਕਰਦੇ ਹਨ, 'ਸਭ ਦਾ ਕਾਲ ਕਰਨ ਵਾਲਾ ਮੇਰਾ ਪਿਤਾ ਹੈ ਅਤੇ ਉਸਦੀ ਸ਼ਕਤੀ ਮੇਰੀ ਮਾਤਾ ਹੈ।' ਭਲਾ ਜੇ ਗੁਰੂ ਸਾਹਿਬ ਦੀ ਇਹੋ ਕਹਿਣ ਦੀ ਮਨਸ਼ਾ ਹੁੰਦੀ ਤਾਂ ਕੀ ਉਹਨਾ ਕੋਲ ਸ਼ਬਦਾਂ ਦਾ ਕਾਲ ਪੈ ਗਿਆ ਸੀ? ਕੀ ਉਹਨਾਂ ਨੂੰ ਇਹ ਨਾ ਸੁਝਦੀ ਕਿ ਦੇਬਿ ਕਾਲਿਕਾ ਕਹਿਣ ਨਾਲ ਲੋਕ ਦੁਚਿੱਤੀ ਵਿਚ ਪੈ ਸਕਦੇ ਹਨ। ਜੇ ਕਹਿਣਾ ਵੀ ਹੁੰਦਾ ਤਾਂ ਕੁੱਝ ਇਸ ਤਰ੍ਹਾਂ ਦੇ ਸ਼ਬਦਾਂ ਵਿਚ ਆਖਿਆ ਹੁੰਦਾ ਕਿ 'ਸਰਬਕਾਲ ਮੋਰੋ ਮਾਤ ਪਿਤਾ' ਜਾਂ 'ਮਾਤ ਪਿਤਾ ਮੋਰੋ ਸਰਬ ਕਾਲਾ' ਆਦਿ। ਇਸ ਨਾਲ ਮਾਤਾ ਅਤੇ ਪਿਤਾ ਦੋਵੇਂ ਇਕੋ ਅਕਾਲ ਪੁਰਖ ਵਿਚੋਂ ਲੱਭ ਜਾਂਦੇ। ਪਰ ਅਕਾਲ ਪੁਰਖ ਦੀ ਸ਼ਕਤੀ ਨੂੰ ਮਾਤਾ ਮੰਨਣ ਦਾ ਸਪਸ਼ਟ ਭਾਵ ਹੈ ਕਿ ਅਕਾਲ ਪੁਰਖ ਦੀ ਕੋਈ ਅਰਧਾਂਗਨੀ ਵੀ ਹੈ, ਪਰ ਅਜਿਹਾ ਹੋਣ ਵਾਰੇ ਕਦੇ ਕੋਈ ਪ੍ਰਮਾਣ ਜਾਂ ਸਮਾਚਾਰ ਤਾਂ ਮਿਲਿਆ ਨਹੀਂ।

ਮਹਾਨ ਕੋਸ਼ ਅਨੁਸਾਰ ਸ਼ਿਵ ਦਾ ਅਰਥ ਹੈ ਮਹਾਂਦੇਵ ਜਾਂ ਪਾਰਵਤੀ ਦਾ ਪਤੀ ਜਾਂ ਪਾਰਬ੍ਰਹਮ, ਅਤੇ ਸ਼ਿਵਾ ਦਾ ਅਰਥ ਹੈ ਸ਼ਿਵ ਦੀ ਇਸਤਰੀ ਦੁਰਗਾ ਜਾਂ ਪਾਰਵਤੀ, ਅਤੇ ਇਸ ਦੇ ਨਾਲ ਹੀ ਚੰਡੀ ਚਰਿਤਰ ਦੀ ਇਹ ਤੁਕ ਵੀ ਦਿਤੀ ਹੈ, 'ਧਰ ਧਿਆਨ ਮਨ ਸਿਵਾ ਕੋ ਤਕੀ ਪੁਰੀ ਕੈਲਾਸ਼।' ਅਤੇ ਇਹ 'ਕੈਲਾਸ਼', ਸ਼ਿਵ ਅਤੇ ਕੁਬੇਰ ਦੇ ਰਹਿਣ ਦਾ ਪਰਬਤ ਹੈ। ਸੋ ਇਸ ਵਿਚ ਤਾਂ ਕਿਸੇ ਚੋਰ ਮੋਰੀ ਦੀ ਲੋੜ ਹੀ ਨਾ ਰਹੀ ਤੇ ਸਪਸ਼ਟ ਹੋ ਗਿਆ ਕਿ ਦੁਰਗਾ ਦਾ ਧਿਆਨ ਧਰਕੇ ਮੈਂ ਕੈਲਾਸ ਪੁਰੀ ਦੇਖ ਲਈ।

ਪਰ ਚੰਡੀ ਚਰਿਤਰ ਦੀ ਇਕ ਹੋਰ ਤੁਕ, 'ਦੇਹ ਸਿਵਾ ਬਰ ਮੋਹਿ ਇਹੈ' ਨੂੰ ਸਿਵਾ ਦੇ ਦੁਰਗਾ ਵਾਲੇ ਅਰਥਾਂ ਨਾਲ ਜੋੜਨ ਦੀ ਥਾਂ ਸ਼ਕਤੀ ਵਾਲੇ ਅਰਥਾਂ ਨਾਲ ਸੰਬੰਧਤ ਕਰਕੇ ਫੇਰ ਠੁੰਗਾ ਮਾਰ ਦਿਤਾ।

ਭਗਉਤੀ ਦੇ ਅਰਥ ਭਗਵਤੀ, ਦੁਰਗਾ ਜਾਂ ਦੇਵੀ ਕਰਕੇ ਚੰਡੀ ਚਰਿਤਰ ਦੀ 'ਵਾਰ ਸ੍ਰੀ ਭਗਉਤੀ ਜੀ ਕੀ' ਲਿਖਕੇ ਇਸ ਨੂੰ ਵੀ ਦੁਰਗਾ ਜਾਂ ਦੇਵੀ ਦੇ ਅਰਥਾਂ ਵਿਚ ਮੰਨ ਲਿਆ ਹੈ, ਅਤੇ ਇਹ ਵੀ ਲਿਖਿਆ ਹੈ ਕਿ ਇਹ ਦਸਮ ਗ੍ਰੰਥ ਵਿਚ ਦਰਜ ਹੈ, ਜੋ ਪੌੜੀ ਛੰਦ ਵਿਚ ਲਿਖੀ ਦੁਰਗਾ ਦੀ ਯੁੱਧ ਕਥਾ ਹੈ। ਪਰ 'ਪ੍ਰਿਥਮ ਭਗਉਤੀ ਸਿਮਰ ਕੈ' ਨੂੰ ਮਹਾਂਕਾਲ ਦੇ ਅਰਥ ਨਾਲ ਜੋੜਿਆ ਹੈ।

ਗੁਰਬਾਣੀ ਦੀਆਂ ਹੋਰ ਵੀ ਅਨੇਕਾਂ ਤੁਕਾਂ ਹਨ, ਜਿਨਾਂ ਤੋਂ ਦੇਵੀ ਦੇਵਤਿਆਂ ਪ੍ਰਤੀ ਗੁਰੂ ਸਾਹਿਬਾਂ ਦੇ ਲਗਾਓ ਅਤੇ ਝੁਕਾਓ ਦਾ ਪਤਾ ਲਗਦਾ ਹੈ। ਜਿਵੇਂ 'ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ,' 'ਸੁਣਿਐ ਸਿਧ ਪੀਰ ਸੁਰਿ ਨਾਥ', 'ਸੁਣਿਐ ਈਸਰ ਬਰਮਾ ਇੰਦ', 'ਆਖਹਿ ਬਰਮੇ ਆਖਹਿ ਇੰਦ, ਆਖਹਿ ਗੋਪੀ ਤੈ ਗੋਬਿੰਦ', 'ਗਾਵਹਿ ਈਸਰ ਬਰਮਾ ਦੇਵੀ', ਆਦਿ। ਪਰ ਪੰਥ ਦੇ ਮਹਾਨ ਵਿਦਵਾਨ ਭਾਈ ਸੰਤੋਖ ਸਿੰਘ ਨੇ ਆਪਣੇ ਗ੍ਰੰਥ, 'ਸ੍ਰੀ ਦਸਮ ਗੁਰੂ ਚਮਤਕਾਰ' ਵਿਚ ਕੁਝ ਇਸ ਤਰ੍ਹਾਂ ਲਿਖਿਆ ਹੈ :-

ਕਾਸ਼ੀ ਪੰਡਿਤ ਕੇਸ਼ੋਦਾਸ ਨੂੰ ਦਸ਼ਮੇਸ਼ ਨੇ ਆਖਿਆ ਕਿ ਤੁਹਾਡੀ ਬੜੀ ਮਹਿਮਾ ਸੁਣੀ ਹੈ ਕਿ ਤੁਸੀਂ ਦੇਵੀ ਪ੍ਰਗਟ ਕਰਨ ਦਾ ਮੰਤ੍ਰ ਜਾਣਦੇ ਹੋ। ਪੰਡਤ ਨੇ ਕਿਹਾ ਕਿ ਇਹ ਕੰਮ ਕਾਫੀ ਔਖਾ ਹੈ ਅਤੇ ਲੱਖਾਂ ਰੁਪਏ ਖਰਚ ਆ ਜਾਂਦੇ ਹਨ। ਪਰ ਗੁਰੂ ਸਾਹਿਬ



ਨੇ ਸਾਰਾ ਬੰਦੋਬਸਤ ਕਰਨ ਦਾ ਭਰੋਸਾ ਦਿਤਾ। ਦੂਸਰੇ ਹੀ ਦਿਨ ਮੇਲੇ ਤੇ ਨੌ ਲੱਖ ਰੁਪਿਆ ਭੇਟਾ ਇਕੱਠੀ ਹੋ ਗਈ।

ਪੰਡਤ ਨੇ ਸਮੱਗਰੀ ਲਿਖਵਾ ਦਿਤੀ ਅਤੇ ਹਵਨ ਸ਼ੁਰੂ ਕਰਨ ਲਈ ਵਿਸਾਖ ਦੇ ਮਹੀਨੇ ਵੀਰਵਾਰ ਦਾ ਦਿਨ ਮਿਥ ਲਿਆ। ਸਾਰੀ ਸਮੱਗਰੀ ਨੈਣੇ ਦੇ ਟਿੱਲੇ ਤੇ ਪਹੁੰਚਾ ਦਿਤੀ ਜੋ ਚੰਡੀ ਦਾ ਅਸਥਾਨ ਕਰਕੇ ਪ੍ਰਸਿੱਧ ਹੈ। ਹਵਨ ਲਗਾਤਾਰ ਚਲਦਾ ਰਿਹਾ ਅਤੇ ਇਸ ਦੌਰਾਨ ਅਨੇਕਾਂ ਦੇਵੀਆਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਤੁਸੀਂ ਕਸ਼ਟ ਕਿਉਂ ਕਰ ਰਹੇ ਹੋ। ਜੋ ਧਨ ਦੌਲਤ ਚਾਹੋਂ ਅਸੀਂ ਦੇ ਸਕਦੀਆਂ ਹਾਂ। ਪਰ ਗੁਰੂ ਜੀ ਦੁਰਗਾ ਦੇ ਧਿਆਨ ਵਿਚ ਹੀ ਅਡੋਲ ਰਹੇ।

ਦਸ ਗਿਆਰਾਂ ਮਹੀਨੇ ਬਾਦ ਪੰਡਤਾਂ ਨੇ ਕਿਹਾ ਕਿ ਹੁਣ ਸਾਵਧਾਨ ਰਹਿਣਾ। ਪਤਾ ਨਹੀਂ ਦੇਵੀ ਕਿਹੜੇ ਵੇਲੇ ਪ੍ਰਗਟ ਹੋ ਜਾਵੇ। ਅਤੇ ਆਪ ਕੋਈ ਯੋਗ ਭੇਟਾ ਦੇਣ ਵਾਸਤੇ ਸ਼ਹਿਰ ਤੋਂ ਲਿਆਉਣ ਲਈ ਚਲੇ ਗਏ। ਕੇਸੋਦਾਸ ਜਦੋਂ ਸ਼ਹਿਰੋਂ ਕਈ ਦਿਨ ਨਾ ਮੁੜਿਆ ਤਾਂ ਗੁਰੂ ਜੀ ਸਮਝ ਗਏ ਕਿ ਉਹ ਅਸਫਲ ਹੋ ਕੇ ਨੱਠ ਗਿਆ ਹੈ। ਉਹਨਾਂ ਨੇ ਬਚੀ ਖੁਚੀ ਸਾਰੀ ਸਮੱਗਰੀ ਚੁੱਕ ਕੇ ਹਵਨ ਕੁੰਡ ਵਿਚ ਪਾ ਦਿਤੀ ਤਾਂ ਲਪਟਾਂ ਦੇਖ ਕੇ ਲੋਕੀ ਦੌੜੇ ਆਏ ਕਿ ਦੇਵੀ ਪ੍ਰਗਟ ਹੋ ਗਈ।

ਅੱਗੇ ਗੁਰੂ ਜੀ ਨੰਗੀ ਤਲਵਾਰ ਲਈ ਖੜੇ ਸਨ ਤੇ ਕਹਿਣ ਲੱਗੇ ਕਿ ਆਹ ਦੇਵੀ ਪ੍ਰਗਟ ਹੋਈ ਹੈ। ਲੋਕਾਂ ਨੇ ਸ਼ਰਧਾ ਨਾਲ ਨਮਸਕਾਰਾਂ ਕੀਤੀਆਂ। ਇਸੇ ਖੁਸ਼ੀ ਵਿਚ ਦੀਪਮਾਲਾ ਤੇ ਯੱਗ ਕੀਤਾ, ਅਤੇ ਸਭਨਾ ਨੂੰ ਦਾਨ ਵਸਤਰ ਦਿਤੇ। ਜਦੋਂ ਪਹਾੜੀ ਰਾਜਿਆਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਵੀ ਵਧਾਈ ਦੇਣ ਆਏ। ਗੁਰੂ ਜੀ ਨੇ ਕਿਹਾ ਕਿ ਤੁਸੀਂ ਵੀ ਸਾਡੇ ਵਾਲੀ ਰਹਿਤ, ਧਾਰਨ ਕਰਕੇ ਤਾਕਤਵਰ ਬਣ ਸਕਦੇ ਹੋ। ਗੁਰੂ ਜੀ ਦੀ ਨਿਮਰਤਾ ਭਰਪੂਰ ਗੱਲ ਬਾਤ ਸੁਣਕੇ, ਰਾਜਿਆਂ ਨੇ ਸਮਝਿਆ ਕਿ ਦੇਵੀ ਪ੍ਰਗਟ ਹੋਣ ਕਰਕੇ, ਗੁਰੂ ਜੀ ਦਾ ਸੁਭਾਅ ਬਦਲ ਗਿਆ ਹੈ।

ਭਾਵੇਂ ਅਸੀਂ ਭਾਈ ਸੰਤੋਖ ਸਿੰਘ ਦੀ ਸਾਰੀ ਗੱਲ ਨਾਲ ਇੰਨ ਬਿੰਨ ਸਹਿਮਤ ਨਾ ਵੀ ਹੋਈਏ ਤਾਂ ਵੀ ਪੰਥ ਪਰਵਾਨਤ ਵਿਦਵਾਨ ਅਤੇ ਮਹਾਕਵੀ ਹੋਣ ਦੇ ਨਾਤੇ ਉਹਨਾਂ ਦੀ ਇਸ ਗੱਲ ਨੂੰ ਵੱਟੇ ਖਾਤੇ ਵੀ ਨਹੀਂ ਪਾਇਆ ਜਾ ਸਕਦਾ। ਉਹਨਾਂ ਦੀ ਇਸ ਕਥਾ ਵਿਚੋਂ ਦੋ ਗੱਲਾਂ ਉਭਰ ਕੇ ਸਾਹਮਣੇ ਆਉਂਦੀਆਂ ਹਨ। ਪਹਿਲੀ ਇਹ ਕਿ ਇਸ ਨਾਲ ਗੁਰੂ ਸਾਹਿਬਾਨ ਦੇ ਦੇਵੀ ਉਪਾਸ਼ਕ ਹੋਣ ਸੰਬੰਧੀ ਆਖੀਆਂ ਅਨੇਕਾਂ ਗੱਲਾਂ ਨੂੰ ਹੋਰ ਬਲ ਮਿਲਦਾ ਹੈ ਅਤੇ ਇਸ ਦੀ ਪ੍ਰੋੜਤਾ ਹੁੰਦੀ ਹੈ। ਦੂਸਰੀ ਇਹ ਕਿ ਭਾਈ ਸਾਹਿਬ ਦੀ ਇਹ ਨਿਰੋਲ ਕਥਾ ਪੰਥ ਨੂੰ ਵੀ ਪ੍ਰਵਾਨ ਹੈ। ਨਹੀਂ ਤਾਂ ਭਾਈ ਮਨੀ ਸਿੰਘ ਵਾਂਗ, ਸੰਤੋਖ ਸਿੰਘ ਨੂੰ ਵੀ ਪੰਥ ਨੇ ਜ਼ਰੂਰ ਸਰਾਪ ਦੇ ਦਿਤਾ ਹੁੰਦਾ।

ਇਹ ਤਾਂ ਸਨ ਅਜਿਹੇ ਸ਼ਬਦਾਂ ਦੇ ਕੁੱਝ ਨਮੂਨੇ ਜਿਨ੍ਹਾਂ ਨੂੰ ਲੋੜ ਅਨੁਸਾਰ ਵਰਤ ਕੇ, ਆਪਣੀ ਮਰਜੀ ਦੇ ਭਾਵ ਅਰਥ ਕੀਤੇ ਜਾਂਦੇ ਹਨ। ਪਰ ਇਕ ਹੋਰ ਵਰਤਾਰਾ ਵੀ ਹੈ ਜਿਥੇ ਸ਼ਬਦਾਂ ਨਾਲ ਛੇੜ ਛਾੜ ਕੀਤੇ ਬਿਨਾ ਕਿਸੇ ਤੁਕ ਦਾ ਭਾਵ ਹੀ ਮਨ ਮਰਜੀ ਦਾ ਕਰ ਲਿਆ ਜਾਂਦਾ ਹੈ। ਤੁਕ ਹੈ 'ਪ੍ਰੇਮ ਪਟੋਲਾ ਤੈ ਸਹਿ ਦਿਤਾ ਢਾਕਣ ਕੂ ਪਤਿ ਮੇਰੀ।' ਗੁਰੂ ਜੀ ਪ੍ਰਭੂ ਨੂੰ ਕਹਿ ਰਹੇ ਹਨ ਕਿ ਮੇਰੀ ਇੱਜਤ ਢਕਣ ਲਈ ਤੈਂ ਪ੍ਰੇਮ ਰੂਪੀ ਕੱਪੜਾ ਦੇ ਰੱਖਿਆ ਹੈ। ਪਰ ਪਾਠੀ ਸਿੰਘ ਇਹ ਸ਼ਬਦ, ਉਸ ਰੁਮਾਲੇ ਨਾਲ ਉਦੋਂ ਜੋੜਦੇ ਹਨ ਜਦੋਂ ਪਰਿਵਾਰ ਵਾਲਿਆਂ ਵਲੋਂ ਦਿਤਾ ਹੋਇਆ ਰੁਮਾਲਾ ਗੁਰੂ ਗ੍ਰੰਥ

ਸਾਹਿਬ ਉੱਪਰ ਓੜਦੇ ਹਨ। ਉਦੋਂ ਮਨ ਵਿਚ ਭਾਵਨਾ ਇਹ ਹੁੰਦੀ ਹੈ ਕਿ ਅਸੀਂ ਬੜੇ ਪ੍ਰੇਮ ਨਾਲ ਰੁਮਾਲਾ ਦੇ ਕੇ ਤੇਰੀ ਪਤ ਢਕ ਦਿੱਤੀ ਹੈ। ਘਰਵਾਲੇ ਖੁਸ਼ ਹੁੰਦੇ ਹਨ ਕਿ ਸਾਡੇ ਵੱਲੋਂ ਦਿਤੇ ਰੁਮਾਲੇ ਦਾ ਸ਼ਬਦ ਪੜ੍ਹ ਦਿਤਾ।

ਇਸੇ ਤਰ੍ਹਾਂ ਅਰਦਾਸੀਏ ਸਿੰਘ ਕਿਰਪਾਨ ਭੇਟ ਕਰਨ ਤੋਂ ਪਹਿਲਾਂ, ਸ਼ਾਇਦ ਕਿਰਪਾਨ ਭੇਟ ਕਰਨ ਵਾਲੇ ਸਿੰਘ ਨੂੰ ਸਾਵਧਾਨ ਕਰਨ ਲਈ, ਇਹ ਤੁਕ ਪੜ੍ਹਦੇ ਹਨ। 'ਹੁਣ ਲਾਉ ਭੋਗ ਹਰਿ ਰਾਇ'। ਖਾਸ ਕਰਕੇ ਜਦੋਂ ਤਿਆਰ ਕੀਤੇ ਲੰਗਰ ਦਾ ਇਕ ਥਾਲ ਵੀ ਲਿਆਕੇ ਅੱਗੇ ਰੱਖਿਆ ਪਿਆ ਹੁੰਦਾ ਹੈ। ਇਹ ਇਸ਼ਾਰਾ ਸ਼ਾਇਦ ਸੰਗਤ ਲਈ ਹੁੰਦਾ ਹੈ ਜੋ ਪੰਗਤ ਲਾਉਣ ਲਈ ਤਿਆਰ ਹੋ ਜਾਂਦੇ ਹਨ, ਕਿ ਠਾਕਰਾਂ ਨੂੰ ਭੋਗ ਲਵਾ ਦਿਤਾ ਤੇ ਸੰਗਤ ਨੂੰ ਵਰਤਾਉਣ ਦੀ ਆਗਿਆ ਮਿਲ ਗਈ।

'ਵਖਤੁ ਨ ਪਾਇਓ ਕਾਦੀਆ' ਦਾ ਕੇਂਦਰੀ ਭਾਵ ਕਾਦੀਆਂ ਤੋਂ ਚੱਲੇ ਮਿਰਜਈ ਮੁਸਲਮਾਨਾਂ ਦੇ ਫਿਰਕੇ ਨੂੰ ਇਹ ਲਗਦਾ ਹੈ ਕਿ ਗੁਰੂ ਸਾਹਿਬ ਨੇ ਇਹ ਕਹਿਕੇ ਆਪਣੇ ਸਿੱਖਾਂ ਨੂੰ ਹਦਾਇਤ ਕੀਤੀ ਹੈ ਕਿ ਕਾਦੀਆਂ ਵਾਲੇ ਫਿਰਕੇ ਨੂੰ ਵਖਤ ਨਾ ਪਾਇਓ, ਭਾਵ ਤੰਗ ਨਾ ਕਰਿਓ।

ਇਸੇ ਤਰ੍ਹਾਂ ਦਸ਼ਮੇਸ਼ ਦੀ ਇਹ ਤੁਕ ਹੈ, 'ਸ੍ਰੀ ਅਸਿਕੇਤੁ ਜਗਤ ਕੇ ਈਸਾ।' ਜਿਸ ਦਾ ਭਾਵ ਇਸਾਈ ਇਹ ਸਮਝਦੇ ਹਨ ਕਿ ਸਿੱਖਾਂ ਦੇ ਗੁਰੂ ਸਾਹਿਬ ਤਾਂ ਈਸਾ ਮਸੀਹ ਦੇ ਸ਼ਰਧਾਲੂ ਸਨ।

ਤੇ ਸਰਸਾ ਵਾਲਿਆਂ ਦਾ ਇਹ ਦਾਅਵਾ ਵੀ ਕਿਸੇ ਪੱਖੋਂ ਘੱਟ ਨਹੀਂ ਜਦੋਂ ਕਹਿੰਦੇ ਹਨ 'ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮਾ।' ਜਾਂ 'ਸਿੱਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮ ਧਿਆਈ।' ਜਾਂ 'ਸੰਤ ਸਾਜਨ ਭਏ ਸਰਸੇ'। ਤੇ ਏਸੇ ਲਈ ਉਹਨਾਂ ਦੇ ਸੰਤ ਸਰਸੇ ਡਟੇ ਬੈਠੇ ਹਨ। ਤੇ ਹੋ ਸਕਦੈ ਕਲ ਨੂੰ ਕੋਈ 'ਤੂੰ ਜਲਿ ਥਲਿ ਮਹੀਅਲਿ ਭਰਿ ਪੁਰਿ ਲੀਨਾ ਤੂੰ ਆਪੇ ਸਰਬ ਸਮਾਣਾ' ਦਾ ਹਵਾਲਾ ਦੇ ਕੇ ਆਪਣੀ ਗੱਦੀ ਕਾਇਮ ਕਰਨ ਲਈ ਸ਼ਹਿਰ ਸਮਾਣੇ ਵੱਲ ਨੂੰ ਹੋ ਤੁਰੇ।

ਭਵਿੱਖ ਦਾ ਹਾਲ ਪ੍ਰਗਟ ਕਰਨ ਵਾਲੀ, ਗੁਰੂ ਨਾਨਕ ਦੇਵ ਦੀ ਇਸ ਤੁਕ ਦਾ ਵੀ ਅਜੇ ਤਕ ਸਹੀ ਨਿਰਣਾ ਨਹੀਂ ਹੋ ਸਕਿਆ, 'ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ।' ਕਈ ਵਿਦਵਾਨ ਇਸ ਵਾਕ ਨੂੰ ਬਿਕਰਮੀ ਸੋਲਵੀਂ ਸਦੀ ਤੋਂ ਲੈ ਕੇ ਬੀਹਵੀਂ ਸਦੀ ਤਕ ਵਰਤਦੇ ਹਨ ਤੇ ਇਸ ਤਰ੍ਹਾਂ ਦਸ਼ਮੇਸ਼, ਬੰਦਾ ਬਹਾਦਰ, ਖਾਲਸਾ ਪੰਥ ਆਦਿ ਅਨੇਕਾਂ ਚੋਂ ਕਿਸੇ ਇਕ ਨੂੰ 'ਮਰਦ ਕਾ ਚੇਲਾ' ਬਣਾਉਣ ਦੀ ਕੋਸ਼ਿਸ਼ ਕਰਦੇ ਹਨ। ਪਰ ਬਹੁਤੇ ਇਸ ਨੂੰ ਇਸ ਲਈ ਗਲਤ ਕਰਾਰ ਦਿੰਦੇ ਹਨ ਕਿ 78 ਜਾਂ 97 ਸਾਲ ਨਾਲ, ਸਦੀ ਦਾ ਕੋਈ ਜਿਕਰ ਨਹੀਂ, ਇਸ ਲਈ ਇਹ ਉਸੇ ਸਦੀ, ਭਾਵ 1578 ਤੇ 1597 ਲਈ ਹੀ ਵਰਤਿਆ ਜਾ ਸਕਦਾ ਹੈ।

ਪਰ ਇਹ ਕਿੰਤੂ ਕਿਸੇ ਨੇ ਵੀ ਨਹੀਂ ਕਰਨਾ ਕਿ ਅਜਿਹਾ ਸ਼ੱਕੀ ਕਥਨ ਕਿਉਂ ਕੀਤਾ ਗਿਆ?



# ਮਰਿਆਦਾ ਵਿੱਚ ਮਿਲਾਵਟ

ਮਨੁਖ ਦੇ ਜਨਮ ਲੈਂਦਿਆਂ ਹੀ ਉਸਨੂੰ ਰਹਿਤ ਮਰਿਆਦਾ ਜਾਂ ਰਹੁ-ਰੀਤ ਜਾਂ ਸੰਸਕਾਰਾਂ ਦੀ ਜੰਮਣ ਗੁੜਤੀ ਦੇ ਦਿਤੀ ਜਾਂਦੀ ਹੈ। ਭਾਵੇਂ ਉਸਨੂੰ ਇਹਨਾਂ ਗੱਲਾਂ ਜਾਂ ਰਹੁ ਰੀਤਾਂ ਵਾਰੇ ਕਈ ਸਾਲਾਂ ਤਕ ਗਿਆਨ ਨਹੀਂ ਹੁੰਦਾ। ਪਰ ਕੋਈ ਗੱਲ ਨਹੀਂ, ਸਾਰੀ ਉਮਰ ਪਈ ਹੈ, ਆਪੇ ਸਿਖ ਲਵੇਗਾ। ਇਹ ਸੰਸਕਾਰ ਜਨਮ ਤੋਂ ਲੈ ਕੇ ਮਰਨ ਤਕ ਹੀ ਨਹੀਂ ਸਗੋਂ ਮਰਨ ਤੋਂ ਪਿਛੋਂ ਵੀ ਕੀਤੇ ਜਾਂਦੇ ਹਨ। ਫਰਕ ਸਿਰਫ ਇਤਨਾ ਹੈ ਕਿ ਜਨਮ ਤੋਂ ਕਈ ਸਾਲ ਬਾਅਦ ਤਕ ਅਤੇ ਮਰਨ ਤੋਂ ਪਿਛੋਂ ਇਹ ਫਰਜ ਹੋਰਾਂ ਲੋਕਾਂ ਵਲੋਂ ਨਿਭਾਇਆ ਜਾਂਦਾ ਹੈ। ਬਾਕੀ ਸਾਰੀ ਉਮਰ ਬੰਦਾ ਆਪ ਹੀ ਇਹਨਾਂ ਨਾਲ ਦੋ ਹੱਥ ਕਰਦਾ ਹੈ। ਹਾਂਅ, ਜੇ ਕਿਸੇ ਨੂੰ ਕਿੰਤੂ ਕਰਨ ਦੀ ਆਦਤ ਹੋਵੇ ਤਾਂ ਇਹਨਾਂ ਚੋਂ ਦੋ ਚਾਰ ਛੱਡ ਵੀ ਦਿੰਦਾ ਹੈ। ਜੇ ਲਕੀਰ ਦਾ ਫਕੀਰ ਹੋਵੇ ਤਾਂ ਆਪਣੇ ਕੋਲੋਂ ਦੋ ਚਾਰ ਜੋੜ ਵੀ ਸਕਦਾ ਹੈ।

ਸੰਸਕਾਰਾਂ ਦੀ ਦਰਜਾ ਬੰਦੀ ਕਰਨੀ ਹੋਵੇ ਤਾਂ ਜਨਮ ਅਤੇ ਮਰਨ, ਜਾਂ ਖੁਸ਼ੀ ਅਤੇ ਗਮੀ ਜਾਂ ਸਮਾਜਿਕ ਅਤੇ ਧਾਰਮਿਕ ਆਦਿ ਵਿਚ ਵੰਡਿਆ ਜਾ ਸਕਦਾ ਹੈ। ਜਨਮ, ਖੁਸ਼ੀ ਅਤੇ ਸਮਾਜਿਕ ਰਹੁ ਰੀਤਾਂ, ਬਹੁਤੀਆਂ ਦੁਖਦਾਈ ਨਹੀਂ ਹੁੰਦੀਆਂ। ਸ਼ਾਇਦ ਇਸ ਲਈ ਕਿ ਇਹ ਖੁਸ਼ੀ ਨਾਲ ਜਾਂ ਮਰਜੀ ਨਾਲ ਕੀਤੀਆਂ ਜਾਂਦੀਆਂ ਹਨ। ਪਰ ਧਾਰਮਿਕ ਅਤੇ ਮਰਨ ਵੇਲੇ ਦੀਆਂ ਰਸਮਾਂ, ਡਰ ਅਤੇ ਮਜ਼ਬੂਰੀ ਵੱਸ ਕੀਤੀਆਂ ਜਾਂਦੀਆਂ ਹਨ। ਇਹਨਾਂ ਦੀ ਜੜ੍ਹ, ਅਗਿਆਨਤਾ ਵਿਚ ਲੁਕੀ ਹੋਈ ਹੈ ਤੇ ਇਸਨੂੰ ਵਹਿਮਾਂ ਅਤੇ ਭਰਮਾਂ ਦਾ ਫਲ ਲਗਦਾ ਹੈ ਜੋ ਧਰਮ ਅਤੇ ਸਮਾਜ ਦੇ ਜੀਅ ਦਾ ਜੰਜਾਲ ਬਣ ਜਾਂਦਾ ਹੈ।

ਉਂਜ ਤਾਂ ਹਿੰਦੂ ਮੱਤ ਵਿਚ ਬਾਰਾਂ ਪ੍ਰਕਾਰ ਦੇ ਸੰਸਕਾਰ ਦੱਸੇ ਹਨ। ਪਰ ਵਿਦਵਾਨਾ ਨੇ ਇਹਨਾਂ ਨੂੰ ਤਿੰਨ ਹਿੱਸਿਆਂ ਵਿਚ ਨਿਰਧਾਰਤ ਕੀਤਾ ਹੈ। ਇਹਨਾਂ ਦਾ ਆਪ ਮੁਹਾਰੇ ਬਹੁਤ ਸਾਰਾ ਖਿਲਾਰਾ ਪਿਆ ਦੇਖਕੇ, ਸਿਖ ਮੱਤ ਵਿਚ ਇਸ ਨੂੰ ਚੰਗੀ ਤਰ੍ਹਾਂ ਨਿਯਮਬੱਧ ਕੀਤਾ ਗਿਆ ਹੈ। ਖਾਸ ਕਰਕੇ ਸ਼੍ਰੋਮਣੀ ਕਮੇਟੀ ਨੇ ਧਾਰਮਿਕ ਰਹੁ-ਰੀਤਾਂ ਨੂੰ ਲਿਖਤੀ ਰੂਪ ਵਿਚ 'ਸਿੱਖ ਰਹਿਤ ਮਰਿਆਦਾ' ਦੇ ਨਾਂ ਹੇਠ ਛਾਪਿਆ ਹੋਇਆ ਹੈ। ਪਰ ਕੀ ਇਸ ਨਾਲ ਰਹਿਤ ਮਰਿਆਦਾ ਵਿਚ ਇਕਸੁਰਤਾ ਆਈ ਹੈ?

ਇਸ ਗੱਲ ਦਾ ਪਤਾ ਗੁਰਮਤਿ ਪ੍ਰਕਾਸ਼ ਦੇ ਅਕਤੂਬਰ 2001 ਵਿਚਲੇ ਸੰਪਾਦਕੀ ਲੇਖ ਤੋਂ ਲਗ ਸਕਦਾ ਹੈ। ਲਿਖਿਆ ਹੈ ;-

"ਅਸੀਂ ਗੁਰਦੁਆਰੇ ਨੂੰ ਮੰਦਰ ਦੀ ਤਰ੍ਹਾਂ ਸਮਝ ਰੱਖਿਆ ਹੈ, ਜਿਥੇ ਗੁਰੂ ਗ੍ਰੰਥ ਸਾਹਿਬ ਦੀ ਮੂਰਤੀ ਵਾਂਗ ਪੂਜਾ ਤਾਂ ਕਰ ਲਈ ਜਾਂਦੀ ਹੈ, ਪਰ ਗੁਰੂ ਮਿਸ਼ਨ ਸੰਬੰਧੀ ਵਿਚਾਰ ਨਾਂ ਮਾਤਰ ਹੀ ਹੁੰਦੀ ਹੈ। ਗੁਰਦੁਆਰੇ ਦਾ ਗ੍ਰੰਥੀ ਜਿਸ ਸੰਪਰਦਾ ਜਾਂ ਡੇਰੇ ਨਾਲ ਜੁੜਿਆ ਹੋਇਆ ਹੁੰਦਾ ਹੈ, ਉਹ ਮਨ ਮਰਜੀ ਨਾਲ ਉਹੋ ਜਿਹੀ ਮਰਿਆਦਾ ਅਪਨਾ ਲੈਂਦਾ ਹੈ। ਕਈ ਗ੍ਰੰਥੀ ਤਾਂਤਰਿਕ ਬਾਬਿਆਂ ਵਾਲਾ ਧੰਦਾ ਵੀ ਕਰਦੇ ਹਨ ਅਤੇ ਪਾਣੀ, ਪੇੜੇ, ਧਾਗੇ, ਮੰਤਰ ਆਦਿ ਨਾਲ ਭੂਤ ਪ੍ਰੇਤ ਕੱਢਣ ਵਾਲੇ ਵਹਿਮ ਅਤੇ ਅੰਧ ਵਿਸ਼ਵਾਸ ਫੈਲਾ ਰਹੇ ਹਨ।"

ਸ. ਮਾਨ ਸਿੰਘ ਨੇ ਠੀਕ ਹੀ ਲਿਖਿਆ ਹੈ, "ਸਹੀ ਅਰਥਾਂ ਵਿਚ ਗੁਰਦੁਆਰਾ ਤਦ ਹੀ ਕਿਹਾ ਜਾ ਸਕਦਾ ਹੈ, ਜੇਕਰ ਓਥੇ ਗੁਰ ਮਰਿਆਦਾ ਲਾਗੂ ਹੋਵੇ। ਇਸ ਦੇ ਉਲਟ ਜਿਥੇ ਕਿਤੇ ਕਿਸੇ ਮਨੁੱਖ ਦੀ ਮਰਿਆਦਾ ਚਲਦੀ ਹੋਵੇ, ਉਸਨੂੰ ਗੁਰਦੁਆਰਾ ਨਹੀਂ ਬਲਕਿ ਡੇਰਾ ਕਿਹਾ ਜਾਵੇਗਾ।"

ਮਟੀਆਂ ਪੂਜਣ ਸੰਬੰਧੀ ਭਾਈ ਨਿਸ਼ਾਨ ਸਿੰਘ ਗੰਡੀਵਿੰਡ ਲਿਖਦੇ ਹਨ, "ਆਮ ਤੌਰ ਤੇ ਗੁਰਦੁਆਰਿਆਂ ਵਿਚ ਪਾਵਨ ਸਰੂਪ ਦੇ ਨੇੜੇ ਸਮਾਧਾਂ ਬਣੀਆਂ ਹੋਈਆਂ ਹਨ ਤੇ ਹੋਰ ਵੀ ਬਣਦੀਆਂ ਜਾ ਰਹੀਆਂ ਹਨ। ਸੰਗਤਾਂ ਗੁਰੂ ਗ੍ਰੰਥ ਸਾਹਿਬ ਨਾਲੋਂ ਇਹਨਾਂ ਸਮਾਧਾਂ ਪ੍ਰਤੀ ਬਹੁਤ ਜਿਆਦਾ ਸ਼ਰਧਾ ਅਤੇ ਵਿਸ਼ਵਾਸ ਰਖਦੀਆਂ ਹਨ। ਕਈ ਅਖੌਤੀ ਸੰਤ, ਰਹਿਤ ਮਰਿਆਦਾ ਦੇ ਉਲਟ, ਦੀਵੇ ਜਗਾ ਕੇ ਆਰਤੀਆਂ ਕਰਦੇ ਹਨ। ਪੀੜ੍ਹੇ, ਪੰਘੂੜੇ ਦੇ ਪਾਵਿਆਂ ਨਾਲ ਬੱਧੇ ਮੌਲੀ ਦੇ ਧਾਗੇ ਖੋਲ੍ਹ ਕੇ ਦਿੰਦੇ ਹਨ। ਨਿਸ਼ਾਨ ਸਾਹਿਬ ਦੇ ਉਤਰੇ ਹੋਏ ਚੋਲੇ ਨਾਲੋਂ ਟਾਕੀਆਂ ਪਾੜ ਕੇ ਉਹਨਾਂ ਦੀਆਂ ਰੱਖਾਂ ਵੀ ਬਣਾ ਕੇ ਦਿੰਦੇ ਹਨ।"

ਅੱਗੇ ਲਿਖਦੇ ਹਨ, "ਮੇਰੇ ਆਪਣੇ ਪਿੰਡ ਸਲਾਨਾ ਜੋੜ ਮੇਲੇ ਦੇ ਸੰਬੰਧ ਵਿਚ ਅੱਠ ਅਖੰਡ ਪਾਠ ਆਰੰਭ ਹੋਏ ਸਨ ਜਿਨ੍ਹਾਂ ਵਿਚ ਪੰਜ ਸਰੂਪ ਨਵੇਂ ਲਿਆਂਦੇ ਗਏ ਸਨ। ਮਹੰਤ ਨੇ ਅਖੰਡ ਪਾਠ ਆਰੰਭ ਕਰਨ ਤੋਂ ਪਹਿਲਾਂ ਨਵੇਂ ਲਿਆਂਦੇ ਹੋਏ ਪੰਜਾਂ ਸਰੂਪਾਂ ਅੱਗੇ ਨਾਰੀਅਲ੍ਹ ਰੱਖੇ, ਪੱਤਰਿਆਂ ਉਪਰ ਕੇਸਰ ਦੇ ਛਿੱਟੇ ਮਾਰੇ ਅਤੇ ਕੇਸਰ ਨਾਲ ਤਿਲਕ ਲਾ ਕੇ ੧ਓ ਲਿਖਿਆ, ਭਾਵ ਨਵੇਂ ਸਰੂਪਾਂ ਨੂੰ ਗੁਰਿਆਈ ਦਿਤੀ। ਉਸਨੇ ਇਸ ਤਰ੍ਹਾਂ ਕਰਨ ਨੂੰ ਮਨਮੱਤ ਨਹੀਂ ਮੰਨਿਆ ਸਗੋਂ ਕਹਿੰਦਾ ਕਿ ਪਰਖ ਕੇ ਦੇਖ ਲੈਣਾ, ਗੁਰਿਆਈ ਬਖਸ਼ੇ ਹੋਏ ਸਰੂਪਾਂ ਅੱਗੇ ਕੀਤੀ ਹੋਈ ਅਰਦਾਸ ਪੂਰੀ ਹੋਵੇਗੀ ਅਤੇ ਦੂਸਰੇ ਸਰੂਪਾਂ ਅੱਗੇ ਕੀਤੀ ਅਰਦਾਸ ਅਧੂਰੀ ਰਹੇਗੀ।"

ਤੁਸੀਂ ਆਪ ਹੀ ਅੰਦਾਜਾ ਲਾ ਲਉ ਅਸੀਂ ਕਿਥੇ ਖੜ੍ਹੇ ਹਾਂ।

ਭਾਈ ਨਿਸ਼ਾਨ ਸਿੰਘ ਜੀ ਤਸਵੀਰਾਂ ਸੰਬੰਧੀ ਲਿਖਦੇ ਹਨ, 'ਕਾਫੀ ਗੁਰਦੁਆਰਿਆਂ ਅੰਦਰ ਗੁਰੂ ਸਾਹਿਬਾਨ ਦੇ ਮਨੋ ਕਲਪਿਤ ਚਿਤਰ ਅਤੇ ਮਹਾਂ ਪੁਰਸ਼ਾਂ ਦੀਆਂ ਤਸਵੀਰਾਂ ਲੱਗੀਆਂ ਹੋਈਆਂ ਹਨ ਜਿਨ੍ਹਾਂ ਨੂੰ ਮੱਥੇ ਟੇਕੇ ਜਾਂਦੇ ਹਨ। ਇਹਨਾਂ ਤਸਵੀਰਾਂ ਨੂੰ ਅਤੇ ਗੋਲਕ ਖੋਲਣ ਵੇਲੇ ਗੁਰਦੁਆਰੇ ਦੀ ਗੋਲਕ ਨੂੰ, ਧੂਪ ਦਿਤੀ ਜਾਂਦੀ ਹੈ। ਇਹ ਸਭ ਦੇਖਕੇ ਲਗਦਾ ਹੈ ਗੁਰਦੁਆਰੇ ਤਾਂ ਪੱਕੇ ਹੁੰਦੇ ਜਾ ਰਹੇ ਹਨ, ਪਰ ਸਿੱਖ ਕੱਚੇ ਹੁੰਦੇ ਜਾ ਰਹੇ ਹਨ।'

ਰਹਿਤ ਮਰਿਆਦਾ ਦਾ ਇਕ ਹੋਰ ਨਮੂਨਾ ਗੋਗੋਆਣੀ ਜੀ ਨੇ ਖ਼ਬਰ ਤਰਾਸ਼ੀ ਵਿਚ ਦੱਸਿਆ ਹੈ ਕਿ ਕਿਸ ਤਰ੍ਹਾਂ ਇਕ ਚੱਕਰ ਵਰਤੀ ਬਾਬੇ ਨੇ ਆਪਣੀ ਹੀ ਮਰਿਆਦਾ ਦੇ ਪੁੱਠੇ ਚੱਕਰ ਚਲਾਏ ਹੋਏ ਹਨ। ਗਨੇਸ਼ਪੁਰ ਦੇ ਸੰਤ ਮਹਿੰਦਰ ਸਿੰਘ ਨੇ ਪਿੰਡ ਕਾਕੜਾ ਵਿਖੇ ਇਕ ਸ਼ਰਧਾਲੂ ਦੇ ਘਰ ਕੀਤੇ ਸਮਾਗਮ ਵਿਚ, ਦਸਮ ਗ੍ਰੰਥ ਦੇ ਪਾਠ ਦੇ ਨਾਲ ਹਵਨ ਕਰਾਇਆ ਤੇ ਸੱਤ ਦਿਨਾਂ ਵਿਚ ਸੱਤ ਬੱਕਰੇ ਝਟਕਾਏ। ਇਹਨਾਂ ਦੇ ਸਮਾਗਮ ਵਿਚ ਮੀਟ ਤੇ ਭੰਗ ਵਰਤਾਈ ਜਾਂਦੀ ਹੈ ਤੇ ਸ਼ਰਾਬ ਪੀ ਕੇ ਆਉਣ ਦੀ ਵੀ ਖੁੱਲ ਹੈ।

ਪਤਾ ਲੱਗਾ ਹੈ ਕਿ ਪਹਿਲਾਂ ਵੀ ਇਹ ਬਾਬਾ ਆਪਣੇ ਆਪ ਨੂੰ ਗੁਰੂ ਤੇਗ ਬਹਾਦਰ ਜੀ ਦਾ ਅਵਤਾਰ ਦੱਸਕੇ, ਸੰਗਤਾਂ ਨੂੰ ਗੁਮਰਾਹ ਕਰਦਾ ਰਿਹਾ ਹੈ। ਇਹ ਆਪਣੇ ਹਰ ਸਮਾਗਮ ਤੇ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੀ ਤਸਵੀਰ ਦੇ



ਵਿਚਕਾਰ ਆਪਣੀ ਆਦਮ ਕੱਦ ਤਸਵੀਰ ਵੀ ਲਾਉਂਦਾ ਹੈ। ਮਹਿੰਦਰ ਸਿੰਘ ਅਨੁਸਾਰ ਉਹਨਾਂ ਦੀ ਇਹ 'ਗੁਰੂ ਨਾਨਕ ਕਲਗੀਧਰ ਧਰਮ ਪ੍ਰਚਾਰ ਸੰਸਥਾ' ਰਜਿਸਟਰਡ ਹੈ ਤੇ ਇਸ ਦੀ ਆਪਣੀ ਹੀ ਮਰਿਆਦਾ ਹੈ। ਭਾਵੇਂ ਇਸ ਦੀ ਸ਼ਿਕਾਇਤ ਅਕਾਲ ਤਖ਼ਤ ਤਕ ਪੁੱਜ ਚੁੱਕੀ ਹੈ, ਪਰ ਐਕਸ਼ਨ ਕੋਈ ਨਹੀਂ ਹੋਇਆ।

ਇਸੇ ਤਰ੍ਹਾਂ ਦੀ ਇਕ ਹੋਰ ਖਬਰ ਡਾ. ਰਾਇ ਜਸਵੀਰ ਸਿੰਘ ਨੇ ਕਪੂਰਥਲਾ ਲਾਗੇ ਪਿੰਡ ਕਾਲਾ ਸੰਘਾ ਬਾਰੇ ਦਿਤੀ ਹੈ, ਕਿ ਇਸ ਪਿੰਡ ਵਿਚ ਕਾਹਨ ਦਾਸ ਦਾ ਡੇਰਾ ਅਤੇ ਗੁਰਦੁਆਰਾ ਹੈ। ਇਥੇ ਹਰ ਰੋਜ ਸ਼ਰਾਬ ਦੀਆਂ ਪੇਟੀਆਂ ਚੜ੍ਹਦੀਆਂ ਹਨ ਜਿਸ ਦਾ ਪ੍ਰਸ਼ਾਦ ਸ਼ਰੇਆਮ ਬਾਟੀਆਂ ਵਿਚ ਵਰਤਾਇਆ ਜਾਂਦਾ ਹੈ, ਜੋ ਸਵੇਰ ਤੋਂ ਵੱਡੀ ਰਾਤ ਤਕ ਚਲਦਾ ਹੈ। ਇਥੇ ਸ਼ਰਾਬ ਪੀ ਕੇ ਹਰ ਰੋਜ਼ ਇਕ ਬੰਦੇ ਦੀ ਮੌਤ ਹੁੰਦੀ ਹੈ ਤੇ ਪਿਛਲੀ ਵਿਸਾਖੀ ਵਾਲੇ ਦਿਨ ਚਾਰ ਮੌਤਾਂ ਹੋਈਆਂ।

ਡੇਰੇ ਤੇ ਗੁਰਦੁਆਰੇ ਦੀ ਮਾਲਕੀ ਤਾਂ ਇਕੋ ਧਿਰ ਦੀ ਹੈ, ਪਰ ਪ੍ਰਬੰਧਕੀ ਕਮੇਟੀ ਵਿਚ ਫੁੱਟ ਪਈ ਹੋਈ ਹੈ। ਸੰਬੰਧਤ ਧਿਰਾਂ ਆਪੋ ਵਿਚ ਡੇਰੇ ਦੀ ਕਮਾਈ ਤੇ ਸ਼ਰਾਬ ਵਾਸਤੇ ਲੜਦੀਆਂ ਰਹਿੰਦੀਆਂ ਹਨ। ਕਿਉਂਕਿ ਵਧੀਆ ਕਿਸਮ ਦੀ ਸ਼ਰਾਬ ਡੇਰੇ ਵਾਲੇ ਆਪਣੇ ਲਈ ਰੱਖਦੇ ਹਨ ਤੇ ਆਮ ਸ਼ਰਾਬ ਕੇਤਲੀਆਂ ਵਿਚ ਪਾ ਕੇ ਲੋਕਾਂ ਵਿਚ ਵਰਤਾ ਦਿੰਦੇ ਹਨ। ਕਿਸੇ ਸੰਸਥਾ, ਕਮੇਟੀ ਜਾਂ ਸਰਕਾਰ ਵਲੋਂ ਕੋਈ ਐਕਸ਼ਨ ਇਸ ਲਈ ਨਹੀਂ ਲਿਆ ਜਾ ਰਿਹਾ ਕਿਉਂਕਿ ਬਾਬੇ ਦੀ ਕਰੋਪੀ ਜਾਂ ਸਰਾਪ ਕਾਰਨ ਬੰਦ ਕਰਵਾਉਣ ਵਾਲੇ ਦਾ ਕੋਈ ਨੁਕਸਾਨ ਹੋ ਜਾਣ ਦਾ ਹਉਆ ਖੜਾ ਕੀਤਾ ਗਿਆ ਹੈ।

ਸਾਡੇ ਦਿਮਾਗੀ ਦੀਵਾਲੀਏਪਨ ਦੀ ਇਕ ਹੋਰ ਮਿਸਾਲ ਦੇਖੋ। ਧੂਰੀ ਲਾਗੇ ਪਿੰਡ ਮੀਮਸਾ ਦੇ ਲੋਕ ਇਕ ਦੰਦ ਕਥਾ ਅਨੁਸਾਰ, ਬਾਰਾਂ ਸਾਲਾਂ ਬਾਅਦ ਉਜੜਦੇ ਹਨ। ਉਜੜਨ ਵਾਲੇ ਦਿਨ ਸਭ ਘਰਾਂ ਵਿਚ ਟੈਂਟ ਲਗਦੇ ਹਨ ਤੇ ਰਿਸ਼ਤੇਦਾਰ ਆਉਂਦੇ ਹਨ। ਲੱਡੂ ਜਲੇਬੀਆਂ ਬਣਦੀਆਂ ਹਨ ਤੇ ਗੀਤ ਸੰਗੀਤ ਚਲਦਾ ਹੈ। ਉਜੜਨ ਦਾ ਦਿਨ ਵੀ ਜੂਨ ਦੇ ਮਹੀਨੇ ਪੰਡਤ ਤੋਂ ਪੁੱਛ ਕੇ ਤਹਿ ਕੀਤਾ ਜਾਂਦਾ ਹੈ। ਪਿੰਡ ਦੇ ਮੋੜ੍ਹੀ ਗੱਡ ਦੀ ਸਮਾਧ ਤੇ ਰੌਣਕਾਂ ਲਗਦੀਆਂ ਹਨ। ਲੋਕਾਂ ਦੇ ਮਨਾਂ ਵਿਚ ਇਹ ਭਰਮ ਹੈ ਕਿ ਜੇ ਇਸ ਦਿਨ ਨਹੀਂ ਉਜੜਾਂਗੇ ਤਾਂ ਸਾਡਾ ਨੁਕਸਾਨ ਹੋ ਜਾਵੇਗਾ।

ਰਹਿਤ ਮਰਿਆਦਾ ਨਿਸਚਿਤ ਕਰਨ ਅਤੇ ਇਸ ਨੂੰ ਲਾਗੂ ਕਰਾਉਣ ਵਾਲੀ ਸ਼੍ਰੋਮਣੀ ਕਮੇਟੀ ਨੂੰ ਕੀ ਇਹ ਵੀ ਨਹੀਂ ਪਤਾ ਕਿ ਨਾਨਕਸਰ ਸੰਪਰਦਾ ਵਾਲੇ ਆਪਣੇ ਆਪ ਨੂੰ ਸਿੱਖ ਸੰਪਰਦਾ ਦਾ ਹਿੱਸਾ ਹੀ ਨਹੀਂ ਸਮਝਦੇ। ਉਹ ਗੁਰਦੁਆਰੇ ਨੂੰ ਠਾਠ ਅਤੇ ਠਾਠ ਨੂੰ ਸੱਚਖੰਡ ਕਹਿੰਦੇ ਹਨ ਅਤੇ ਨਿਸ਼ਾਨ ਸਾਹਿਬ ਵੀ ਨਹੀਂ ਲਾਉਂਦੇ। ਧੁਰ ਕੀ ਬਾਣੀ 'ਚ ਕੱਚੀਆਂ ਧਾਰਨਾਵਾਂ ਪੜਦੇ ਹਨ ਤੇ ਮਨ ਮਰਜੀ ਦਾ ਹੁਕਮਨਾਮਾ ਲੈਂਦੇ ਹਨ। ਲੰਗਰ ਬਣਾਉਂਦੇ ਨਹੀਂ, ਡਾਲੀ ਦਾ ਗਜਾ ਕਰਦੇ ਹਨ। ਕੜਾਹ ਪ੍ਰਸ਼ਾਦ ਦੀ ਥਾਂ ਫੁਲੀਆਂ ਪਤਾਸੇ ਅਤੇ ਮਿਸ਼ਰੀ ਦਾ ਪ੍ਰਸ਼ਾਦ ਵੰਡਦੇ ਹਨ। ਅਰਦਾਸ ਅਤੇ ਹੋਰ ਰਹਿਤ ਮਰਿਆਦਾ ਵੀ ਵੱਖਰੀ ਤਰਾਂ ਦੀ ਹੈ। ਆਪਣੇ ਸੰਤਾਂ ਦੀਆਂ ਵੱਡੀਆਂ ਵੱਡੀਆਂ ਤਸਵੀਰਾਂ ਗੁਰੂ ਗਰੰਥ ਸਾਹਿਬ ਦੇ ਕੋਲ ਰਖਦੇ ਹਨ ਅਤੇ ਇਹ ਕਹਿਕੇ ਲੋਕਾਂ ਨੂੰ ਗੁਮਰਾਹ ਵੀ ਕਰਦੇ ਹਨ ਕਿ ਸਾਡੇ ਕੋਲ ਬਾਬੇ ਨਾਨਕ ਦੀ ਅਸਲ ਤਸਵੀਰ ਹੈ।

ਗੁਰੂ ਘਰ ਵਿਚ ਅਥਾਹ ਸ਼ਰਧਾ ਹੋਣ ਕਾਰਨ ਹੀ ਮਹਾਰਾਜਾ ਰਣਜੀਤ ਸਿੰਘ ਨੇ ਹਰਿਮੰਦਰ ਵਿਚ ਸੋਨੇ ਦੀ, ਅਤੇ ਪ੍ਰਕਰਮਾ ਵਿਚ ਸੰਗਮਰਮਰ ਦੀ ਸੇਵਾ ਕਰਵਾਈ।

ਨੌਂ ਨਿਹਾਲ ਸਿੰਘ ਦਾ ਸਿਹਰਾ ਅਤੇ ਨਵਾਬ ਹੈਦਰਾਬਾਦ ਵੱਲੋਂ ਦਿੱਤੀ ਹੋਈ ਵੇਸ਼ ਕੀਮਤੀ ਚਾਨਣੀ ਗੁਰੂ ਘਰ ਲਈ ਭੇਜ ਦਿੱਤੀ। ਨੰਦੇੜ ਵਿਖੇ ਦਸ਼ਮੇਸ਼ ਦੀ ਯਾਦਗਾਰ ਉਸਾਰੀ। ਸ. ਸਵਰਨ ਸਿੰਘ ਲਿਖਦੇ ਹਨ, "ਪਰ ਇਸ ਦੇ ਬਾਵਜੂਦ ਉਹ ਵਹਿਮਾਂ ਭਰਮਾਂ ਅਤੇ ਬ੍ਰਾਹਮਣਵਾਦ ਦੇ ਚੱਕਰਾਂ ਵਿਚ ਬੁਰੀ ਤਰ੍ਹਾਂ ਫਸਿਆ ਹੋਇਆ ਸੀ। ਜਦ ਮਹਾਰਾਜਾ ਮਰਨ ਕਿਨਾਰੇ ਸੀ ਤਾਂ ਉਸਦੇ ਕਹਿਣ ਤੇ ਪੰਡਤ ਮਧੂਸੂਦਨ ਜੋਤਸ਼ੀ ਨੂੰ ਬੁਲਾਇਆ ਗਿਆ ਅਤੇ ਉਸਦੀ ਸਲਾਹ ਅਨੁਸਾਰ ਗਊਆਂ, ਹਾਥੀ, ਘੋੜੇ ਆਦਿ ਏਨਾ ਕੁਝ ਦਾਨ ਅਤੇ ਖੈਰਾਤ ਵਿਚ ਵੰਡ ਦਿੱਤਾ ਗਿਆ ਜਿਸ ਨੂੰ ਸੁਣਕੇ ਦੰਗ ਰਹਿ ਜਾਈਦਾ ਹੈ। ਏਥੋਂ ਤੱਕ ਕਿ ਉਹ ਕੋਹਿਨੂਰ ਹੀਰਾ ਵੀ ਜਗਨਨਾਥ ਪੁਰੀ ਦੇ ਮੰਦਰ ਨੂੰ ਭੇਟਾ ਕਰ ਦੇਣਾ ਚਾਹੁੰਦਾ ਸੀ, ਪਰੰਤੂ ਦਰਬਾਰੀਆਂ ਨੇ ਵਰਜ ਦਿੱਤਾ। ਇਹ ਸਭ ਕੁਝ ਬ੍ਰਾਹਮਣੀ ਮੱਤ ਦੇ ਅਨੁਸਾਰੀ ਸੀ। ਗੁਰਸਿਖੀ ਵਿਚ ਤਾਂ ਦਸਵੰਧ ਦੀ ਪ੍ਰਥਾ ਪਰਵਾਨਤ ਹੈ, ਇਸ ਤਰ੍ਹਾਂ ਦਾ ਦਾਨ ਨਹੀਂ।"

ਅੱਗੇ ਲਿਖਦੇ ਹਨ, "ਮਹਾਰਾਜੇ ਨੇ ਜੋਤਸ਼ੀਆਂ ਦੇ ਕਹੇ ਮੁਤਾਬਿਕ ਕਿਲੇ ਵਿਚ ਤੇਰਾਂ ਜੂਨ ਤੋਂ ਪਹਿਲਾਂ ਪ੍ਰਵੇਸ਼ ਨਾ ਕੀਤਾ ਜਦੋਂ ਕਿ ਉਥੇ ਚਲੇ ਜਾਣਾ ਉਸਦੀ ਸਿਹਤਯਾਬੀ ਲਈ ਜ਼ਰੂਰੀ ਸੀ। ਇਕੱਠੇ ਪੰਜਾਹ ਬ੍ਰਾਹਮਣ ਉਸਦੇ ਛੇਤੀ ਸਿਹਤਮੰਦ ਹੋਣ ਲਈ ਪੂਜਾ ਪਾਠ ਤੇ ਅਰਦਾਸਾਂ ਕਰਨ ਲਈ ਲੱਗੇ ਹੋਏ ਸਨ। ਅੰਤਮ ਸੰਸਕਾਰ ਵੀ ਬ੍ਰਾਹਮਣਾ ਵੱਲੋਂ ਮਿਥੇ ਸਮੇਂ ਤੇ ਹੀ ਕੀਤਾ ਗਿਆ ਅਤੇ ਉਸਦੇ ਨਾਲ ਚਿਖਾ ਵਿਚ ਚਾਰ ਰਾਣੀਆਂ ਅਤੇ ਸੱਤ ਦਾਸੀਆਂ ਵੀ ਸਤੀ ਹੋਈਆਂ। ਉਸਨੇ ਡਰਾਉਣੇ ਸੁਪਨਿਆਂ ਤੋਂ ਬਚਣ ਲਈ ਇਕ ਵਾਰ ਗੁਰਦੁਆਰਿਆਂ ਨੂੰ ਬਹੁਤ ਸਾਰਾ ਧਨ ਦਿੱਤਾ। ਉਸ ਦੇ ਇਕ ਵਜੀਰ ਦਾ ਕਹਿਣਾ ਹੈ ਕਿ ਸਭ ਗੁਣ ਹੋਣ ਦੇ ਬਾਵਜੂਦ, ਸ਼ਰਾਬ ਅਤੇ ਅਫੀਮ ਮਹਾਰਾਜੇ ਦੀ ਵੱਡੀ ਕਮਜ਼ੋਰੀ ਸੀ।"

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿੱਖ ਲਹਿਰ ਤਾਂ ਸਿਖਰ ਤੇ ਸੀ ਪਰ ਸਿੱਖਾਂ ਵਿਚ ਉਹ ਸਾਰੀਆਂ ਕਮਜੋਰੀਆਂ ਵੀ ਆ ਗਈਆਂ, ਜੋ ਰਾਜਸੀ ਤਾਕਤ ਸਮੇਂ ਕੌਮਾਂ ਵਿਚ ਆ ਜਾਂਦੀਆਂ ਹਨ। ਸਤੀ ਪ੍ਰਥਾ, ਨਸ਼ੇ, ਬ੍ਰਾਹਮਣੀ ਮੱਤ ਦੇ ਰਸਮ ਰਿਵਾਜ, ਦੇਵੀ ਦੇਵਤਿਆਂ ਦੀ ਪੂਜਾ, ਏਥੋਂ ਤਕ ਕਿ ਬੇਦੀ, ਸੋਢੀ, ਭੱਲੇ ਆਦਿ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀਆਂ ਲਾ ਕੇ ਬੈਠਦੇ ਤੇ ਤਖ਼ਤਾਂ, ਧਾਮਾਂ, ਬੁੰਗਿਆਂ, ਡੇਰਿਆਂ ਨੂੰ ਆਪਣੀ ਨਿਜੀ ਜਾਇਦਾਦ ਸਮਝਣ ਲਗ ਪਏ ਸਨ।

ਛੋਟੇ ਮੋਟੇ ਗੁਰਦੁਆਰਿਆਂ ਦਾ ਕੀ ਹਾਲ, ਜਦੋਂ ਪੰਜਾਂ ਤਖਤਾਂ ਦੀ ਰਹਿਤ ਮਰਿਆਦਾ ਵੀ ਇਕ ਦੂਸਰੇ ਨਾਲ ਨਹੀਂ ਮਿਲਦੀ। ਬੀਬੀ ਨਰਿੰਦਰ ਕੌਰ ਮਲੇਸ਼ੀਆ ਵਾਲੇ ਲਿਖਦੇ ਹਨ ;- "ਸਾਡੇ ਸਾਰੇ ਗੁਰਦੁਆਰਿਆਂ ਦੀ ਮਰਿਆਦਾ ਇਕ ਹੋਣੀ ਚਾਹੀਦੀ ਹੈ। ਸੁਣਿਆ ਹੈ ਕਿ ਹਜੂਰ ਸਾਹਿਬ ਵਿਖੇ ਅਜੇ ਤੀਕ ਥਾਲ ਵਿਚ ਦੀਵੇ ਜਗਾ ਕੇ ਗੁਰੂ ਗ੍ਰੰਥ ਸਾਹਿਬ ਅੱਗੇ ਆਰਤੀ ਕੀਤੀ ਜਾਂਦੀ ਹੈ, ਅਤੇ ਬਾਬਾ ਦੀਪ ਸਿੰਘ ਦੇ ਗੁਰਦੁਆਰੇ ਵਿਖੇ ਜੋਤ ਜਗਾਈ ਰਖਦੇ ਹਨ ਜਿਸ ਨੂੰ ਲੋਕ ਮੱਥਾ ਟੇਕਦੇ ਹਨ।"

ਗੋਗੋਆਣੀ ਜੀ ਨੇ ਖ਼ਬਰ ਤਰਾਸ਼ੀ ਹੈ ਕਿ ਡੇਰਾ ਬਾਬਾ ਲਖਦਾਤਾ ਦੀ ਸੰਚਾਲਿਕਾ ਕ੍ਰਿਸ਼ਨਾ ਦੇਵੀ ਆਪਣੀ ਸਿਗਰਟ ਦੇ ਧੂੰਏ ਤੋਂ ਅੰਧ ਵਿਸ਼ਵਾਸੀ ਲੋਕਾਂ ਦੇ ਇਲਾਜ ਕਰਦੀ ਹੈ। ਏਥੇ ਸਿਗਰਟਾਂ ਦਾ ਹੀ ਪ੍ਰਸ਼ਾਦ ਵਰਤਾਇਆ ਜਾਂਦਾ ਹੈ। ਦਸ ਬਾਰਾਂ ਸਾਲ ਤਕ ਦੀਆਂ ਕੁੜੀਆਂ ਨੂੰ ਸਿਗਰਟਾਂ ਵਿਚ ਭੰਗ ਮਿਲਾ ਕੇ ਪਿਲਾਈ ਜਾਂਦੀ



ਹੈ ਅਤੇ ਗੰਦੀਆਂ ਗਾਲਾਂ ਦਾ ਵੀ ਪ੍ਰਸ਼ਾਦ ਦਿੱਤਾ ਜਾਂਦਾ ਹੈ। ਵੇਰਕਾ ਵਿਖੇ ਪਲਵਿੰਦਰ ਕੌਰ ਨਾਮੀ ਇਕ ਬੀਬੀ 'ਬਾਬਾ' ਬਣੀ ਬੈਠੀ ਹੈ ਜਿਸ ਨੇ ਲਕਸ਼ਮੀ, ਵਡਭਾਗ ਸਿੰਘ, ਬਾਬਾ ਦੀਪ ਸਿੰਘ ਅਤੇ ਦਸਾਂ ਗੁਰੂਆਂ ਦੀਆਂ ਤਸਵੀਰਾਂ ਵੀ ਲਾ ਰੱਖੀਆਂ ਹਨ।

ਜਨਵਰੀ ਅੰਕ ਵਿਚ ਸ. ਹਰਚਰਨ ਜੀਤ ਸਿੰਘ ਨੇ ਆਪਣੀ ਚਿਠੀ ਵਿਚ ਹੈਰਾਨੀ ਪ੍ਰਗਟ ਕੀਤੀ ਹੈ ਕਿ ਸ਼ਾਹਕੋਟ ਦੇ ਕੁਝ ਸਿੱਖਾਂ ਨੇ ਵਿਸ਼ਕਰਮਾ ਦਾ ਦਿਨ ਮਨਾਇਆ, ਢਾਡੀ ਜਥੇ ਨੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਦੇ ਰੱਜ ਕੇ ਗੁਣ ਗਾਨ ਕੀਤੇ। ਵਿਸ਼ਕਰਮਾਂ ਦੇ ਨਾਂ ਉੱਪਰ ਗੁਰਦੁਆਰਾ ਵੀ ਬਣ ਰਿਹਾ ਹੈ। ਪੁੱਛਣ ਤੇ ਸਿੰਘਾਂ ਨੇ ਕਿਹਾ ਕਿ ਵਿਸ਼ਕਰਮਾ ਸਾਡਾ ਪਿਤਾ ਹੈ। ਇਸ ਨੇ ਹੀ ਸਾਨੂੰ ਰੋਟੀ ਦਿੱਤੀ ਹੈ।

ਪਰ ਮੈਨੂੰ ਹਰਚਰਨਜੀਤ ਸਿੰਘ ਤੇ ਹੈਰਾਨੀ ਹੋ ਰਹੀ ਹੈ। ਕੀ ਇਹ ਸਭ ਕੁਝ ਪਹਿਲੀ ਵਾਰ ਹੋ ਰਿਹਾ ਹੈ? ਇਹ ਤਾਂ ਹਰ ਸਾਲ ਅਤੇ ਹਰ ਥਾਂ ਦੀਵਾਲੀ ਤੋਂ ਅਗਲੇ ਦਿਨ ਵੱਡੀ ਪੱਧਰ ਦੇ ਹੁੰਦਾ ਆ ਰਿਹਾ ਹੈ। ਇਹ ਵੀ ਦੇਖਣ ਵਾਲੀ ਗੱਲ ਹੈ ਕਿ ਰਾਮਗੜ੍ਹੀਏ ਸਿੰਘ ਜਿਆਦਾਤਰ ਅੰਮ੍ਰਿਤਧਾਰੀ ਹਨ। ਗੁਰੂ ਘਰਾਂ ਦੇ ਵੀ ਪੱਕੇ ਸ਼ਰਧਾਲੂ ਹਨ। ਪਰ ਗੁਰਬਾਣੀ ਤੇ ਅਮਲ ਵੀ ਫੇਰ ਹੀ ਹੋ ਸਕਦਾ ਹੈ ਜੇਕਰ ਪਹਿਲਾਂ ਬੰਦੇ ਦੇ ਮਨ ਤੇ ਅਸਰ ਹੋਇਆ ਹੋਵੇ। ਤੇ ਅਸਰ ਪੱਖੋਂ ਰਾਮਗੜ੍ਹੀਏ ਸਿੰਘ ਹੀ ਨਹੀਂ ਅਸੀਂ ਸਾਰੇ ਹੀ ਕੋਰੇ ਹਾਂ। ਏਸੇ ਲਈ ਤਾਂ ਹਰ ਇਕ ਨਵੇਂ ਪਖੰਡੀ ਦੇ ਪਿਛੇ ਲਗ ਤੁਰਦੇ ਹਾਂ ਅਤੇ ਵਹਿਮਾਂ ਭਰਮਾਂ ਵਾਲੀ ਹਰ ਗੱਲ ਨੂੰ ਮੰਨੀ ਤੁਰੇ ਜਾ ਰਹੇ ਹਾਂ।

ਸ. ਸੁਰਿੰਦਰ ਸਿੰਘ ਨਿਮਾਣਾ ਅਨੁਸਾਰ, 'ਆਮ ਹੀ ਦੇਖਣ ਵਿਚ ਆਉਂਦਾ ਹੈ ਕਿ ਕਈ ਅੰਮ੍ਰਿਤਧਾਰੀ ਵਿਅਕਤੀ, ਸਾਧਾਂ ਸੰਤਾਂ ਨੂੰ ਮੱਥੇ ਟੇਕ ਰਹੇ ਹਨ। ਉਹਨਾਂ ਦੇ ਗੋਡੇ ਚਰਨ ਘੁੱਟ ਰਹੇ ਹਨ, ਕਬਰਾਂ ਤੇ ਮੜ੍ਹੀਆਂ ਨੂੰ ਵੀ ਮੰਨੀ ਜਾ ਰਹੇ ਹਨ। ਅਜਿਹੇ ਅੰਮ੍ਰਿਤਧਾਰੀ ਦਿਸਣ ਵਾਲੇ ਲੋਕ, ਅਸਲ ਵਿਚ ਗੁਰੂ ਪੰਥ ਨੂੰ ਖੋਰਾ ਲਾਉਣ ਦਾ ਕੰਮ ਕਰ ਰਹੇ ਹਨ।'

ਸ. ਮੇਜਰ ਸਿੰਘ ਲਿਖਦੇ ਹਨ, 'ਸਿੱਖਾਂ ਵਿਚ ਅਜੇ ਵੀ ਉਹੋ ਬ੍ਰਾਹਮਣੀ ਰੀਤਾਂ, ਜਿਉਂ ਦੀਆਂ ਤਿਉਂ ਚੱਲ ਰਹੀਆਂ ਹਨ। ਫਰਕ ਪਿਆ ਹੈ ਤਾਂ ਸਿਰਫ ਇੰਨਾਂ ਹੀ ਕਿ ਹਿੰਦੂ ਰਸਮਾਂ ਨੂੰ ਸਿੱਖੀ ਦਾ ਚੋਲਾ ਪਹਿਨਾ ਦਿਤਾ ਗਿਆ ਹੈ।'

ਸ. ਭਗਵੰਤ ਸਿੰਘ ਦਿਲਾਵਰੀ ਜੀ ਕਹਿੰਦੇ ਹਨ ਕਿ ਸਾਡੀ ਸੋਚ ਵਿਚ ਇਕ ਵੱਡੀ ਘਾਟ ਇਹ ਹੈ ਕਿ ਅਸੀਂ ਸਿਖੀ ਦੀ ਗਿਰਾਵਟ ਦੇ ਕਾਰਨਾਂ ਲਈ ਕੇਸ ਦਾੜ੍ਹੀ, ਵਾਲੇ ਪਹਿਲੂ ਨੂੰ ਹੀ ਦੇਖਦੇ ਹਾਂ। ਜੇ ਕੋਈ ਅਖੌਤੀ ਸਿੱਖ ਕੇਸ ਕਟਾ ਲਵੇ ਤਾਂ ਅਸੀਂ ਇਕ ਦਮ ਉਸਨੂੰ ਪਤਿਤ ਕਰਾਰ ਦੇ ਦਿੰਦੇ ਹਾਂ। ਜੇ ਕੇਸ ਦਾੜ੍ਹੀ ਸਾਬਤ ਹਨ ਤਾਂ ਭਾਵੇਂ ਉਹ ਕਿਤਨਾ ਵੀ ਬੇਈਮਾਨ, ਭਰਿਸ਼ਟ ਜਾਂ ਡਿਗਿਆ ਹੋਇਆ ਹੋਵੇ, ਅਸੀਂ ਉਸ ਤੇ ਬਹੁਤਾ ਦੁਖੀ ਨਹੀਂ ਹੁੰਦੇ। ਏਹੋ ਕਾਰਨ ਹੈ ਕਿ ਸਾਡੀ ਲੀਡਰਸ਼ਿਪ ਕਈ ਦਹਾਕਿਆ ਤੋਂ ਸਾਨੂੰ ਬੇ-ਵਕੂਫ ਬਣਾ ਰਹੀ ਹੈ, ਤੇ ਅਸੀਂ ਬਣਦੇ ਆ ਰਹੇ ਹਾਂ।

ਇਹ ਕੌਣ ਨਹੀਂ ਜਾਣਦਾ ਕਿ ਸਿਆਸੀ ਦੀਵਾਨਾਂ ਵਿਚ ਤਾਂ, ਬੁਰਾ-ਭਲਾ, ਘਟੀਆ ਦੂਸ਼ਣ-ਬਾਜੀ ਤੋਂ ਲੈ ਕੇ ਗੱਲ ਗਾਲੀ ਗਲੋਚ ਤਕ ਪਹੁੰਚ ਜਾਂਦੀ ਹੈ ਤੇ ਪੱਗਾਂ ਵੀ ਲੱਥ ਜਾਂਦੀਆਂ ਹਨ। ਇਹ ਸਭ ਹੁੰਦਾ ਦੇਖਕੇ ਧਾਰਮਿਕ ਪ੍ਰਵਿਰਤੀ ਵਾਲੇ ਬੰਦੇ ਉਥੋਂ ਰੁਮਾਲੇ ਸਮੇਟ ਕੇ ਚਲੇ ਜਾਣਾ ਹੀ ਬੇਹਤਰ ਸਮਝਦੇ ਹਨ।

ਰਹਿਤ ਮਰਿਆਦਾ ਭਾਵੇਂ ਇਹ ਹੈ ਕਿ ਕਿਸੇ ਦੀਵਾਨ ਵਿਚ ਜਾਂ ਤਾਂ ਨਿਰੋਲ

ਕੀਰਤਨ ਹੀ ਹੋਵੇ ਤੇ ਜਾਂ ਕਥਾ ਤੇ ਵਿਆਖਿਆ ਆਦਿ। ਪਰ ਹੁੰਦਾ ਕੀ ਨਹੀਂ। ਏਥੋਂ ਤਕ ਕਿ ਆਪਣਾ ਹੀ ਵੱਖਰਾ ਗੁਰਦੁਆਰਾ ਚਲਾਉਣ ਵਾਲੇ, ਚਿੱਟਾ ਬਾਣਾ, ਗੋਲ ਪੱਗਾਂ ਤੇ ਕਈ ਕਿਸਮ ਦੇ ਆਧੁਨਿਕ ਸਾਜਾਂ ਨਾਲ ਲੈਸ ਹੋ ਕੇ, ਪੰਜ ਸੱਤ ਸੇਵਕਾਂ ਨਾਲ ਸਜੇ ਹੋਏ ਸੰਤ, ਜੋਸ਼ ਵਿਚ ਆ ਕੇ, ਗੋਡਿਆਂ ਭਾਰ ਹੋ ਹੋ ਕੇ, ਤੇ ਸਿਰਾਂ ਤੋਂ ਉਪਰ ਚੁੱਕ ਕੇ ਚਿਮਟੇ ਛੈਣੇ ਬਜਾਕੇ, ਅਜਿਹਾ ਰੰਗ ਬੰਨਦੇ ਹਨ ਕਿ ਬਹਿਜਾ ਬਹਿਜਾ ਕਰਾ ਦਿੰਦੇ ਹਨ। ਪਰ ਦੋ ਤਿੰਨ ਘੰਟਿਆ ਦੇ ਅਦੁੱਤੀ ਕੀਰਤਨ ਵਿਚ ਬਾਣੀ ਅਤੇ ਰਾਗਾਂ ਅਨੁਸਾਰ ਇਕ ਵੀ ਸ਼ਬਦ ਨਹੀਂ ਪੜ੍ਹਦੇ। ਤਾਂ ਵੀ ਇਹਨਾਂ ਦੇ ਵਾਜੇ ਉਤੇ ਚਾੜ੍ਹੀ ਮਾਇਆ ਨੂੰ ਪੱਖੇ ਦੀ ਹਵਾ ਨਾਲ ਉਡਣ ਤੋਂ ਦਬੋਚਣ ਲਈ ਇਕ ਸੇਵਕ ਨੂੰ ਡਿਊਟੀ ਸੰਭਾਲਣੀ ਪੈਂਦੀ ਹੈ।

ਉਂਜ ਤਾਂ ਕੁੱਝ ਬੰਦਿਆਂ ਵੱਲੋਂ ਇਕੱਠੇ ਹੋ ਕੇ ਕੀਤੀ ਹਰ ਗੱਲ ਜਾਂ ਰਸਮ ਇਕ ਮਰਿਆਦਾ ਹੋ ਨਿਬੜਦੀ ਹੈ, ਪਰ ਜਦੋਂ ਅਜਿਹੀ ਮਰਿਆਦਾ, ਪ੍ਰਬੰਧਕ ਕਮੇਟੀ ਵੱਲੋਂ ਨਿਰਧਾਰਤ ਮਰਿਆਦਾ ਨਾਲੋਂ ਵੱਖਰੀ ਹੁੰਦੀ ਹੈ, ਤਾਂ ਅੱਖਰਦੀ ਜ਼ਰੂਰ ਹੈ। ਭਾਵੇਂ ਅਨੰਦ ਕਾਰਜ ਸਮੇਂ ਗੁਰੂ ਗ੍ਰੰਥ ਸਾਹਿਬ ਦੀ ਪ੍ਰਕਰਮਾ ਕਰਨ ਦਾ ਵਿਧਾਨ ਕਾਫੀ ਪੁਰਾਣਾ ਹੈ, ਪਰ ਵੀਹ ਪੱਚੀ ਸਾਲ ਪਹਿਲਾਂ ਤਕ ਲੜਕੀ ਨੂੰ ਸਫੈਦ ਚਾਦਰ ਵਿਚ ਲਪੇਟ ਕੇ ਉਸ ਦੇ ਭਰਾਵਾਂ ਵੱਲੋਂ ਲਗਭੱਗ ਚੁੱਕ ਕੇ ਹੀ ਪੰਡਾਲ ਵਿਚ ਲਿਆਦਾ ਜਾਂਦਾ ਸੀ। ਅੱਜ ਸ਼ਾਇਦ ਹੀ ਕਿਸੇ ਵਿਆਹ ਸਮੇਂ ਪ੍ਰਕਰਮਾ ਨਾ ਕੀਤੀ ਜਾਂਦੀ ਹੋਵੇ।

ਬਹੁਤ ਸਾਰੀਆਂ ਰਸਮਾਂ ਅਜਿਹੀਆਂ ਵੀ ਹਨ ਜੋ ਰਹਿਤ ਮਰਿਆਦਾ ਅਨੁਸਾਰ ਹੀ ਹੋ ਰਹੀਆਂ ਹਨ। ਜਿਵੇਂ ਅਨੰਦ ਕਾਰਜ ਵੇਲੇ ਲੜਕੀ ਜ਼ਰੂਰ ਖੱਬੇ ਹੀ ਬੈਠਦੀ ਹੈ ਤੇ ਲਾਵਾਂ ਵੇਲੇ ਲਾੜੇ ਦਾ ਪੱਲਾ ਫੜਕੇ ਪਿਛੇ ਪਿਛੇ ਹੀ ਚਲਦੀ ਹੈ ਤੇ ਨਾਲੇ ਪਰਕਰਮਾ ਖੱਬੇ ਪਾਸੇ ਦੀ ਹੀ ਕਰਦੇ ਹਨ। ਗ੍ਰੰਥੀ ਜਾਂ ਰਾਗੀ ਸਿੰਘਾਂ ਦੇ ਕਹੇ ਅਨੁਸਾਰ ਮੱਥਾ ਟੇਕ ਕੇ ਹੀ ਬੈਠਦੇ ਹਨ, ਭਾਵੇਂ ਕਿ ਹਰ ਲਾਂਵ ਤੋਂ ਬਾਅਦ ਬੈਠਣ ਦਾ, ਨਾ ਤਾਂ ਵਿਧਾਨ ਹੈ ਤੇ ਨਾ ਹੀ ਚੰਗਾ ਲਗਦਾ ਹੈ, ਸਗੋਂ ਅਗਲੀ ਲਾਂਵ ਦੇ ਪਾਠ ਤਕ ਖੜੇ ਰਹਿਣਾ ਚਾਹੀਦਾ ਹੈ।

ਉਂਜ ਭਾਵੇਂ ਉਥੇ ਹੀ ਸ਼ਰਾਰਤੀ ਜਾਂ ਲਾਡਲੇ ਬੱਚੇ ਨੰਗੇ ਸਿਰ ਜਾਂ ਬੂਟਾਂ ਸਣੇ ਨੱਠੇ ਫਿਰਨ ਜਾਂ ਸ਼ੋਰ ਕਰੀਂ ਜਾਣ, ਜਾਂ ਦੇਗ ਵਾਲੇ ਬਰਤਨ ਤੋਂ ਕੱਪੜਾ ਜਾਂ ਰੁਮਾਲੇ ਹੀ ਖਿੱਚ ਲੈਣ ਜਾਂ ਕੁੜੀਆਂ ਆਪਣੇ ਕਲਿਪ ਕਾਂਟੇ ਦਿਖਾਉਣ ਲਈ ਚੁੰਨੀ ਖਿਸਕਾ ਕੇ ਗਲ ਵਿਚ ਪਾ ਲੈਣ ਜਾਂ ਦਸ ਪੰਦਰਾਂ ਇਕੱਠੀਆਂ ਹੋ ਕੇ ਲਾੜੀ ਦੁਆਲੇ ਝੁਰਮਟ ਪਾ ਕੇ ਬੈਠ ਜਾਣ, ਤਾਂ ਕਿ ਹਰ ਫੋਟੋ ਜਾਂ ਮੂਵੀ ਵਿਚ ਉਹਨਾਂ ਦਾ ਚਿਹਰਾ ਜ਼ਰੂਰ ਨਜ਼ਰ ਆਵੇ। ਟੀ. ਵੀ. ਤੇ ਨਜ਼ਰ ਆਉਣ ਦੀ ਲਾਲਸਾ ਕਾਰਨ ਤਾਂ ਹਰਿਮੰਦਰ ਸਾਹਿਬ ਵਿਚ ਰਾਗੀਆਂ ਦੇ ਪਿਛੇ ਦਸ ਬੰਦਿਆਂ ਦੀ ਥਾਂ ਵਿਚ, ਵੀਹ ਬੰਦੇ ਘੁਸੜ ਕੇ ਬੈਠ ਜਾਂਦੇ ਹਨ ਤੇ ਮੁੜਕੇ ਉਠਣ ਦਾ ਨਾਂ ਨਹੀਂ ਲੈਂਦੇ।

ਹੋਰ ਤਾਂ ਹੋਰ ਸਾਨੂੰ ਅਜੇ ਤਕ ਪੰਡਾਲ ਵਿਚ ਬੈਠਣ ਦਾ ਸਲੀਕਾ ਨਹੀਂ ਆਇਆ ਤੇ ਘਰ ਵਾਲਿਆਂ ਦੀ ਨਰਾਜਗੀ ਜਾਂ ਚੜ੍ਹਾਵੇ ਵਿਚ ਕਮੀ ਆਉਣ ਦੇ ਡਰੋਂ, ਰਾਗੀ ਜਾਂ ਗ੍ਰੰਥੀ ਵੀ ਚੁਪ ਹੀ ਰਹਿੰਦੇ ਹਨ। ਕਈ ਵਾਰ ਤਾਂ ਮੱਥਾ ਟੇਕਣ ਵਾਲਿਆਂ ਨੂੰ ਰੁਪਈਆ ਦੂਰੋਂ ਏਦਾਂ ਸੁਟਣਾ ਪੈਂਦਾ ਹੈ ਜਿਵੇਂ ਬੱਚੇ ਘੁੱਤੀ ਵਿਚ ਗੋਲੀਆਂ ਸੁਟਦੇ ਹੋਣ। ਇਹ ਸਭ ਦੇਖ ਕੇ ਇੰਜ ਲਗਦਾ ਹੈ ਜਿਵੇਂ ਇਹ ਗੱਲਾਂ ਕਿਸੇ ਰਹਿਤ ਮਰਿਆਦਾ ਦਾ ਹਿੱਸਾ ਹੀ ਨਹੀਂ ਹੁੰਦੀਆਂ। ਪਰ ਖੱਬੇ ਬੈਠਣ ਜਾਂ ਪਿਛੇ ਤੁਰਨ ਵਾਲੀ



ਮਰਿਆਦਾ ਵਿਚ ਕਦੇ ਗਲਤੀ ਹੁੰਦੀ ਨਹੀਂ ਦੇਖੀ।

ਚਲੋ ਸ਼ੁਕਰ ਹੈ ਬਰਾਬਰ ਤਾਂ ਬੈਠਦੀ ਹੈ, ਜੇ ਪਿਛੇ ਤੁਰਨ ਵਾਂਗ ਬਿਠਾ ਵੀ ਪਿਛੇ ਦੇਈਏ ਤਾਂ ਵੀ ਕੋਈ ਕੀ ਕਰ ਲੈਂਦਾ। ਬਾਬੇ ਨਾਨਕ ਦੀ ਗੱਲ ਮੰਨਕੇ ਜਿਵੇਂ ਬਰਾਬਰ ਬਿਠਾ ਲਿਆ, ਕਿਸੇ ਦਿਨ ਬਰਾਬਰ ਤੁਰਨ ਵੀ ਲਾ ਲਵਾਂਗੇ। ਤੇ ਫੇਰ ਅੱਗੋਂ ਲਾੜੀ ਦੀ ਹਿੰਮਤ ਹੈ ਕਿ ਚਾਹੇ ਉਹ ਲੜ ਫੜਾ ਕੇ ਲਾੜੇ ਨੂੰ ਵੀ ਪਿਛੇ ਤੋਰ ਲਵੇ। ਪਰ ਅਜੇ ਦੇਰ ਲੱਗੂ।

ਰਹਿਤ ਮਰਿਆਦਾ ਵਿਚ ਇਹ ਕਿਤੇ ਨਹੀਂ ਲਿਖਿਆ ਕਿ ਜੋ ਵੀ ਕੋਈ ਪ੍ਰਕਾਸ਼ ਕਰਾਵੇ ਉਹ ਨਵਾਂ ਰੁਮਾਲਾ ਜਰੂਰ ਦੇਵੇ। ਪਰ ਸਾਡੀ ਸ਼ਰਧਾ ਹੀ ਏਨੀ ਜ਼ਿਆਦਾ ਹੈ ਕਿ ਲੜਕੀ ਵਾਲੇ ਹੀ ਨਹੀਂ ਸਗੋਂ ਲੜਕੇ ਵਾਲੇ ਵੀ ਰੁਮਾਲਾ ਹਰ ਹਾਲਤ ਵਿਚ ਲੈ ਕੇ ਪਹੁੰਚਦੇ ਹਨ। ਕੋਈ ਗਿਆਨੀ, ਗ੍ਰੰਥੀ ਜਾਂ ਜਥੇਦਾਰ ਕਦੇ ਵੀ ਇਹ ਕਹਿੰਦਾ ਨਹੀਂ ਸੁਣਿਆ ਕਿ ਜੇ ਤੁਸੀਂ ਸੇਵਾ ਹੀ ਕਰਨੀ ਹੈ ਤਾਂ ਹੋਰ ਬਥੇਰੇ ਢੰਗ ਹਨ, ਪਰ ਇਹਨਾਂ ਰੁਮਾਲਿਆਂ ਤੇ ਕਿਉਂ ਪੈਸੇ ਬਰਬਾਦ ਕਰ ਰਹੇ ਹੋ, ਜਿਹੜੇ ਖੋਲ੍ਹਕੇ ਇਕ ਵਾਰ ਤਾਂ ਦੂਹਰੇ ਚਹੁਰੇ ਕਰਕੇ ਜ਼ਰੂਰ ਤਾਣ ਦਿੱਤੇ ਜਾਂਦੇ ਹਨ, ਪਰ ਮੁੜਕੇ ਫੇਰ ਬਜਾਜੀ ਦੀਆਂ ਦੁਕਾਨਾਂ ਤੇ ਪਹੁੰਚ ਜਾਂਦੇ ਹਨ। ਹਾਂ, ਇਕ ਵਾਰ ਤਾਂ ਗਰੰਥੀ ਸਿੰਘ ਵੱਲੋਂ ਪੜਿਆ ਇਹ ਸ਼ਬਦ ਧੰਨ ਧੰਨ ਕਰਾ ਦਿੰਦਾ ਹੈ, 'ਪ੍ਰੇਮ ਪਟੋਲਾ ਤੈ ਸਉ ਦਿੱਤਾ, ਢਾਕਣ ਕੂ ਪਤ ਮੇਰੀ।' ਇਸ ਦਾ ਅਸਲ ਭਾਵ ਕੁਝ ਵੀ ਹੋਵੇ, ਪਰ ਇਕ ਵਾਰ ਤਾਂ ਅਸੀਂ ਇਹ ਸੋਚਕੇ ਮਾਣ ਮਹਿਸੂਸ ਕਰਦੇ ਹਾਂ ਕਿ ਮਹਾਰਾਜ (ਗ੍ਰੰਥ ਸਾਹਿਬ) ਦੀ ਪਤ ਢਕਣ ਲਈ ਅਸੀਂ ਪ੍ਰੇਮ ਪਟੋਲਾ ਦੇ ਕੇ ਬਹੁਤ ਵੱਡਾ ਉਪਕਾਰ ਕੀਤਾ ਹੈ।

ਖੈਰ, ਜਿਵੇਂ ਕਿਵੇਂ ਅਸੀਂ ਰਹਿਤ ਮਰਿਆਦਾ ਦੀ ਪਾਲਣਾ ਜਾਂ ਉਲੰਘਣਾ ਕਰਦੇ ਕਰਦੇ ਜ਼ਿੰਦਗੀ ਦੇ ਅੰਤਮ ਪੜਾਅ ਵਲ ਵਧਦੇ ਹਾਂ ਤਾਂ ਉਮਰ ਭਰ ਦੇ ਤਜਰਬਿਆਂ ਤੋਂ ਕੁਝ ਸਿਖਣ ਤੇ ਸਿਆਣੇ ਹੋਣ ਦੀ ਥਾਂ, ਸਗੋਂ ਜਿਆਦਾ ਹੀ ਭਾਵੁਕ ਹੋ ਕੇ ਬਹੁਤ ਸਾਰੇ ਪ੍ਰਵਾਨਤ ਜਾਂ ਮਨਾਹੀ ਵਾਲੇ ਸੰਸਕਾਰਾਂ ਵਿਚ ਧਸਦੇ ਜਾਂਦੇ ਹਾਂ। ਇਹਨਾਂ ਸੰਸਕਾਰਾਂ ਵਿਚ ਜੋ ਥੋੜੀ ਬਹੁਤੀ ਤਬਦੀਲੀ ਆਉਂਦੀ ਹੈ, ਉਹ ਹਾਂ ਪੱਖੀ ਨਹੀਂ ਸਗੋਂ ਨਾਂਹ ਪੱਖੀ ਹੀ ਹੁੰਦੀ ਹੈ। ਸਮੇਂ ਅਨੁਸਾਰ ਵਿਗਿਆਨ ਨੇ ਏਨੀ ਤਰੱਕੀ ਕਰ ਲਈ ਹੈ ਕਿ ਮਨੁੱਖੀ ਅੰਗਾਂ ਦੀ ਅਦਲਾ ਬਦਲੀ ਕਰਕੇ, ਅਨੇਕਾਂ ਜਾਨਾਂ ਬਚਾਈਆਂ ਜਾਂ ਸਕਦੀਆਂ ਹਨ। ਪਰੰਤੂ ਅੰਗ ਜਾਂ ਸਰੀਰ ਦਾਨ ਕਰਨ ਸੰਬੰਧੀ ਬਹੁਤ ਘੱਟ ਹੁੰਗਾਰਾ ਮਿਲ ਰਿਹਾ ਹੈ। ਦੂਸਰੇ ਪਾਸੇ ਮ੍ਰਿਤਕ ਸੰਸਕਾਰਾਂ ਨੂੰ ਵਧਾਅ ਚੜਾਅ ਕੇ ਅਤੇ ਮਹਿੰਗਾ ਕਰਕੇ ਪਤਾ ਨਹੀਂ ਸਵਰਗ ਨੂੰ ਕਿੰਨੀਆਂ ਕੁ ਪੌੜੀਆਂ ਲਾ ਲਈਆਂ ਹਨ ਤੇ ਕਿੰਨੀਆਂ ਕੁ ਬਾਕੀ ਹਨ?

ਮ੍ਰਿਤਕ ਸੰਸਕਾਰਾਂ ਦੀ ਸਭ ਤੋਂ ਪਹਿਲੀ ਗੱਲ ਤਕਰੀਬਨ ਸਭ ਨੇ ਮੰਨ ਲਈ ਹੈ ਤੇ ਮ੍ਰਿਤਕ ਨੂੰ ਨਾਂ ਤਾਂ ਮੰਜੇ ਤੋਂ ਹੇਠਾਂ ਲਾਹਿਆ ਜਾਂਦਾ ਹੈ ਤੇ ਨਾਂ ਦੀਵਾ ਵੱਟੀ ਕੀਤੀ ਜਾਂਦੀ ਹੈ। ਪਰ ਦੂਸਰੀ ਗੱਲ ਪੰਜ ਪ੍ਰਤੀਸ਼ਤ ਨੇ ਵੀ ਨਹੀਂ ਮੰਨੀ। ਕਿਉਂਕਿ ਜਦੋਂ ਸਾਡਾ ਕੋਈ ਸਹਿਯੋਗੀ ਜਾਂ ਮਿਤਰ ਪਿਆਰਾ ਸਾਥੋਂ ਸਦਾ ਲਈ ਵਿਛੜ ਜਾਂਦਾ ਹੈ ਤਾਂ ਦਿਲ ਨੂੰ ਹਰ ਹਾਲਤ ਵਿਚ ਸਦਮਾ ਲਗਦਾ ਹੈ ਤੇ ਵੈਰਾਗ ਪੈਦਾ ਹੁੰਦਾ ਹੈ। ਇਸ ਲਈ ਰੋ ਪੈਣਾ ਸਾਡੀ ਸੁਭਾਵਕ ਕਿਰਿਆ ਹੈ। ਇੰਜ 'ਮੱਤ ਮੈਂ ਪਿਛੇ ਕੋਈ ਰੋਵਸੀ' ਵਾਲੇ ਹੁਕਮ ਦੀ ਅਵੱਗਿਆ ਕੀਤੇ ਬਿਨਾਂ ਨਹੀਂ ਰਹਿ ਸਕਦੇ। ਉਂਜ ਬੰਦੇ ਤਾਂ ਇਸ ਨੂੰ ਪੰਜ

ਦਸ ਪ੍ਰਤੀਸ਼ਤ ਦੀ ਵਾਧ ਘਾਟ ਨਾਲ ਕੰਟਰੋਲ ਕਰ ਲੈਂਦੇ ਹਨ, ਪਰ ਇਸਤਰੀਆਂ ਇਸ ਕਿਰਿਆ ਨੂੰ ਨੱਬੇ ਪ੍ਰਤੀਸ਼ਤ ਵਧਾ ਕੇ ਹੀ ਪੇਸ਼ ਕਰਦੀਆਂ ਹਨ। ਪੰਜ ਚਾਰ ਪ੍ਰਤੀਸ਼ਤ ਦੀ ਜੋ ਕਮੀ ਆਈ ਹੈ, ਉਹ ਵੀ ਸਿਆਪੇ ਦੀ ਨੈਣ ਨਾ ਮਿਲਣ ਕਰਕੇ, ਜਾਣੀ ਮਰਾਸਣਾ ਨਾ ਰਹਿਣ ਕਰਕੇ ਹੀ ਆਈ ਹੈ, ਜਿਨ੍ਹਾਂ ਨੂੰ ਪਹਿਲਾਂ ਜ਼ਰੂਰੀ ਤੌਰ ਤੇ ਬੁੱਕ ਕਰਕੇ ਲਿਜਾਇਆ ਜਾਂਦਾ ਸੀ। ਹੁਣ ਜੇ ਕੋਈ ਸਿਆਪੇ ਦੀ ਮਾਹਰ ਮਿਲ ਜਾਵੇ ਤਾਂ ਠੀਕ, ਪਰ ਉਚੇਚੇ ਤੌਰ ਤੇ ਲੈ ਜਾਣਾ ਜ਼ਰੂਰੀ ਨਹੀਂ ਜਾਪਦਾ।

ਨਾਲੇ ਕਹਿੰਦੇ ਹਾਂ ਮਰਨ ਨਾਲੋਂ ਮਹੈਣ ਵੱਡੀ। ਪਰ ਛੋਟੀ ਕਰਨ ਦੀ ਥਾਂ ਹੋਰ ਵੱਡੀ ਕਰਦੇ ਜਾ ਰਹੇ ਹਾਂ। ਚਾਲੀ ਕੁ ਸਾਲ ਪਹਿਲਾਂ ਪੇਕਿਆਂ, ਸਹੁਰਿਆਂ ਜਾਂ ਕੁਝ ਖਾਸ ਰਿਸਤੇਦਾਰਾਂ ਨੂੰ ਖ਼ਬਰ ਦਿਤੀ ਜਾਂਦੀ ਸੀ। ਨੇੜੇ ਤੇੜੇ ਵਾਲੇ ਦੋ ਚਾਰ ਬੰਦੇ ਔਖੇ ਸੌਖੇ ਆ ਜਾਂਦੇ। ਸਾਈਕਲ ਅਤੇ ਟਰੈਕਟਰਾਂ ਦੇ ਆਉਣ ਨਾਲ ਹੋਰ ਸੌਖ ਹੋ ਗਈ। ਵੱਧ ਰਿਸ਼ਤੇਦਾਰੀਆਂ 'ਚ ਖ਼ਬਰ ਕਰ ਆਉਂਦੇ ਤਾਂ ਕੋਈ ਨਾ ਕੋਈ ਸਵਾਰੀ ਕਰਕੇ ਆਉਣਾ ਹੀ ਪੈਂਦਾ। ਹੁਣ ਮ੍ਰਿਤਕ ਨੂੰ ਜਦੋਂ ਸਾਹ ਆਉਖਾ ਆਉਣ ਲਗਦਾ ਹੈ ਤਾਂ ਘਰ ਬੈਠੇ ਹੀ ਹੈਲੋ ਹੈਲੋ ਕਰ ਦਿੰਦੇ ਹਾਂ। ਸਾਵੇਂ ਰਿਸਤੇਦਾਰ ਅਤੇ ਧੀਆਂ, ਜਵਾਈ, ਪਾਣੀ ਦਾ ਆਖਰੀ ਚਮਚਾ ਪਾਉਣ ਲਈ ਪਹੁੰਚ ਜਾਂਦੇ ਹਨ। ਅੱਖਾਂ ਮੀਟਦਿਆਂ ਹੀ ਪਿਛਲਿਆਂ ਨੂੰ ਵੀ ਹੈਲੋ ਹੋ ਜਾਂਦੀ ਹੈ, ਤੇ ਨਾਲ ਹੀ ਅੱਗੋਂ ਵਾਰਨਿੰਗ ਮਿਲ ਜਾਂਦੀ ਹੈ, ਕਿ ਅਸੀਂ ਜਰੂਰ ਪਹੁੰਚਾਂਗੇ, ਸੰਸਕਾਰ ਸਾਡੇ ਆਇਆਂ ਤੋਂ ਹੀ ਕਰਿਓ।

'ਬਸ ਹੁਣੇ ਤੁਰਦਿਆਂ' ਕਹਿਕੇ ਸ਼ਾਮ ਦੇ ਤਿੰਨ ਚਾਰ ਵਜੇ ਆਉਣਗੇ, ਤੇ ਓਨਾ ਚਿਰ ਉਡੀਕ ਵਿਚ ਬੈਠੇ ਸਾਰੇ ਬੰਦੇ ਬੁੜ ਬੁੜ ਕਰੀ ਜਾਣਗੇ। ਕੋਈ ਕਾਹਲਾ ਬੋਲ ਹੀ ਪੈਂਦਾ ਹੈ, 'ਆਪਾਂ ਓਨਾ ਚਿਰ ਨਹਾਉਣ ਦੀ ਤਿਆਰੀ ਕਰੋ, ਓਦੋਂ ਤਕ ਆ ਹੀ ਜਾਣਗੇ।' ਪਰ ਦੂਸਰਾ ਇਹ ਕਹਿਕੇ ਰੋਕ ਦਿੰਦਾ ਹੈ, 'ਜੇ ਨਾਂ ਪਹੁੰਚੇ, ਫੇਰ ਕੀ ਕਰਾਂਗੇ? ਨਹਾ ਕੇ ਰਖਦੇ ਨੀ ਹੁੰਦੇ।' 'ਚਲੋ ਹੋਰ ਉਡੀਕ ਲਵੋ' ਕਹਿਕੇ ਸਾਰੇ ਚੁਪ ਕਰ ਜਾਂਦੇ ਹਨ। ਪਰ ਇਹ ਕੋਈ ਨਹੀਂ ਪੁੱਛਦਾ ਕਿ ਨਹਾਉਣ ਨਾਲ ਕਿਹੜਾ ਸ਼ਤਾਬਦੀ ਐਕਸਪ੍ਰੈਸ ਦਾ ਸਿਗਨਲ ਹੋ ਜਾਣੈ, ਜਿਹੜਾ ਗੱਡੀ ਨੂੰ ਸਟੇਸ਼ਨ ਤੋਂ ਕੂਚ ਕਰਨਾ ਹੀ ਪੈਣਾ ਹੈ?

ਅੱਗੇ ਮ੍ਰਿਤਕ ਨੂੰ ਨਹਾਉਣ ਤੋਂ ਬਾਅਦ ਆਖਰੀ ਵਾਰ ਮੂੰਹ ਦੇਖਣ ਦੀ ਰਸਮ ਹੁੰਦੀ ਸੀ, ਪਰ ਹੁਣ ਰੁਪਈਆਂ ਨਾਲ ਮੱਥਾ ਟੇਕਣਾ ਲਾਜਮੀ ਹੋ ਗਿਆ। ਇਹ ਕਿਸਨੇ ਅਤੇ ਕਦੋਂ ਸ਼ੁਰੂ ਕੀਤੀ ਅਤੇ ਇਸ ਦਾ ਅਸਲ ਭਾਵ ਕੀ ਹੈ, ਇਹ ਤਾਂ ਕੋਈ ਨਹੀਂ ਜਾਣਦਾ। ਪਰ ਸਮਝਿਆ ਇਹ ਜਾਂਦਾ ਹੈ ਕਿ ਮ੍ਰਿਤਕ ਦੀ ਔਲਾਦ ਜਾਣੀ ਪੁੱਤ, ਪੋਤੇ, ਨੂੰਹਾਂ, ਧੀਆਂ ਜਵਾਈ ਆਦਿ ਮੱਥਾ ਟੇਕਣ, ਤਾਂ ਕਿ ਬਾਕੀ ਦੇਖਣ ਵਾਲੇ ਜਾਣ ਸਕਣ ਕਿ ਉਸਦੇ ਪਰਿਵਾਰ ਦੀ ਵੇਲ ਕਿੱਥੋਂ ਤਕ ਵਧੀ ਹੈ? ਪਹਿਲਾਂ ਤਾਂ ਇਹ ਖਾਲੀ ਹੱਥ ਨਾਲੋਂ ਦਸੀ ਪੰਜੀ ਵਿਚ ਬਦਲ ਗਿਆ ਅਤੇ ਫੇਰ ਸਕਿਆਂ ਵਿਚੋਂ ਨਜਦੀਕੀ ਸਮਝਣ ਵਾਲੇ, ਸਤਿਕਾਰ ਵਜੋਂ ਉਹਨਾਂ ਵਿਚ ਸ਼ਾਮਲ ਹੋ ਗਏ। ਜਦੋਂ ਪਿਛੇ ਥੋੜੇ ਰਹਿ ਗਏ ਤਾਂ ਉਹ ਕਿਉਂ ਬੇਗਾਨੇ ਕਹਾਉਣ। ਚਲੋ ਇਹ ਵੀ ਬਰਦਾਸ਼ਤ ਹੋ ਜਾਂਦਾ। ਪਰ ਇਸ ਆਪੂੰ ਬਣਾਈ ਮਰਿਆਦਾ ਦੀ ਘੋਰ ਉਲੰਘਣਾ ਉਦੋਂ ਹੁੰਦੀ ਹੈ ਜਦੋਂ ਮ੍ਰਿਤਕ, ਉਮਰ ਅਤੇ ਨਾਤੇ ਵਿਚ ਛੋਟਾ ਹੁੰਦਾ ਹੈ ਪਰ ਉਸਨੂੰ ਉਮਰ ਵਿਚ ਵੱਡੇ ਹੀ ਨਹੀਂ ਸਗੋਂ ਚਾਚੇ, ਤਾਏ ਅਤੇ ਬਾਬੇ ਵੀ ਮੱਥਾ ਟੇਕ ਜਾਂਦੇ ਹਨ। ਕੀ ਇਹ ਭੇਡ ਚਾਲ ਦੀ ਹੱਦ ਨਹੀਂ?

ਤੇ ਫੇਰ ਜਦੋਂ ਸਾਰੇ ਹੀ ਪੈਸਿਆਂ ਨਾਲ ਮੱਥਾ ਟੇਕਣ ਵਾਲਿਆਂ ਦੀ ਲਾਈਨ



ਵਿਚ ਲਗ ਪਏ, ਤਾਂ ਆਪਣੇ ਬੇਗਾਨੇ ਦੀ ਪਛਾਣ ਗੁੰਮ ਹੋ ਗਈ ਜਿਸ ਨੂੰ ਬਹਾਲ ਕਰਨ ਲਈ ਵੱਡੇ ਛੋਟੇ ਨੋਟਾਂ ਦਾ ਮੀਟਰ ਲਾਉਣਾ ਪਿਆ। ਮ੍ਰਿਤਕ ਨਾਲ ਕਿਸੇ ਦੀ ਕਿੰਨੀ ਕੁ ਨੇੜਤਾ ਜਾਂ ਮੋਹ ਹੈ, ਇਹ ਪੰਜ, ਦਸ, ਪੰਜਾਹ ਜਾਂ ਸੌ ਦਾ ਨੋਟ ਦਸਦਾ ਹੈ। ਅਜੇ ਤਕ ਆਮ ਆਦਮੀ ਇਕ ਜਾਂ ਦੋ ਰੁਪਏ ਵਾਲੇ ਪੱਧਰ ਤੇ ਖੜਾ ਹੈ ਪਰ ਇਸ ਦੀ ਕੀਮਤ ਕਦੋਂ ਘਟ ਜਾਵੇ, ਪਤਾ ਨਹੀਂ। ਪਰ ਮੱਥੇ ਦੀ ਰਸਮ ਬੰਦ ਕਰਨ ਲਈ ਕੋਈ ਮੂੰਹ ਨਹੀਂ ਖੋਲ੍ਹਦਾ।

ਖੈਰ ਜਦੋਂ ਚੁੱਕ ਹੀ ਲਿਆ ਤਾਂ ਚਾਹੇ ਹੌਲਾ ਚਾਹੇ ਭਾਰਾ, ਸਿਵਿਆਂ ਦੇ ਨੇੜੇ ਜਾ ਕੇ ਹੀ ਦਮ ਲਵਾਂਗੇ। ਕਿਉਂਕਿ ਹਿੰਦੂ ਰੀਤੀ ਅਨੁਸਾਰ ਅਸੀਂ 'ਅਰਧ ਪੰਧ' ਨਹੀਂ ਕਰਦੇ, ਜਾਣੀ ਅੱਧੇ ਰਸਤੇ ਵਿਚ ਨਹੀਂ ਠਹਿਰਦੇ। ਉਂਜ ਤੌੜਾ ਤਾਂ ਭੰਨਣਾ ਹੀ ਹੈ ਇਸ ਲਈ ਇਕ ਥਾਂ ਰੁਕ ਕੇ ਇਹ ਕੰਮ ਵੀ ਕਰ ਲਿਆ ਜਾਵੇ। ਭਾਵੇਂ ਸਿਖ ਰਹਿਤ ਮਰਿਆਦਾ ਵਿਚ ਇਸ ਦੀ ਮਨਾਹੀ ਹੈ, ਪਰ ਕੀ ਅਸੀਂ ਆਟੇ ਦੇ ਚਾਰ ਪੇੜੇ ਤੇ ਇਕ ਵੀਹ ਤੀਹ ਰੁਪਈਏ ਦਾ ਤੌੜਾ ਨਹੀਂ ਭੰਨ ਸਕਦੇ। ਅਸੀਂ ਤਾਂ ਮ੍ਰਿਤਕ ਲਈ ਖੂਨ ਡੋਲ੍ਹ ਸਕਦੇ ਹਾਂ ਤੇ ਜਾਨ ਵਾਰ ਸਕਦੇ ਹਾਂ। ਚਾਹੇ ਜਿਉਂਦਿਆਂ ਨੂੰ ਪਾਣੀ ਦਾ ਗਲਾਸ ਨਾ ਫੜਾਈਏ ਤੇ ਮਰੇ ਦੀਆ ਅੱਖਾਂ ਵੀ ਦਾਨ ਨਾ ਕਰੀਏ।

ਫੇਰ ਚਿਖਾ ਤੇ ਬੜੀ ਚਖਾਮਖੀ ਹੁੰਦੀ ਹੈ। ਜਿਸ ਨੇ ਕਦੇ ਚੁੱਲ੍ਹੇ 'ਚ ਅੱਗ ਨਾ ਬਾਲੀ ਹੋਵੇ, ਉਹ ਵੀ ਕਾਹਲੀ ਕਾਹਲੀ ਹਦਾਇਤਾਂ ਕਰਨ ਲਗ ਪੈਂਦਾ ਹੈ, ਕਿ ਮੋਟੀ ਲੱਕੜ ਐਥੇ, ਆਹ ਲੱਕੜ ਸਿਰ ਥੱਲੇ, ਇਸਨੂੰ ਖੜ੍ਹੀ ਕਰ ਦਿਉ, ਇਸ ਨੂੰ ਪੈਰਾਂ ਥੱਲੇ, ਬਗੈਰਾ ਬਗੈਰਾ। ਸਿਆਣੇ ਚੁੱਪ ਕਰਕੇ ਪਾਸੇ ਬੈਠ ਜਾਂਦੇ ਨੇ, ਤੇ ਆਪੂੰ ਬਣੇ ਚੌਧਰੀ ਜੋ ਜੀ ਆਵੇ ਨਵੀਂ ਮਰਿਆਦਾ ਤੋਰ ਲੈਂਦੇ ਹਨ। 'ਘਿਉ ਹਿੱਕ ਤੇ ਪਾ ਦਿਉ, ਉੱਪਰ ਨਹੀਂ, ਬਟਨ ਖੋਲ੍ਹ ਕੇ, ਆਹ ਚਾਦਰ ਲਾਹ ਕੇ ਨਾਈ ਨੂੰ ਦੇ ਦਿਉ। ਕੋਈ ਸਮਝ ਨਹੀਂ ਲੱਗਦੀ ਕਿ ਏਨੇ ਕੱਪੜੇ ਫੂਕਣ ਲਈ ਪਾਏ ਜਾਂਦੇ ਹਨ ਜਾਂ ਅੱਗੇ ਜਾ ਕੇ ਮ੍ਰਿਤਕ ਦੀ ਵਰਤੋਂ ਵਾਸਤੇ, ਜਾਂ ਇਹ ਦੱਸਣ ਲਈ ਕਿ ਸਾਡਾ ਖਾਂਦਾ ਪਹਿਨਦਾ ਮਰਿਆ ਹੈ? ਪਰ ਪਿਛੋਂ ਇਹਨਾਂ ਕੱਪੜਿਆਂ ਦੀ ਵੰਡ ਵੰਡਾਈ ਖਾਤਰ ਲਾਗੀ ਆਪੋ ਵਿਚ ਖਹਿਬੜ ਪੈਂਦੇ ਹਨ।

ਭਾਵੇਂ ਸੰਸਕਾਰ ਕਰਨ ਲਈ ਤਿੰਨ ਕੁਇੰਟਲ ਲੱਕੜ ਕਾਫੀ ਸਮਝੀ ਗਈ ਹੈ। ਪਰ ਦਰਿਆ ਦਿਲ ਲੋਕ ਪੰਜ ਛੇ ਕੁਇੰਟਲ ਲੱਕੜ ਫੂਕ ਕੇ ਬੜਾ ਮਾਣ ਮਹਿਸੂਸ ਕਰਦੇ ਹਨ ਤੇ ਹੁੱਬ ਕੇ ਕਹਿੰਦੇ ਹਨ, 'ਅਸੀਂ ਲੱਕੜ ਬੜੀ ਖੁੱਲੀ ਪਾਈ ਹੈ।' ਪਰ ਇਹ ਨਹੀਂ ਸੋਚਦੇ ਕਿ ਪੰਜ ਛੇ ਸੌ ਰੁਪਏ ਦੀ ਵਾਧੂ ਲੱਕੜ, ਬੇ ਮਤਲਬ ਫੂਕ ਕੇ ਅਸੀਂ ਕਿਹੜਾ ਪੁੰਨ ਖੱਟ ਲਿਆ। ਸਗੋਂ ਵਾਤਾਵਰਣ ਵਿਚ ਪ੍ਰਦੂਸ਼ਨ ਅਤੇ ਜੰਗਲਾਤ ਰਾਹੀਂ ਬਾਰਸ਼ਾਂ ਵਿਚ ਵਿਘਨ ਪਾ ਕੇ, ਆਪਣੇ ਪੈਰ ਆਪ ਕੁਹਾੜਾ ਮਾਰ ਲਿਆ।

ਫੁੱਲ ਚੁਗਣ ਦੀ ਰਸਮ ਵੀ ਹੁਣ ਜ਼ਰੂਰੀ ਅਤੇ ਵੱਡੀ ਹੋ ਗਈ। ਰਹਿਤ ਮਰਿਆਦਾ ਵਿਚ ਇਸ ਦੀ ਮਨਾਹੀ ਹੈ, ਪਰ ਉਹ ਸਿਰਫ ਕਾਗਜਾਂ ਵਿਚ ਹੈ। ਅੱਜ ਕਲ ਸਭ ਕੋਲ ਆਉਣ ਜਾਣ ਦੇ ਸਾਧਨ ਹਨ, ਇਸ ਲਈ ਉਹੀ ਸਾਰੇ ਬੰਦੇ ਫੇਰ ਆ ਪਹੁੰਚਦੇ ਹਨ, ਜਿਹੜੇ ਸੰਸਕਾਰ ਕਰਨ ਵੇਲੇ ਪਹੁੰਚੇ ਸਨ। ਭਾਵੇਂ ਇਹ ਕੰਮ ਸਿਰਫ ਪੰਜ ਦਸ ਮਿੰਟ ਦਾ ਹੈ ਅਤੇ ਉਹ ਵੀ ਸਿਰਫ ਤਿੰਨ ਚਾਰ ਬੰਦਿਆਂ ਦਾ ਜਿਹੜੇ ਰਾਖ ਚੁੱਕ ਕੇ ਕਿਸੇ ਟੋਭੇ ਜਾਂ ਟੋਏ ਵਿਚ ਸੁੱਟ ਦੇਣ ਜਾਂ ਸਮਸ਼ਾਨ ਘਾਟ ਦੇ ਕਿਸੇ ਖੂੰਜੇ 'ਚ ਢੇਰ ਲਾ

ਦੇਣ, ਜਿਸਨੂੰ ਟਰਾਲੀ ਭਰ ਕੇ ਜਦੋਂ ਮਰਜੀ ਇਕੱਠਾ ਹੀ ਦੂਰ ਸੁਟਿਆ ਜਾਵੇ। ਪਰ ਇਸ ਦੀ ਥਾਂ ਸੈਂਕੜੇ ਲੋਕ ਦਿਹਾੜੀ ਭੰਨ ਕੇ, ਹਜ਼ਾਰਾਂ ਦਾ ਤੇਲ ਫੂਕ ਕੇ, ਮ੍ਰਿਤਕ ਜਾਂ ਉਸ ਦੇ ਪਰਿਵਾਰ ਦੀ ਕਿਹੜੀ ਸਹਾਇਤਾ ਕਰਦੇ ਹਨ?

ਹਾਂ, ਇਹ ਸਹਾਇਤਾ ਹਰਿਦੁਆਰ ਦੇ ਪੰਡਿਆਂ ਜਾਂ ਗੁਰੂ ਕੀ ਗੋਲਕ ਦੀ ਜ਼ਰੂਰ ਹੋ ਜਾਂਦੀ ਹੈ। ਕਿਉਂਕਿ ਫੁੱਲਾਂ ਤੇ ਆਏ ਲੋਕਾਂ ਵਲੋਂ ਦਸ ਦਸ ਰੁਪਏ ਦੇਣ ਨਾਲ ਵੀ ਪੰਜ ਸੱਤ ਸੌ ਰੁਪਏ ਤੋਂ ਲੈ ਕੇ ਦੋ ਤਿੰਨ ਹਜ਼ਾਰ ਰੁਪਏ ਇਕੱਠੇ ਹੋ ਜਾਂਦੇ ਹਨ, ਜੋ ਫੁੱਲਾਂ ਵਾਲੀ ਗੁਥਲੀ ਵਿਚ ਪਾ ਕੇ ਅੱਗੇ ਭੇਟ ਕਰ ਦਿੱਤੇ ਜਾਂਦੇ ਹਨ। ਭਾਵੇਂ ਇਹ ਪੈਸੇ ਪਹਿਲਾਂ ਫੁੱਲ ਪਾਉਣ ਵਾਲੇ ਦੇ ਖਰਚੇ ਲਈ ਦੇਣੇ ਸ਼ੁਰੂ ਕੀਤੇ ਸਨ, ਪਰ ਹੁਣ ਅਸੀਂ ਏਨੇ ਗਏ ਗੁਜਰੇ ਨਹੀਂ ਕਿ ਇਹ ਖਰਚਾ ਕੋਲੋਂ ਨਾ ਕਰ ਸਕੀਏ। ਅਸੀਂ ਤਾਂ ਮ੍ਰਿਤਕ ਦਾ ਟਿਕਟ ਵੀ ਆਪਣੀ ਜੇਬ 'ਚੋਂ ਖਰੀਦਾਂਗੇ।

ਸ. ਮੇਜਰ ਸਿੰਘ ਲਿਖਦੇ ਹਨ, "ਚੰਗੇ ਮਾੜੇ ਦਿਨ ਦਾ ਵਿਚਾਰ ਕਰਕੇ, ਫੁੱਲ ਇਕ ਦਿਨ ਪਹਿਲਾਂ ਜਾਂ ਲੇਟ ਚੁਗੇ ਜਾਂਦੇ ਹਨ ਤੇ ਹਰਿਦੁਆਰ ਜਾਂ ਕੀਰਤਪੁਰ ਲਿਜਾਏ ਜਾਂਦੇ ਹਨ। ਮ੍ਰਿਤਕ ਪ੍ਰਾਣੀ ਦੀ ਵਰਤੋਂ ਵਾਸਤੇ ਮੌਸਮ ਅਨੁਸਾਰ ਬਿਸਤਰਾ, ਬਰਤਨ, ਕਪੜੇ ਜੁੱਤੀ ਆਦਿ ਰੱਖੇ ਜਾਂਦੇ ਹਨ, ਤਾਂ ਕਿ ਸਭ ਜ਼ਰੂਰੀ ਵਸਤਾਂ ਵਿਛੜੀ ਆਤਮਾ ਨੂੰ ਪਹੁੰਚਣ। ਜਿਵੇਂ ਓਥੇ ਇਹਨਾਂ ਵਸਤਾਂ ਦੀ ਲੋੜ ਤਾਂ ਹੈ, ਪਰ ਜ਼ਰੂਰੀ ਵਸਤਾਂ ਦੀ ਦੁਕਾਨ ਜਾਂ ਡਿਪੂ ਨਹੀਂ ਹੋਣਾ। ਜੇਕਰ ਮ੍ਰਿਤਕ ਪ੍ਰਾਣੀ, ਔਰਤ ਹੈ ਤਾਂ ਸਲਵਾਰ ਕਮੀਜ, ਆਦਮੀ ਹੈ ਤਾਂ ਪਜਾਮਾ ਕਮੀਜ, ਬੱਚਾ ਹੈ ਤਾਂ ਬੱਚੇ ਦੇ ਕਪੜੇ ਦਿਤੇ ਜਾਂਦੇ ਹਨ। ਅਜਿਹੀਆਂ ਰਸਮਾਂ ਸਿਰਫ ਸਧਾਰਨ ਲੋਕਾਂ ਵੱਲੋਂ ਹੀ ਨਹੀਂ, ਸਗੋਂ ਸਿੱਖ ਧਰਮ ਦੇ ਆਗੂਆਂ ਦੇ ਪਰਿਵਾਰਾਂ ਵਲੋਂ ਵੀ ਕੀਤੀਆਂ ਜਾਂਦੀਆਂ ਹਨ।"

ਅੱਗੇ ਲਿਖਦੇ ਹਨ, "ਜੇ ਦੂਨੀ ਚੰਦ ਗੁਰੂ ਜੀ ਵੱਲੋਂ ਦਿਤੀ ਸੂਈ ਉਪਰ ਨਹੀਂ ਲਿਜਾ ਸਕਿਆ ਤਾਂ ਅਸੀਂ ਗੁਰੂ ਦੇ ਸਿੱਖ ਹੋ ਕੇ ਮੂਰਖਤਾ ਕਿਉਂ ਕਰ ਰਹੇ ਹਾਂ? ਗੁਰਦੁਆਰੇ ਦੇ ਭਾਈ ਜੀ ਨੂੰ ਮੱਸਿਆ, ਪੁੰਨਿਆਂ, ਸੰਗਰਾਂਦ ਜਾਂ ਦਸਵੀਂ ਵਾਲੇ ਦਿਨ ਪਿਤਰਾਂ ਦੇ ਨਮਿਤ ਪ੍ਰਛਾਦੇ ਛਕਾਏ ਜਾ ਰਹੇ ਹਨ, ਅਤੇ ਗੁਰੂ ਬਾਬੇ ਦੇ ਵਜੀਰ ਚੁੱਪ ਕਰਕੇ ਛਕੀ ਜਾ ਰਹੇ ਹਨ ਤੇ ਡਕਾਰ ਮਾਰ ਕੇ ਚੂਲਾ ਪੜ ਦਿੰਦੇ ਹਨ।"

ਸ. ਗੋਗੋਆਣੀ ਜੀ ਲਿਖਦੇ ਹਨ, "ਕਈ ਤਾਂ ਬਜੁਰਗਾਂ ਦੀ ਅਰਥੀ ਪਿਛੇ ਚੌਰ ਵੀ ਝੁਲਾਉਂਦੇ ਹਨ। ਮਖਾਣੇ, ਚੁਹਾਰੇ ਉੱਤੋਂ ਸੁੱਟਦੇ ਹਨ ਤੇ ਉਹਨਾਂ ਦਾ ਪ੍ਰਸ਼ਾਦ ਵੀ ਵੰਡਦੇ ਹਨ। ਮਸਾਂ ਮਸਾਂ ਸਿਖਾਂ ਦਾ ਗੰਗਾ ਤੇ ਹਰਿਦੁਆਰ ਤੋਂ ਖਹਿੜਾ ਛੁੱਟਿਆ ਸੀ, ਪਰ ਅਸੀਂ ਫੇਰ ਕੀਰਤਪੁਰ, ਗੋਇੰਦਵਾਲ ਤੇ ਹਰੀ ਕੇ ਪੱਤਣ ਤੇ ਫਸ ਗਏ ਹਾਂ। ਕਈ ਧਾਰਮਿਕ ਆਗੂਆਂ ਦੇ ਫੁੱਲ ਪਾਉਣ ਲਈ ਵੱਡੇ ਵੱਡੇ ਕਾਫਲਿਆਂ ਦੇ ਰੂਪ ਵਿਚ ਵਹੀਰਾਂ ਘੱਤ ਲੈਂਦੇ ਹਾਂ। ਕਈ ਥਾਈਂ ਚੌਹਾਂ ਕਾਨ੍ਹੀਆਂ ਨੂੰ ਪਿਠਾਂ ਜੋੜ ਕੇ ਰੋਟੀ ਖਵਾਕੇ, ਭਾਂਡੇ ਉਥੇ ਹੀ ਮੂਧੇ ਮਾਰਕੇ, ਚੌਹਾਂ ਨੂੰ ਅੱਡ ਅੱਡ ਦਿਸ਼ਾ ਵਿਚ ਜਾਣ ਲਈ ਆਖਿਆ ਜਾਂਦਾ ਹੈ।"

ਪਹਿਲਾਂ ਤਾਂ ਸਿਰਫ ਕਾਨ੍ਹੀਆਂ ਨੂੰ ਰੋਟੀ ਖਵਾਉਣ ਦੀ ਹੀ ਗੱਲ ਸੀ, ਪਰ ਹੁਣ ਦੋ ਤਿੰਨ ਸੌ ਬੰਦਿਆਂ ਬੁੜੀਆਂ ਦੇ ਮੂੰਹ ਵਿਚ ਰੋਟੀ ਥੁੰਨਣ ਤਾਈਂ ਜਾਂਦੇ ਹਨ। ਭਾਵੇਂ ਗਰਮੀ ਦੇ ਦਿਨਾਂ ਵਿਚ ਸਭ ਆਦਮੀ ਦੁਪਹਿਰ ਦੀ ਰੋਟੀ ਜ਼ਰੂਰ ਖਾਂਦੇ ਹਨ ਜਾਂ ਕੋਈ ਬਹੁਤ ਦੂਰੋਂ ਆਏ ਬੰਦੇ ਘਰੋਂ ਨਾ ਖਾਕੇ ਤੁਰੇ ਹੋਣ, ਤਾਂ ਰੋਟੀ ਖਾਣ ਦੀ ਲੋੜ ਪੈਂਦੀ



ਹੈ। ਪਰ ਸਿਆਲ ਦੇ ਦਿਨਾਂ ਵਿਚ ਭਾਵੇਂ ਤੁਸੀਂ ਨੌਂ ਵਜੇ ਘਰੋਂ ਖਾ ਕੇ ਤੁਰੇ ਹੋਵੋਂ, ਤਾਂ ਵੀ ਦਸ ਵਜੇ ਫੇਰ ਖਾਣ ਲਈ ਨਾਂਹ ਨਹੀਂ ਕਰ ਸਕਦੇ। ਜੇ ਇਕ ਦੇ ਕਹਿਣ ਤੇ ਨਹੀਂ ਉਠੇ ਤਾਂ ਦੂਜਾ ਆ ਕੇ ਖੜਾ ਕਰ ਲੈਂਦਾ ਹੈ, ਤੇ ਤੀਜਾ ਇਹ ਕਹਿਕੇ ਧੱਕਣ ਲੱਗ ਪੈਂਦਾ ਹੈ, ਕਿ ਭਾਵੇਂ ਹੱਥ ਧੋ ਕੇ ਮੁੜ ਆਇਓ, ਪਰ ਚਲ ਕੇ ਹਾਜ਼ਰੀ ਲਵਾਓ।

ਫੁੱਲਾਂ ਤੋਂ ਇਕ ਦੋ ਦਿਨ ਪਿਛੋਂ ਮਕਾਣ ਅਤੇ ਫੇਰ ਮੋੜਵੀਂ ਮਕਾਣ, ਪਰ ਬੰਦੇ ਉਹੀ ਹੁੰਦੇ ਹਨ। ਤੇ ਕੰਮ ਵੀ ਉਹੀ। ਪਾਣੀ ਵਾਲਾ ਗਲਾਸ ਚੁੱਕਣ ਤੋਂ ਪਹਿਲਾਂ ਚਾਹ ਦਾ ਗਲਾਸ ਹਾਜ਼ਰ ਤੇ ਫੇਰ ਰੋਟੀ। ਲਗਦਾ ਹੈ ਇਹਨਾਂ ਤਿੰਨਾਂ ਕੰਮਾਂ ਦਾ ਨਾਉਂ ਹੀ ਮਕਾਣ ਹੈ। ਫੇਰ ਭੋਗ ਤੇ ਆਉਣ ਵਾਲਿਆਂ ਦੀ ਗਿਣਤੀ ਵਿਚ ਵਾਧਾ ਘਾਟਾ ਏਸ ਗੱਲ ਤੇ ਨਿਰਭਰ ਕਰਦਾ ਹੈ ਕਿ ਕੜਾਹੀ ਚੜੂ ਜਾਂ ਦਾਲ ਰੋਟੀ ਹੋਊ। ਕੀ ਏਨੇ ਗੇੜੇ ਲਾਉਣ ਨਾਲ ਮ੍ਰਿਤਕ ਜਾਂ ਉਸਦੇ ਪਰਿਵਾਰ ਨੂੰ ਕੋਈ ਲਾਭ ਹੁੰਦਾ ਹੈ? ਜੇ ਹੁੰਦਾ ਹੈ, ਤਾਂ ਕਿਉਂ ਨਾ ਇਕੋ ਵਾਰ ਜਾ ਕੇ ਪੰਜ ਚਾਰ ਦਿਨ ਉਸ ਦੇ ਘਰ ਹੀ ਰਿਹਾ ਜਾਵੇ। ਇਸ ਨਾਲ ਤੇਲ ਦੀ ਤੇ ਭਾੜੇ ਕਿਰਾਏ ਦੀ ਵੀ ਬੱਚਤ ਹੋਵੇ, ਰਾਹਾਂ ਵਿਚ ਭੀੜ ਭੜੱਕਾ ਤੇ ਐਕਸੀਡੈਂਟ ਘੱਟ ਹੋਣ, ਸੜਕਾਂ ਅਤੇ ਟਾਇਰਾਂ ਦੀ ਘਸਾਈ ਤੋਂ ਬੱਚਤ ਰਹੇ। ਪਰ ਅਸੀਂ ਬੱਚਤ ਵਾਰੇ ਕਿਵੇਂ ਸੋਚ ਸਕਦੇ ਹਾਂ? ਆਖਰ ਮ੍ਰਿਤਕ ਸਾਡਾ ਕੁੱਝ ਲਗਦਾ ਸੀ।

ਸ. ਗੁਰਮੀਤ ਸਿੰਘ ਅਗਸਤ 2000 ਦੇ ਅੰਕ ਵਿਚ ਲਿਖਦੇ ਹਨ,'ਸਾਨੂੰ ਕੋਈ ਹੋਰ ਤਾਂ ਨਹੀਂ ਕਹਿੰਦਾ ਕਿ ਅਸਥੀਆਂ ਕੀਰਤਪੁਰ ਜਾ ਹਰਿਦੁਆਰ ਲੈ ਕੇ ਜਾਉ। ਸਾਡੇ ਹੀ ਪ੍ਰਚਾਰਕ, ਜਥੇਦਾਰ, ਲੀਡਰ, ਭਾਈ ਜੀ, ਕੀਰਤਨੀਏ ਬਿਪਰ ਰੀਤਾਂ ਨੂੰ ਚਾਲੂ ਰਖਣਾ ਚਾਹੁੰਦੇ ਹਨ। ਕਿਉਂਕਿ ਸੰਗਰਾਂਦ, ਪੂਰਨਮਾਸ਼ੀ, ਮੱਸਿਆ ਅਤੇ ਬਰਸੀਆਂ ਆਦਿਕ ਦੇ ਦੀਵਾਨਾ ਸਮੇਂ, ਉਹਨਾਂ ਨੂੰ ਖੁੱਲ੍ਹੀ ਮਾਇਆ ਮਿਲਦੀ ਹੈ ਅਤੇ ਪ੍ਰਬੰਧਕਾਂ ਨੂੰ ਗੋਲਕ ਦਾ ਲਾਲਚ ਹੈ। ਗੱਲ ਕੀ ਅਸੀਂ ਹੀ ਪੂਰਨ ਸਿਖ ਨਹੀਂ ਬਣੇ ਅਤੇ ਰਹਿਤ ਮਰਿਆਦਾ ਅਨੁਸਾਰ ਚਲਣਾ ਜ਼ਰੂਰੀ ਨਹੀਂ ਸਮਝਦੇ।'

ਗੱਲ ਤਾਂ ਬਿਲਕੁਲ ਸਹੀ ਹੈ। ਸਾਨੂੰ ਗਲਤ ਕੰਮ ਕਰਦਿਆਂ ਨੂੰ ਕਦੇ ਕੋਈ ਗਿਆਨੀ, ਗਰੰਥੀ ਜਾਂ ਜਥੇਦਾਰ ਨਹੀਂ ਟੋਕਦਾ। ਜੇਕਰ ਇਹ ਚਾਹੁਣ ਤਾਂ ਰਹਿਤ ਮਰਿਆਦਾ ਤੋਂ ਉਲਟ ਚੱਲਣ ਵਾਲਿਆਂ ਦੇ ਘਰ ਪਾਠ ਹੀ ਨਾ ਕਰਨ। ਪਰ ਇਹ ਤਾਂ ਦਾਨ ਵਿਚ ਦਿੱਤਾ ਮੰਜਾ ਬਿਸਤਰਾ ਜਾਂ ਜੁੱਤੀ ਭਾਂਡੇ ਨੂੰ ਵੀ ਅਰਦਾਸ ਵਿਚ ਸ਼ਾਮਲ ਕਰ ਲੈਂਦੇ ਹਨ ਅਤੇ ਜਿਨ੍ਹਾਂ ਖਜ਼ਾਨਿਆਂ ਚੋਂ ਸਾਰਾ ਮਾਲ ਮੱਤਾ ਆਇਆ ਹੁੰਦਾ ਹੈ, ਉਹਨਾਂ ਨੂੰ ਭਰਪੂਰ ਕਰਨ ਲਈ ਰੱਬ ਨਾਲ ਰਾਬਤਾ ਕਾਇਮ ਕਰ ਲੈਂਦੇ ਹਨ। ਏਸੇ ਲਈ ਤਾਂ ਅਸੀਂ ਮਨ ਮਰਜੀ ਦੀਆਂ ਰਹੁ ਰੀਤਾਂ ਕਰੀ ਜਾ ਰਹੇ ਹਾਂ ਅਤੇ ਆਪਣੀ ਸਹੂਲਤ ਲਈ ਇਹਨਾਂ ਵਿਚ ਲੋੜ ਅਨੁਸਾਰ ਫੇਰ ਬਦਲ ਵੀ ਕਰ ਲੈਂਦੇ ਹਾਂ।

ਕਿੱਥੇ ਤਾਂ ਅਸੀਂ ਫੁਲ ਪਾਉਣ ਲਈ ਹਫਤੇ ਭਰ ਵਿਚ ਪੈਦਲ ਤੁਰ ਕੇ ਹਰਿਦੁਆਰ ਪਹੁੰਚਦੇ ਸਾਂ। ਫੇਰ ਬੱਸਾਂ ਗੱਡੀਆਂ ਚਲ ਪਈਆਂ। ਹੁਣ ਅਸੀਂ ਸੂਮੋ ਕਿਰਾਏ ਤੇ ਲੈ ਕੇ ਜਾਂ ਘਰ ਦੀ ਜੀਪ ਜਾਂ ਟਰੱਕ ਤੇ ਚੜਕੇ ਸਾਰਾ ਟੱਬਰ ਹਰਿਦੁਆਰ ਤੋਂ ਦੂਸਰੇ ਦਿਨ ਤੇ ਕੀਰਤਨਪੁਰ ਆਦਿ ਤੋਂ ਸ਼ਾਮ ਨੂੰ ਹੀ ਵਾਪਸ ਮੁੜ ਆਉਂਦੇ ਹਾਂ। ਇਹ ਗੱਲ ਵੱਖਰੀ ਹੈ ਕਿ ਅਜਿਹੀ ਤੇਜ਼ ਆਵਾਜਾਈ ਵਿਚ ਕਈ ਵਾਰ ਫੁੱਲ ਪਾਉਣ ਗਿਆਂ ਦੇ ਫੁੱਲ ਵੀ ਨਾਲ ਹੀ ਪਾਉਣੇ ਪੈ ਜਾਂਦੇ ਹਨ।

ਨਮੂੰਨੇ ਵਜੋਂ ਸਿਰਫ ਜਗ ਬਾਣੀ ਦੀਆਂ ਕੁਝ ਖਬਰਾਂ ਦੇਖੋ। ਚੌਵੀ ਜਨਵਰੀ

2001 ਦੀ ਖ਼ਬਰ ਅਨੁਸਾਰ ਰਤੀਆ ਤੋਂ ਇਕ ਪਰਿਵਾਰ ਆਪਣੇ ਭਰਾ ਦੇ ਫੁੱਲ ਪਾਉਣ ਲਈ ਜੀਪ ਰਾਹੀਂ ਕੀਰਤਪੁਰ ਨੂੰ ਜਾ ਰਿਹਾ ਸੀ। ਪਿੰਡ ਦੇ ਕਾਲਜ ਕੋਲ, ਬੱਸ ਨਾਲ ਟੱਕਰ ਹੋ ਗਈ। ਤਿੰਨ ਜਣੇ ਮੌਕੇ ਤੇ ਹੀ ਮਰ ਗਏ ਤੇ ਬਾਕੀ ਦੇ ਛੇ ਗੰਭੀਰ ਜਖ਼ਮੀ ਹੋ ਗਏ।

ਬਾਰਾਂ ਜੂਨ ਨੂੰ ਅਬੋਹਰ ਤੋਂ ਹਰਿਦੁਆਰ ਫੁੱਲ ਪਾ ਕੇ ਮੁੜੇ ਇਕ ਪਰਿਵਾਰ ਦੀ ਕਾਰ ਦਾ ਐਕਸੀਡੈਂਟ ਤਪੇ ਕੋਲ ਹੋਇਆ। ਮਾਂ ਪੁੱਤਰ ਥਾਂਇ ਰਹਿ ਗਏ। ਤੇ ਬਾਕੀ ਚਾਰ ਜਖ਼ਮੀਆਂ ਦੀ ਖਬਰਸਾਰ ਲੈਣ ਦਾ ਸਿਲਸਿਲਾ ਸ਼ੁਰੂ ਹੋ ਗਿਆ। ਇਸ ਆਵਾਜਾਈ ਵਿਚ ਹੋਰ ਕੀ ਕੁਝ ਹੋਇਆ ਹੋਵੇਗਾ, ਇਹ ਤਾਂ ਘਰ ਵਾਲੇ ਹੀ ਜਾਣਨ ਪਰ ਚੰਗੇ ਮਾੜੇ ਦਿਨ ਦੀ ਵਿਚਾਰ ਕਰਕੇ ਫੁੱਲ ਉਹਨਾਂ ਦੇ ਵੀ ਪਾ ਦਿੱਤੇ ਹੋਣਗੇ ਤੇ ਨਾਲੇ ਆਖਿਆ ਹੋਵੇਗਾ ਕਿ, 'ਪਰਮਾਤਮਾ ਦੀ ਇਹੋ ਮਰਜੀ ਸੀ।'

7 ਅਕਤੂਬਰ ਦੀ ਤਾਜ਼ੀ ਖਬਰ ਹੈ। ਸਰਸਾ ਦੇ ਪਿੰਡ ਨੌਰੰਗ ਤੋਂ ਨੰਦ ਲਾਲ ਦਾ ਪਰਿਵਾਰ ਉਸਦੇ ਫੁਲ ਪਾ ਕੇ ਮੁੜਿਆ ਤਾਂ ਪਟਿਆਲੇ ਲਾਗੇ ਜੀਪ ਦਾ ਐਕਸੀਡੈਂਟ ਹੋ ਗਿਆ। ਇਸ ਵਿਚ ਨੰਦ ਲਾਲ ਦੀ ਪਤਨੀ ਤੇ ਜੀਪ ਦੇ ਡਰਾਈਵਰ ਦਾ ਨੰਬਰ ਲੱਗ ਗਿਆ। ਇਹੋ ਆਖਿਆ ਗਿਆ ਹੋਵੇਗਾ ਕਿ ਦੋਵਾਂ ਦਾ ਮੋਹ ਬਹੁਤ ਸੀ। ਇਸ ਲਈ ਪਤਨੀ ਪਤੀ ਦੇ ਨਾਲ ਹੀ ਚਲੀ ਗਈ। ਪਰ ਡਰਾਈਵਰ ਵਾਰੇ ਕੀ ਕਹਾਂਗੇ? ਸ਼ਾਇਦ ਬਿੱਲੀ ਉਸਦਾ ਰਸਤਾ ਕੱਟ ਗਈ ਹੋਵੇਗੀ।

ਛੱਬੀ ਅਗਸਤ ਸਨ ਦੋ ਹਜ਼ਾਰ ਦੀ ਖ਼ਬਰ ਕੁਝ ਜਿਆਦਾ ਹੀ ਰੌਚਕ ਹੈ। ਬਹਿਰਾਮ (ਜਲੰਧਰ) ਨੇੜੇ ਇਕ ਐਕਸੀਡੈਂਟ ਵਿਚ ਗੁਰਨਾਮ ਸਿੰਘ, ਉਸਦੀ ਪਤਨੀ ਅਤੇ ਅਪਾਹਜ ਸਾਲੀ ਦੀ ਮੌਤ ਹੋ ਗਈ। ਮਰ ਭਾਵੇਂ ਤਿੰਨੋ ਗਏ ਪਰ ਇਸ ਲਈ ਗੁਰਨਾਮ ਸਿੰਘ ਦੀ ਸਾਲੀ ਨੂੰ ਨਹਿਸ਼ ਸਮਝ ਕੇ ਕਸੂਰਵਾਰ ਮੰਨਿਆ ਗਿਆ। ਪਰਿਵਾਰ ਦੇ ਇਸ ਵਹਿਮ ਕਰਕੇ ਤਿੰਨਾਂ ਦੇ ਫੁੱਲ ਵੀ ਇਕੱਠੇ ਲੈ ਕੇ ਜਾਣਾ ਠੀਕ ਨਾ ਸਮਝਿਆ ਗਿਆ। ਇਸ ਲਈ ਨਹਿਸ਼ ਸਾਲੀ ਦੇ ਫੁੱਲ, ਉਸਦੇ ਪਿਤਾ ਨੂੰ ਦੇ ਕੇ ਇਕ ਗੱਡੀ ਵਿਚ ਕੀਰਤਪੁਰ ਲਈ ਉਸੇ ਰਸਤੇ ਤੋਰ ਦਿਤਾ, ਜਿਸ ਸੜਕ ਤੇ ਪਹਿਲਾਂ ਐਕਸੀਡੈਂਟ ਹੋਇਆ ਸੀ।

ਪਿਛੋਂ ਪਰਿਵਾਰ ਦੀਆਂ ਦੋ ਔਰਤਾਂ ਅਤੇ ਦੋ ਮਰਦ, ਸੂਮੋ ਵਿਚ ਬੈਠਕੇ, ਦੂਸਰੀ ਸੜਕ ਰਾਹੀਂ ਚੱਲ ਪਏ। ਨਹਿਸ਼ ਸਾਲੀ ਦੇ ਫੁੱਲ ਸਹੀ ਸਲਾਮਤ ਪਹੁੰਚ ਗਏ, ਪਰ ਦੂਜੇ ਚਾਰਾਂ ਦੇ ਫੁੱਲ ਪਾਉਣ ਲਈ ਕਿਸੇ ਹੋਰ ਨੂੰ ਕਿਸੇ ਹੋਰ ਰਸਤੇ ਜਾਣਾ ਪਿਆ। ਸੂਮੋ ਦਾ ਡਰਾਈਵਰ ਸਿਰਫ ਜਖ਼ਮੀ ਹੋਇਆ ਸੀ। ਸ਼ਾਇਦ ਇਸ ਵਾਰ ਉਸ ਨੂੰ ਨਹਿਸ਼ ਆਖ ਦਿੱਤਾ ਹੋਵੇਗਾ। ਪਰ ਇਹ ਗੱਲ ਕੋਈ ਨਹੀਂ ਪੁੱਛੇਗਾ ਕਿ ਰਹਿਤ ਮਰਿਆਦਾ ਦੇ ਉਲਟ, ਫੁੱਲ ਪਾਉਣ ਲਈ ਗਏ ਹੀ ਕਿਉਂ?

ਪਰ ਇਹਨਾਂ ਗੱਲਾਂ ਤੋਂ ਅਸੀਂ ਕਦੋਂ ਡਰਦੇ ਹਾਂ? ਨਾਲੇ ਅਜਿਹੇ ਹਾਦਸੇ ਸਾਰਿਆਂ ਨਾਲ ਥੋੜੇ ਵਾਪਰਦੇ ਹਨ? ਉਂਜ ਅਸੀਂ ਗੁਨਾਹਗਾਰ ਵੀ ਹਾਂ ਕਿ ਬਾਣੀ ਦੇ ਕਹੇ ਅਨੁਸਾਰ ਕੇਸੋ ਗੋਪਾਲ ਪੰਡਤ ਨਹੀਂ ਸੱਦਦੇ, ਪਰ ਪਿੰਡ, ਪੱਤਲ, ਕਿਰਿਆ, ਦੀਵਾ ਅਤੇ ਫੁੱਲ ਪਾਉਣ ਦੀ ਗੱਲ ਜ਼ਰੂਰ ਮੰਨਦੇ ਹਾਂ। ਮੰਨੀਏ ਵੀ ਕਿਉਂ ਨਾਂ, ਬਾਣੀ ਤੋਂ ਬਾਹਰ ਅਸੀਂ ਜਾ ਹੀ ਨਹੀਂ ਸਕਦੇ।



# ਕੁੱਝ ਕਿੰਤੂ ਪ੍ਰੰਤੂ

ਕੋਈ ਸਮਾਂ ਸੀ ਜਦੋਂ ਲੋਕ ਕਿਸੇ ਦੀ ਕਹੀ ਜਾਂ ਲਿਖੀ ਗੱਲ ਨੂੰ ਇੰਨ ਬਿੰਨ ਸਹੀ ਮੰਨ ਲੈਂਦੇ ਸਨ। ਪਰ ਹੁਣ ਸਮਾਂ ਹੈ ਕਿ ਵਿਦਵਾਨ, ਖੋਜੀ ਅਤੇ ਆਲੋਚਕ ਸੱਚਾਈ ਨੂੰ ਸੌ ਪਰਦੇ ਫਾੜਕੇ ਬਾਹਰ ਕੱਢ ਲੈਂਦੇ ਹਨ। ਭਾਵੇਂ ਅਜਿਹੀਆਂ ਗੱਲਾਂ ਜਦੋਂ ਕਿਸੇ ਧਰਮ ਨਾਲ ਸੰਬੰਧਤ ਹੁੰਦੀਆਂ ਹਨ ਤਾਂ ਉਸ ਨਾਲ ਸੰਬੰਧਤ ਲੋਕਾਂ ਨੂੰ ਦੁੱਖ ਤਾਂ ਲਗਦਾ ਹੈ, ਪਰ ਸਚਾਈ ਆਖਰ ਸੱਚਾਈ ਹੈ। ਤਾਮਿਲਨਾਡੂ ਦੇ ਪੈਰੀਅਰ ਈ. ਵੀ. ਰਾਮਾਸੁਆਮੀ ਨੇ 'ਰਾਮਾਇਣ ਦਾ ਸੱਚਾ ਅਧਿਐਨ' ਨਾਂ ਦੀ ਪੁਸਤਕ ਲਿਖੀ। ਮਨੂਵਾਦੀਆਂ ਨੂੰ ਇਹ ਰਾਸ ਨਾ ਆਈ ਤਾਂ ਯੂ. ਪੀ. ਸਰਕਾਰ ਨੇ ਇਸ ਦੀ ਵਿਕਰੀ ਤੇ ਰੋਕ ਲਾ ਦਿੱਤੀ। ਕੇਸ ਦੀ ਸੁਣਵਾਈ ਤੋਂ ਬਾਅਦ, ਪਹਿਲਾਂ ਹਾਈ ਕੋਰਟ, ਤੇ ਫੇਰ ਸੁਪਰੀਮ ਕੋਰਟ ਨੇ ਰੋਕ ਹਟਾ ਦਿੱਤੀ।

ਇਸ ਵਿਚ ਅਜਿਹਾ ਕੀ ਸੀ ਜਿਸ ਨਾਲ ਕਿਸੇ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚੀ। ਬਸ ਉਹੀ ਰਾਮਾਇਣ ਵਿਚ ਲਿਖੀਆਂ ਮਿਥਿਹਾਸਕ ਗੱਲਾਂ ਜਿਨ੍ਹਾਂ ਨੂੰ ਸਦੀਆਂ ਤੋਂ ਪੜਦਿਆਂ ਸੁਣਦਿਆਂ ਅਸਾਂ ਸੱਚ ਸਮਝ ਕੇ ਆਪਣੇ ਧਰਮ ਦਾ ਹਿਸਾ ਬਣਾ ਲਿਆ। ਇਸ ਕਲਪਿਤ ਕਹਾਣੀ ਵਿਚ ਕਿਸੇ ਫਿਲਮ ਜਾਂ ਨਾਵਲ ਵਾਂਗ ਵਧੀਆ ਅਤੇ ਘਟੀਆ, ਦੋਵੇਂ ਕਿਸਮ ਦੀਆਂ ਗੱਲਾਂ ਸਨ। ਹੌਲੀ ਹੌਲੀ ਇਸ ਦੇ ਕਮਜੋਰ ਪੱਖ ਤੇ ਪੜਦਾ ਪਾ ਦਿਤਾ ਗਿਆ। ਰਾਮਾ ਸੁਆਮੀ ਨੇ, ਚਿਰਾਂ ਤੋਂ ਪਏ ਇਸ ਪਰਦੇ ਨੂੰ ਚੁੱਕ ਕੇ ਸਾਨੂੰ ਅਸਲੀਅਤ ਦਿਖਾਉਣ ਲਈ ਕੁੱਝ ਗੱਲਾਂ ਆਪਣੀ ਕਿਤਾਬ ਵਿਚ ਇਸ ਤਰ੍ਹਾਂ ਲਿਖ ਦਿੱਤੀਆਂ ;–

(ੳ) ਜਦੋਂ ਵੀ ਸੀਤਾ ਦੇ ਵਿਛੋੜੇ ਕਾਰਨ ਰਾਮ ਦੁਖੀ ਹੁੰਦਾ ਤਾਂ ਲਛਮਣ ਅਕਸਰ ਕਹਿੰਦਾ, 'ਤੂੰ ਇਕ ਸਾਧਾਰਨ ਔਰਤ ਵਾਸਤੇ ਆਪਣੇ ਆਪ ਨੂੰ ਦੁਖੀ ਕਿਉਂ ਕਰਦਾ ਹੈ?'।

(ਅ) ਲਛਮਣ ਨੇ ਸਰੂਪਨਖਾ ਨੂੰ ਕਿਹਾ, 'ਸੀਤਾ ਤਾਂ ਚਰਿਤਰਹੀਨ ਔਰਤ ਹੈ। ਉਸ ਦੀਆਂ ਛਾਤੀਆਂ ਢਿਲਕ ਚੁਕੀਆਂ ਹਨ।'

(ੲ) ਸੀਤਾ ਨੇ ਲਛਮਣ ਨੂੰ ਕਿਹਾ, 'ਤੂੰ ਚੁਸਤ ਹੈਂ। ਤੂੰ ਆਪਣੇ ਅੰਦਰ ਮੇਰੇ ਲਈ ਭੁੱਖ ਪਾਲ ਰੱਖੀ ਹੈ। ਤੇ ਤੂੰ ਮੌਕਾ ਭਾਲਦਾ ਫਿਰਦਾ ਹੈਂ ਕਿ ਕਦੋਂ ਮੇਰੇ ਤੇ ਝਪਟ ਸਕੇਂ।'

(ਸ) ਸੀਤਾ ਨੇ ਰਾਮ ਨੂੰ ਕਿਹਾ, 'ਹੇ ਰਾਮ ਤੂੰ ਕੋਈ ਹੀਰੋ ਨਹੀਂ। ਤੂੰ ਇਕ ਨਪੁੰਸਕ ਆਦਮੀ ਹੈਂ। ਤੂੰ ਚਾਹੁੰਦਾ ਹੈਂ ਕਿ ਮੈਂ ਭਰਤ ਨਾਲ ਸਹਿਵਾਸ ਕਰਾਂ, ਜਿਵੇਂ ਮੈਂ ਕੋਈ ਵੇਸਵਾ ਹੋਵਾਂ। ਮੈਂ ਕੀ ਕਰਾਂ ਭਰਤ ਮੈਨੂੰ ਪਸੰਦ ਨਹੀਂ ਕਰਦਾ। ਪਰ ਤੂੰ ਅਯੁੱਧਿਆ ਦਾ ਰਾਜਾ ਬਣਨ ਲਈ ਅਜਿਹਾ ਕਰਨ ਲਈ ਕਹਿੰਦਾ ਹੈਂ।'

(ਹ) ਰਾਮ ਨੇ ਕਿਹਾ, 'ਸੀਤਾ! ਰਾਵਣ ਨੇ ਤੈਨੂੰ ਹਥਿਆਏ ਬਗੈਰ ਕਿਵੇਂ ਛੱਡਿਆ ਹੋਏਗਾ?'

(ਕ) ਜਦੋਂ ਰਾਮ ਨੇ ਸੀਤਾ ਨੂੰ ਆਪਣੀ ਪਵਿਤਰਤਾ ਲਈ ਸਹੁੰ ਖਾਣ ਲਈ ਕਿਹਾ ਤਾਂ ਉਹ ਜਮੀਨ ਤੇ ਡਿਗੀ ਤੇ ਮਰ ਗਈ।

(ਖ) ਲਛਮਣ ਨੂੰ ਦਰਿਆ ਵਿਚ ਸੁੱਟਣ ਤੋਂ ਬਾਅਦ ਰਾਮ ਨੇ ਇਕ ਸਾਧਾਰਨ ਆਦਮੀ ਵਾਂਗ ਦਰਿਆ ਵਿਚ ਛਾਲ ਮਾਰੀ ਤੇ ਮਰ ਗਿਆ।

ਭਲਾ ਅੱਜ ਦੇ ਧਾਰਮਿਕ, ਸਮਾਜਿਕ ਤੇ ਰਾਜਨੀਤਕ ਜੀਵਨ ਵਿਚ ਕੀ ਇਹਨਾਂ ਗੱਲਾਂ ਲਈ ਕੋਈ ਸਨਮਾਨ ਜਨਕ ਥਾਂ ਹੈ? ਕੀ ਇਹਨਾਂ ਤੋਂ ਕੋਈ ਸਿਖਿਆ, ਸੇਧ ਜਾਂ ਸਹਾਰਾ ਲੈ ਕੇ ਅਸੀਂ ਦੁਨੀਆਂ ਦੇ ਲੋਕਾਂ ਨਾਲ ਆਪਣਾ ਕਦਮ ਮਿਲਾ ਕੇ ਚੱਲ ਸਕਦੇ ਹਾਂ? ਜੇਕਰ ਕੋਈ ਇਹ ਕਹਿੰਦਾ ਹੈ ਕਿ ਹਿੰਦੂ ਧਰਮ ਹੁਣ ਥੋਥਾ, ਖੋਖਲਾ, ਅਰਥਹੀਣ ਅਤੇ ਨਕਾਰਾ ਹੋ ਚੁਕਿਆ ਹੈ, ਤਾਂ ਅਸੀਂ ਵੱਢਣ ਨੂੰ ਆਉਂਦੇ ਹਾਂ। ਤੇ ਦਾਅਵਾ ਇਹ ਕਰਦੇ ਹਾਂ ਕਿ ਇਹ ਦੁਨੀਆਂ ਦਾ ਮੁੱਢਲਾ ਤੇ ਸਰਵਸ੍ਰੇਸ਼ਟ ਧਰਮ ਹੈ। ਜੇਕਰ ਸਚ ਮੁੱਚ ਇੰਜ ਹੈ ਤਾਂ ਹਜ਼ਾਰਾਂ ਸਾਲਾਂ ਤੋਂ ਇਕੋ ਪੈਰ ਤੇ ਕਿਉਂ ਖੜਾ ਹੈ? ਹੁਣ ਤਕ ਇਸਨੇ ਸਾਰੀ ਦੁਨੀਆਂ ਨੂੰ ਆਪਣੇ ਪਵਿੱਤਰ ਕਲਾਵੇ ਵਿਚ ਕਿਉਂ ਨਹੀਂ ਲੈ ਲਿਆ?

ਸਿੱਖ ਧਰਮ ਦਾ ਵੀ ਇਹੋ ਹਾਲ ਹੈ। ਦਸਵੇਂ ਗੁਰੂ ਤੋਂ ਤਿੰਨ ਸੌ ਸਾਲ ਬਾਅਦ ਵੀ ਇਹ ਲਗ ਭੱਗ ਇਕੋ ਸੂਬੇ ਤਕ ਸੀਮਤ ਹੋ ਕੇ ਰਹਿ ਗਿਆ। ਪਰੰਤੂ ਇਸਲਾਮ ਧਰਮ ਦੇ ਬਾਨੀ ਦੀ ਮੌਤ ਤੋਂ ਬਾਅਦ ਉਸ ਦੇ ਖਲੀਫਿਆ ਨੇ ਇਕ ਸੌ ਵਰ੍ਹੇ ਦੇ ਅੰਦਰ ਅੰਦਰ ਇਸਲਾਮ ਨੂੰ ਮਿਸਰ, ਉਤਰੀ ਅਫਰੀਕਾ, ਸਪੇਨ, ਸੀਰੀਆ, ਫਾਰਸ ਤੇ ਅਫਗਾਨਿਸਤਾਨ ਆਦਿ ਦੇਸ਼ਾਂ ਤਕ ਫੈਲਾਅ ਦਿਤਾ ਸੀ।

ਕਿਸੇ ਧਰਮ ਵਿਚ ਹੋ ਰਹੇ ਵਾਧੇ ਨੂੰ ਜਾਨਣ ਲਈ ਉਸ ਦੀਆਂ ਵਿਸ਼ੇਸ਼ਤਾਈਆਂ ਜਾਂ ਉਸ ਨੂੰ ਧਾਰਨ ਕਰਨ ਵਾਲਿਆਂ ਦੀ ਗਿਣਤੀ ਨਾਲੋਂ ਵੱਧ ਉਸ ਦੀ ਜਾਇਦਾਦ ਦੇ ਮੀਟਰ ਨਾਲ ਮਾਪਿਆ ਜਾਂਦਾ ਹੈ। ਇਸੇ ਲਈ ਦੇਸ਼ ਭਰ ਵਿਚ ਹਿੰਦੂਆਂ ਨੇ ਲੱਗਭੱਗ ਪੰਦਰਾਂ ਲੱਖ ਮੰਦਰ ਬਣਾ ਰੱਖੇ ਹਨ। ਇਕ ਹਜ਼ਾਰ ਤੋਂ ਵੱਧ ਇਕੱਲੇ ਵਰਿੰਦਾਬਣ ਵਿਚ ਹਨ। ਇਹਨਾਂ ਮੰਦਰਾਂ ਵਿਚ ਸੌ ਅਰਬ ਰੁਪਏ ਤੋਂ ਵੀ ਵੱਧ ਦੀ ਜਾਇਦਾਦ ਹੈ। ਬਾਲਾ ਜੀ ਦੇ ਮੰਦਰ ਵਿਚ ਕੋਈ 15 ਕਰੋੜ ਦੀ ਸਾਲਾਨਾ ਆਮਦਨ ਹੈ, ਜਿਥੇ ਸਿਰਫ ਸਿਰ ਦੇ ਬਾਲਾਂ ਦੇ ਮੁੰਡਨ ਤੋਂ 30 ਲੱਖ ਰੁਪਏ ਹਾਸਲ ਹੁੰਦੇ ਹਨ। ਜਗਨਨਾਥ ਦੇ ਮੰਦਰ ਦੀ ਸਾਲਾਨਾ ਆਮਦਨ ਵੀ 9 ਕਰੋੜ ਦੇ ਆਸ ਪਾਸ ਹੈ।

ਅਜ ਤੋਂ ਕੋਈ ਦਸ ਸਾਲ ਪਹਿਲਾਂ ਇੰਡੀਆ ਟੂਡੇ ਦੀ ਰਿਪੋਰਟ ਅਨੁਸਾਰ, ਦੱਖਣੀ ਭਾਰਤ ਦੇ ਪ੍ਰਸਿੱਧ ਤਿਰੂਪਤੀ ਮੰਦਰ ਵਿਚ ਹਰ ਰੋਜ਼ 30 ਹਜ਼ਾਰ ਯਾਤਰੀ ਆਉਂਦੇ ਸਨ ਅਤੇ 120 ਕਰੋੜ ਦੀ ਸਾਲਾਨਾ ਆਮਦਨ ਹੁੰਦੀ ਹੈ। ਉਦੋਂ ਉਥੇ ਲੱਡੂਆਂ ਦੀ ਕੀਮਤ 5 ਰੁਪਏ ਤੋਂ ਵੱਧ ਕੇ 25 ਰੁਪਏ ਕਿਲੋ ਤਕ ਪਹੁੰਚ ਗਈ ਸੀ। ਇਥੇ ਰੋਜ ਇਕ ਲੱਖ ਲੱਡੂ ਹੀ ਬਣਦੇ ਸਨ ਜਦੋਂ ਕਿ ਮੰਗ 3 ਲੱਖ ਦੀ ਸੀ। ਇਹਨਾਂ ਲੱਡੂਆਂ ਤੇ 7 ਕਰੋੜ ਰੁਪਏ ਸਾਲਾਨਾ ਦੀ ਸਬਸਿਡੀ ਦਿਤੀ ਜਾਂਦੀ ਸੀ।

ਤੰਜੌਰ ਦੇ ਇਕ ਮੰਦਰ ਕੋਲ 60 ਹਜ਼ਾਰ ਏਕੜ ਵਾਹੀਯੋਗ ਜ਼ਮੀਨ ਹੈ। ਤਾਮਿਲਨਾਡੂ ਸੂਬੇ ਦੇ ਕੋਈ ਸਾਢੇ ਚਾਰ ਸੌ ਮੰਦਰਾਂ ਅਤੇ ਮਠਾਂ ਕੋਲ ਅੰਗਰੇਜਾਂ ਵੇਲੇ 20 ਲੱਖ ਏਕੜ ਜਮੀਨ ਸੀ। ਕੁਲ ਮਿਲਾ ਕੇ ਇਸਦਾ ਲੋਕਾਂ ਦੇ ਜੀਵਨ ਤੇ ਕੀ ਅਸਰ ਪਿਆ? ਸਿਰਫ ਇਹੀ ਕਿ ਉਦੋਂ ਬਟਾਈਦਾਰਾਂ ਦੇ ਸਿਰ 23 ਕਰੋੜ ਰੁਪਏ ਦਾ ਕਰਜਾ ਸੀ, ਜੋ ਹੁਣ ਤਕ 23 ਸੌ ਕਰੋੜ ਤਕ ਪਹੁੰਚ ਗਿਆ ਹੋਵੇਗਾ, ਤੇ ਲੋਕਾਂ ਦੇ ਬੱਚੇ ਜੂਠੇ ਪੱਤਰ ਚੁੱਕ ਕੇ ਪੇਟ ਭਰਦੇ ਹਨ। ਪਰ ਮੰਦਰਾਂ ਵਿਚ ਸੋਨੇ ਚਾਂਦੀ ਦੇ ਅੰਬਾਰ ਲੱਗੇ



ਹੋਏ ਹਨ।

ਅੱਜ ਤੋਂ 1300 ਸਾਲ ਪਹਿਲਾਂ ਸਿੰਧ ਦੇ ਇਕ ਮੰਦਿਰ ਵਿਚੋਂ ਸੋਲਾਂ ਹਜ਼ਾਰ ਦੋ ਸੌ ਮਣ ਸੋਨੇ ਦੀਆਂ ਬਣੀਆਂ ਮੂਰਤੀਆਂ ਧਾੜਵੀ ਲੁਟ ਕੇ ਲੈ ਗਏ ਸਨ ਤੇ ਮੂਰਤੀਆਂ ਚੁੱਪ ਚਾਪ ਉਹਨਾਂ ਨਾਲ ਤੁਰ ਗਈਆਂ। ਕੋਈ ਹਜ਼ਾਰ ਕੁ ਸਾਲ ਪਹਿਲਾਂ ਨਗਰਕੋਟ ਦੇ ਮੰਦਰ ਵਿਚੋਂ 7 ਲੱਖ ਦੀਨਾਰ ਅਤੇ 3 ਹਜ਼ਾਰ ਮਣ ਤੋਂ ਵੱਧ ਸੋਨੇ ਦੇ ਬਰਤਨ ਅਤੇ 20 ਮਣ ਹੀਰੇ ਤੇ ਮੋਤੀ ਲੁੱਟ ਕੇ ਸੋਨੇ ਦੀ ਚਿੜੀ ਨੂੰ ਕੱਖੋਂ ਹੌਲਾ ਕਰ ਗਏ ਸਨ।

ਹਾਲਤ ਸਿੱਖ ਮੱਤ ਦੀ ਵੀ ਕੋਈ ਬਹੁਤੀ ਵੱਖਰੀ ਨਹੀਂ। ਅੱਜ ਕਲ ਸ਼੍ਰੋ. ਗੁ. ਪ੍ਰਬੰਧਕ ਕਮੇਟੀ ਦਾ ਸਾਲਾਨਾ ਬਜਟ 2 ਅਰਬ ਰੁਪਏ ਤੋਂ ਵੱਧ ਦਾ ਬਣਦਾ ਹੈ। ਅਨੇਕਾਂ ਗੁਰਦੁਆਰਿਆਂ ਕੋਲ ਸੌ ਸੌ ਏਕੜ ਤੋਂ ਵਧ ਦੀ ਜਾਇਦਾਦ ਹੈ। ਕਮੇਟੀ ਅਧੀਨ ਆਉਣ ਵਾਲੇ 36 ਗੁਰਦੁਆਰਿਆਂ ਕੋਲ 68 ਸੌ ਏਕੜ ਜਮੀਨ ਹੈ। ਕੰਧਾਂ, ਗੁੰਬਦਾਂ ਅਤੇ ਝੰਡਿਆਂ ਤੇ ਸੋਨਾ ਚੜ੍ਹਾਇਆ ਜਾ ਰਿਹਾ ਹੈ। ਸਰਕਾਰ ਵਲੋਂ ਗਰੀਬਾਂ ਨੂੰ ਇਕ ਇਕ ਮਰਲੇ ਦੇ ਪਲਾਟ ਦੇਣ ਦੀ ਕ੍ਰਿਪਾਲਤਾ ਕੀਤੀ ਜਾ ਰਹੀ ਹੈ ਅਤੇ ਇਹੋ ਗਰੀਬ ਆਪਣੇ ਤਨ, ਮਨ, ਅਤੇ ਧਨ ਨਾਲ ਡੇਰਿਆਂ ਗੁਰਦੁਆਰਿਆਂ ਦੀ ਸੇਵਾ ਵਿਚ ਜੁਟੇ ਹੋਏ ਹਨ। ਜਥੇਦਾਰ ਤਲਵੰਡੀ ਸਾਹਿਬ ਕਹਿ ਰਹੇ ਹਨ ਕਿ ਸਕੂਲ ਕਾਲਜ ਬਣਾਉਣਾ ਸਾਡਾ ਕੰਮ ਨਹੀਂ। ਅਸੀਂ ਤਾਂ ਮਾਡਲ ਸਕੂਲ ਖੋਲ੍ਹਾਂਗੇ ਤਾਂ ਕਿ ਅਮੀਰਾਂ ਦਿਆਂ ਬੱਚਿਆਂ ਦੀਆਂ ਮੋਟੀਆਂ ਫੀਸਾਂ ਨਾਲ ਖਜ਼ਾਨੇ ਭਰਪੂਰ ਹੋਣ।

ਹਿੰਦੂ ਅਤੇ ਸਿੱਖ ਮਤ ਵਿਚ, ਵੱਡਾ ਫਰਕ ਇਹ ਰਿਹਾ ਹੈ ਕਿ ਹਿੰਦੂ ਮੱਤ ਵਿਚ ਹਉਮੇ ਪ੍ਰਧਾਨ ਰਹੀ ਹੈ। ਪਰ ਸਿਖ ਮੱਤ ਵਿਚ ਨਿਮਰਤਾ ਨੂੰ ਮੁੱਖ ਸਥਾਨ ਦਿਤਾ ਗਿਆ ਹੈ। ਗੀਤਾ ਵਿਚ ਕ੍ਰਿਸ਼ਨ ਕਹਿੰਦਾ ਹੈ, 'ਮੈਂ ਪ੍ਰਾਣੀਆਂ ਵਿਚ ਆਦਿ, ਮੱਧ ਅਤੇ ਅੰਤ ਹਾਂ। ਮੈਂ ਵੇਦ ਰਿਸ਼ੀਆਂ ਵਿਚੋਂ ਨਾਰਦ ਹਾਂ। ਵੇਦਾਂ ਵਿਚ ਸਾਮਵੇਦ ਹਾਂ। ਮੈਂ ਸਥਿਰ ਰਹਿਣ ਵਾਲਿਆਂ ਵਿਚੋਂ ਹਿਮਾਲੀਆ ਪਰਬਤ ਹਾਂ। ਮੈਂ ਸੰਤਾਨ ਉਤਪਤੀ ਕਰਨ ਵਾਲਾ ਕਾਮਦੇਵ ਹਾਂ। ਮੈਂ ਸ਼ਸਤਰ ਧਾਰੀਆਂ ਵਿਚੋਂ ਰਾਮ ਹਾਂ। ਮੈਂ ਛਲ ਕਰਨ ਵਾਲਿਆਂ ਵਿਚੋਂ ਜੂਆ ਹਾਂ। ਮੈਂ ਪਾਂਡਵਾਂ ਵਿਚੋਂ ਅਰਜਨ ਹਾਂ, ਆਦਿ।"

ਇਸ ਦੇ ਉਲਟ ਪਹਿਲੇ ਨੌਂ ਸਿਖ ਗੁਰੂਆਂ ਨੇ ਅਜਿਹਾ ਕੁਝ ਵੀ ਨਹੀਂ ਕਿਹਾ। ਹਾਂ! ਦਸਵੇਂ ਗੁਰੂ ਨੇ ਬਚਿੱਤਰ ਨਾਟਕ ਵਿਚ ਆਪਣੇ ਅਗਲੇ ਪਿਛਲੇ ਜਨਮ ਵਾਰੇ ਗੱਲ ਕਰਦਿਆਂ ਦੱਸਿਆ ਹੈ ਕਿ ਮੈਨੂੰ ਪ੍ਰਮਾਤਮਾ ਨੇ ਆਪ ਹੀ ਮਾਤ ਲੋਕ ਵਿਚ ਭੇਜਿਆ ਹੈ। ਤੇ ਨਾਲ ਹੀ ਇਹ ਵੀ ਆਖ ਦਿਤਾ ਕਿ ਜੋ ਕੋਈ ਮੈਨੂੰ ਪ੍ਰਮੇਸ਼ਰ ਆਖੇਗਾ, ਉਹ ਨਰਕ ਵਿਚ ਜਾਵੇਗਾ। ਅਤੇ ਇਹ ਕਹਿਕੇ ਨਿਮਰਤਾ ਵੀ ਦਿਖਾਈ ਹੈ ਕਿ ਮੈਂ ਜੋ ਕੁਝ ਵੀ ਹਾਂ ਉਹ ਸਭ ਲੋਕਾਂ ਦੀ ਕਿਰਪਾ ਕਰਕੇ ਹੀ ਹਾਂ।

ਪਰੰਤੂ ਮਹਾਤਮਾਂ ਬੁੱਧ ਇਹਨਾਂ ਤੋਂ ਵਧੇਰੇ ਸਹੀ ਜਾਪਦਾ ਹੈ, ਜਿਸ ਨੇ ਆਖਿਆ ਸੀ, 'ਨਾ ਮੈਂ ਈਸ਼ਵਰ ਹਾਂ, ਨਾ ਈਸ਼ਵਰ ਦਾ ਪੁੱਤਰ। ਤੇ ਨਾ ਈਸ਼ਵਰ ਦਾ ਭੇਜਿਆ ਹੋਇਆ ਬੰਦਾ ਹਾਂ। ਮੈਂ ਇਕ ਸਾਧਾਰਨ ਬੰਦਾ ਹਾਂ, ਤੇ ਜੋ ਕਹਿੰਦਾ ਹਾਂ ਉਹ ਅੰਤਮ ਸੱਚ ਨਹੀਂ। ਜੋ ਕਿਸੇ ਹੋਰ ਮਹਾਂਪੁਰਸ਼ ਨੇ ਉਪਦੇਸ਼ ਵਿਚ ਕਿਹਾ ਹੈ, ਉਹ ਵੀ ਸਾਰਾ ਸਹੀ ਨਹੀਂ। ਜੋ ਗੱਲ ਤਰਕ ਅਤੇ ਤੱਥਾਂ ਦੇ ਅਧਾਰ ਤੇ ਸਹੀ ਸਾਬਤ ਹੋਵੇ, ਉਹ ਸਹੀ ਹੈ। ਸਿਧਾਂਤਕ ਸੱਚ ਜੇ ਵਰਤੋਂ ਵਿਚ ਆਉਣ ਵਾਲਾ ਵਿਹਾਰਕ ਸੱਚ ਨਹੀਂ, ਤਾਂ ਉਹ ਵੀ ਝੂਠ ਹੈ।"

ਕਿਉਂਕਿ ਬੁੱਧ ਨੇ ਰੂਹਾਨੀ ਅਤੇ ਕਰਾਮਾਤੀ ਗੱਲਾਂ ਦੀ ਥਾਂ ਜ਼ਮੀਨ ਤੇ ਰਹਿਕੇ ਦੁਨਿਆਵੀ ਸੱਚ ਬਿਆਨ ਕੀਤਾ ਸੀ, ਇਸ ਲਈ ਉਹ ਪਿਛੇ ਰਹਿ ਗਿਆ। ਖਾਸ ਕਰਕੇ ਹਿੰਦੂ ਮੱਤ ਵਾਂਗ, ਸਿਖ ਮੱਤ ਵਿਚ ਵੀ ਸਚਾਈ ਨਾਲੋਂ ਦਿਖਾਵੇ ਨੂੰ ਪਹਿਲ ਦਿਤੀ ਜਾਂਦੀ ਹੈ। ਦਿਖਾਵਾ ਕਰਨ ਵਾਲੇ ਨੂੰ ਉਤਸਾਹਤ ਕੀਤਾ ਜਾਂਦਾ ਹੈ। ਦਸ਼ਮੇਸ਼ ਨੂੰ ਪਰਮੇਸਰ ਕਹਿਣ ਅਤੇ ਉਸ ਦੀ ਯਾਦਗਾਰ ਬਣਾਉਣ ਸੰਬੰਧੀ ਆਗਿਆ ਮੰਨਣ ਨਾਲੋਂ ਅਵੱਗਿਆ ਕਰਨ ਵਾਲੇ ਨੂੰ ਸਾਬਾਸ਼ ਦਿਤੀ ਜਾਂਦੀ ਹੈ। ਮਹਾਰਾਜਾ ਰਣਜੀਤ ਸਿੰਘ ਵਾਰੇ ਗਿਆਨੀ ਪ੍ਰਸ਼ੋਤਮ ਸਿੰਘ ਲਿਖਦੇ ਹਨ, "ਰਣਜੀਤ ਸਿੰਘ ਇਕੋ ਇੱਕ ਸਿੱਖ ਰਾਜਾ ਹੈ, ਜੋ ਸਭ ਕੁਝ ਗੁਰੂ ਤੋਂ ਨਿਛਾਵਰ ਕਰਨ ਲਈ ਤਿਆਰ ਰਹਿੰਦਾ ਹੈ। ਜਿਵੇਂ ਹੈਦਰਾਬਾਦ ਦੀ ਚਾਨਣੀ ਅਤੇ ਨੌਨਿਹਾਲ ਸਿੰਘ ਦਾ ਸਿਹਰਾ ਦਰਬਾਰ ਵਿਚ ਹਾਜ਼ਰ ਕਰ ਦੇਣਾ। ਹਰਿਮੰਦਰ ਵਿਚ ਸੋਨੇ ਦੀ ਤੇ ਪ੍ਰਕਰਮਾ ਵਿਚ ਸੰਗਮਰਮਰ ਦੀ ਸੇਵਾ, ਨੰਦੇੜ ਦਾ ਗੁਰਦੁਆਰਾ ਜਿਹੜਾ ਇਸ ਗੱਲ ਦੀ ਪ੍ਰਵਾਹ ਕੀਤੇ ਬਗੈਰ ਬਣਵਾਇਆ ਕਿ ਮੇਰਾ ਭਾਵੇਂ ਕੁੱਝ ਨਾ ਰਹੇ।" ਅੱਗੇ ਲਿਖਦੇ ਹਨ ;-

"ਪਰ ਇਸ ਦੇ ਉਲਟ ਅਸਲੀਅਤ ਇਹ ਵੀ ਹੈ ਕਿ ਮਹਾਰਾਜਾ ਖੁਦ ਬ੍ਰਾਹਮਣਵਾਦ ਅਤੇ ਵਹਿਮਾਂ ਭਰਮਾਂ ਵਿਚ ਗ੍ਰੱਸਿਆ ਹੋਇਆ ਸੀ। ਪਰ ਉਸਦੀਆਂ ਅਨੇਕਾਂ ਗਲਤੀਆਂ ਨੂੰ ਲੁਕੋ ਕੇ ਇਸ ਗੱਲ ਨੂੰ ਬਹੁਤ ਵਾਰ ਦੁਹਰਾਇਆ ਅਤੇ ਅੱਗੇ ਰੱਖਿਆ ਜਾਂਦਾ ਹੈ, ਕਿ ਉਸਨੇ ਮਹਾਰਾਜਾ ਹੋ ਕੇ ਵੀ ਅਕਾਲ ਤਖ਼ਤ ਅੱਗੇ ਪੇਸ਼ ਹੋ ਕੇ ਆਪਣੀ ਗਲਤੀ ਲਈ ਮਿਲੀ ਸਜਾ ਪ੍ਰਵਾਨ ਕਰ ਲਈ ਸੀ।"

ਤਲਵੰਡੀ ਦੇ ਇਤਿਹਾਸਕ ਸਥਾਨਾਂ ਵਾਰੇ ਪ੍ਰਿੰ: ਲਾਭ ਸਿੰਘ ਲਿਖਦੇ ਹਨ, "ਮਹਾਰਾਜਾ ਰਣਜੀਤ ਸਿੰਘ ਨੇ ਨਾ ਕੇਵਲ ਇਥੋਂ ਦੀਆਂ ਇਮਾਰਤਾਂ ਹੀ ਬਣਵਾਈਆਂ, ਸਗੋਂ 18 ਹਜ਼ਾਰ ਏਕੜ ਜਮੀਨ ਤੇ 99 ਸੌ ਰੁਪਏ ਸਾਲਾਨਾ ਦੀ ਜਗੀਰ ਵੀ ਇਹਨਾਂ ਸਥਾਨਾਂ ਦੇ ਨਾਉਂ ਲਵਾਈ। ਉਨੀਵੀਂ ਸਦੀ ਦੇ ਆਖਰੀ ਦਹਾਕੇ ਤਕ ਇਹਨਾਂ ਗੁਰਦੁਆਰਿਆਂ ਦੀ ਉਦੋਂ ਦੀ ਗੋਲਕ ਵੀ 20 ਹਜ਼ਾਰ ਰੁ. ਸਾਲਾਨਾ ਹੋ ਚੁਕੀ ਸੀ। ਜੋ ਅੱਜ ਦੇ ਹਿਸਾਬ ਨਾਲ ਕਰੋੜਾਂ ਤਕ ਹੋ ਚੁੱਕੀ ਹੋਵੇਗੀ। ਨਹਿਰੀ ਪਾਣੀ ਆਉਣ ਨਾਲ ਆਮਦਨ ਹੋਰ ਵੀ ਵਧ ਗਈ। ਜਿਸ ਦੇ ਸਿੱਟੇ ਵਜੋਂ ਇਹਨਾਂ ਉਪਰ ਕਾਬਜ ਮਹੰਤ ਹੰਕਾਰੀ, ਅੱਯਾਸ਼, ਤੇ ਐਸ਼ਪ੍ਰਸਤ ਬਣ ਗਏ। ਗੁਰਦੁਆਰਾ ਜਨਮ ਅਸਥਾਨ ਦਾ ਮਹੰਤ, ਉਹਨਾਂ ਵਿਚੋਂ ਸਭ ਤੋਂ ਵੱਧ ਕੁਕਰਮੀ ਸੀ। ਯਾਤਰਾ ਲਈ ਆਉਣ ਵਾਲੀਆਂ ਬੀਬੀਆਂ ਦੀ ਉਥੇ ਬੇਪਤੀ ਹੋਣ ਲੱਗੀ।"

ਪਰ ਕੀ ਹੁਣ ਇਹ ਸਮੱਸਿਆ ਹੱਲ ਹੋ ਗਈ? ਨਹੀਂ, ਪੂਰੇ ਜੋਰ ਸ਼ੋਰ ਨਾਲ ਜਾਰੀ ਹੈ। ਲੁਧਿਆਣੇ ਵਰਗੀਆਂ ਘਟਨਾਵਾਂ ਨੂੰ ਦੱਸਣ ਵੇਲੇ ਮੂੰਹ ਨੀਵਾਂ ਕਰਨਾ ਪੈਂਦਾ ਹੈ। ਜਿਨ੍ਹਾਂ ਲਈ ਇਹ ਮਾਇਆ ਨਾਗਣੀ ਹੈ, ਉਹੀ ਸਾਨੂੰ, ਜਿਨ੍ਹਾਂ ਕੋਲ ਮਾਇਆ ਹੈ ਹੀ ਨਹੀਂ, ਅੱਖਾਂ ਮੀਚ ਕੇ ਮਾਇਆ ਤੋਂ ਦੂਰ ਰਹਿਣ ਦੇ ਪ੍ਰਵਚਨ ਕਰੀ ਜਾ ਰਹੇ ਹਨ। ਜੇ ਕਿਸੇ ਕੋਲ ਹੈ ਵੀ, ਤਾਂ ਉਹ ਇਹਨਾਂ ਦੇ ਚਰਨਾ ਵਿਚ ਜਾ ਧਰਦੇ ਹਨ ਤੇ ਜਾਂ ਕਿਸੇ ਨਵੇਂ ਗੁਰਦੁਆਰੇ ਦੀ ਨੀਂਹ ਵਿੱਚ ਚਿਣ ਦਿੰਦੇ ਹਨ, ਜਿਥੇ ਬਾਣੀ ਦੇ ਬਹਾਨੇ ਵਿਹਲੜ ਅੱਡਾ ਜਮਾਅ ਲੈਂਦੇ ਹਨ।



## ਸਿੱਖ ਮੱਤ ਦੇ ਗ੍ਰੰਥ

ਗੁਰੂ ਅਰਜਨ ਦੇਵ ਨੇ ਆਪਣੀ ਅਤੇ ਪਹਿਲੇ ਚਾਰਾਂ ਗੁਰੂਆਂ ਦੀ ਬਾਣੀ ਇਕੱਠੀ ਕਰਕੇ ਇਕ ਗ੍ਰੰਥ ਬਣਾਉਣ ਦਾ ਅਹਿਮ ਫੈਸਲਾ ਕੀਤਾ, ਅਤੇ ਇਸ ਵਿਚ ਹੋਰਾਂ ਭਗਤਾਂ ਅਤੇ ਵਿਦਵਾਨਾਂ ਦੀਆਂ ਅਜਿਹੀਆਂ ਮਿਆਰੀ ਰਚਨਾਵਾਂ ਸ਼ਾਮਲ ਕਰਨ ਵਾਰੇ ਸੋਚਿਆ ਜਿਹੜੀਆਂ ਉਸ ਸਮੇਂ ਦੀ ਸੁਧਾਰਵਾਦੀ ਲਹਿਰ ਅਨੁਸਾਰ ਕਿਸੇ ਮੁਸਲਮਾਨ ਦੀ ਸਿਖਿਆ ਨੂੰ ਸੁਣਨਾ ਗੁਨਾਹ ਸਮਝਿਆ ਜਾਂਦਾ ਸੀ। ਪਰੰਤੂ ਗੁਰੂ ਜੀ, ਬਿਨਾਂ ਕਿਸੇ ਭੇਦ ਭਾਵ ਦੇ ਬੁਧੀਮਾਨ ਲੇਖਕਾਂ ਦੀਆਂ ਰਚਨਾਵਾਂ ਸ਼ਾਮਲ ਕਰਕੇ ਲੋਕਾਂ ਨੂੰ ਇਹ ਸੁਨੇਹਾ ਦੇਣਾ ਚਾਹੁੰਦੇ ਸਨ ਕਿ ਸਿਖ ਮੱਤ ਵਿਚ ਇਸ ਤਰ੍ਹਾਂ ਦਾ ਕੋਈ ਵਹਿਮ ਨਹੀਂ।

ਗ੍ਰੰਥ ਵਿਚ ਸ਼ਾਮਲ ਕਰਨ ਲਈ ਆਈਆਂ ਰਚਨਾਵਾਂ ਦੀ ਘੋਖ ਪੜਤਾਲ ਕਰਨ ਤੋਂ ਬਾਅਦ ਹੀ ਗੁਰੂ ਜੀ ਨੇ ਇਹਨਾਂ ਨੂੰ ਸ਼ਾਮਲ ਕੀਤਾ। ਇਸ ਤਰ੍ਹਾਂ ਕਰਦਿਆਂ ਜਿਨ੍ਹਾਂ ਦੀਆਂ ਰਚਨਾਵਾਂ ਗੈਰ ਮਿਆਰੀ ਸਮਝਕੇ ਵਾਪਸ ਕੀਤੀਆਂ, ਉਹ ਗੁਰੂ ਜੀ ਨਾਲ ਨਰਾਜ ਵੀ ਹੋਏ। ਜਿਵੇਂ :-

**ਕਾਨ੍ਹਾਂ** - 'ਓਹੀ ਰੇ ਮੈਂ ਓਹੀ ਰੇ, ਜਾ ਕਉ ਬੇਦ ਪੁਰਾਨਾ ਗਾਵੈਂ'-ਇਸ ਲਈ ਰੱਦ ਕੀਤੀ ਕਿ ਇਸ ਵਿਚ ਕਾਨ੍ਹਾਂ ਖੁਦ ਨੂੰ ਰੱਬ ਸਮਝਦਾ ਹੈ।

**ਛੱਜੂ**- 'ਕਾਗਦ ਸੰਦੀ ਪੁੱਤਲੀ ਤਊ ਨ ਤ੍ਰਿਯਾ ਨਿਹਾਰ। ਯੋਂਹੀ ਮਾਰ ਲਿਜਾਵਸੀ ਜਥਾ ਬਲੋਚਨ ਧਾਰ'-ਰਾਹੀਂ ਔਰਤ ਦੀ ਨਿੰਦਿਆ ਕਰਦਾ ਹੈ ਅਤੇ ਉਸਨੂੰ ਦੇਖਣਾ ਵੀ ਠੀਕ ਨਹੀਂ ਸਮਝਦਾ।

**ਸ਼ਾਹ ਹੁਸੈਨ**- 'ਚੁੱਪ ਵੇ ਅੜਿਆ, ਚੁੱਪ ਵੇ ਅੜਿਆ। ਸੱਜਣਾ! ਬੋਲਣ ਦੀ ਜਾਇ ਨਾਹੀਂ। ਅੰਦਰ ਬਾਹਰ ਇਕਾ ਸਾਈਂ ਕਿਸਨੂੰ ਆਖ ਸੁਣਾਈ'-ਰਾਹੀਂ ਉਸ ਦੀ ਨਿਰਾਸ਼ਾ ਝਲਕਦੀ ਹੈ। ਉਹ ਦੁਨੀਆਂ ਨੂੰ ਬੋਲਣ ਵਾਲੀ ਥਾਂ ਨਹੀਂ ਸਮਝਦਾ।

**ਪੀਲੋ**- 'ਅਸਾਂ ਨਾਲੋਂ ਸੇ ਭਲੇ ਜੋ ਜੰਮਦਿਆਂ ਹੀ ਮੁਏ। ਚਿੱਕੜ ਪਾਂਵ ਨ ਡੋਬਿਆ ਨਾ ਆਲੂਦ ਭਏ'-ਰਾਹੀਂ ਨਿਰਾਸ਼ਾਵਾਦੀ ਸਾਬਤ ਹੁੰਦਾ ਹੈ ਜੋ ਦੁਨੀਆਂ ਨੂੰ ਚਿਕੜ ਸਮਝਕੇ ਇਥੇ ਜਨਮ ਲੈਣਾ ਹੀ ਚੰਗਾ ਨਹੀਂ ਸਮਝਦਾ।

ਇਸ ਤੋਂ ਪਿੱਛੋਂ ਨੌਵੇਂ ਗੁਰੂ ਦੀ ਬਾਣੀ ਸ਼ਾਮਲ ਕਰਕੇ ਹੋਰ ਵੀ ਵਾਧਾ ਕੀਤਾ ਗਿਆ। ਇਸ ਗ੍ਰੰਥ ਦਾ ਮੌਜੂਦਾ ਸਰੂਪ ਰਿਗਵੇਦ ਨਾਲੋਂ ਕੋਈ ਤਿੰਨ ਗੁਣਾ ਵੱਡਾ ਹੈ, ਜਿਸ ਵਿਚ ਲਗਭੱਗ ਇਕ ਤਿਹਾਈ ਬਾਣੀ, ਇਕੱਲੇ ਗੁਰੂ ਅਰਜਨ ਦੇਵ ਦੀ ਹੈ। ਪਰ ਏਨੇ ਭੱਟਾਂ ਦੇ ਸਵੱਯੈ, ਜੋ ਪੰਜਾਂ ਗੁਰੂਆਂ ਦੀ ਉਸਤਤ ਵਿਚ ਲਿਖੇ ਗਏ ਹਨ, ਸ਼ਾਮਲ ਕਰਨ ਦੀ ਕੀ ਲੋੜ ਸੀ? ਪਰ ਉਸਤਤ ਸਭ ਨੂੰ ਪਿਆਰੀ ਲਗਦੀ ਹੈ।

ਮਹਾਨ ਕੋਸ਼ ਅਨੁਸਾਰ ਗ੍ਰੰਥ ਸਾਹਿਬ ਦੀਆਂ ਤਿੰਨ ਕਿਸਮ ਦੀਆਂ ਬੀੜਾਂ ਦੇਖੀਆਂ ਜਾਂਦੀਆਂ ਹਨ। ਪੰਜਵੇਂ ਗੁਰੂ ਨੇ ਜੋ ਬੀੜ ਭਾਈ ਗੁਰਦਾਸ ਤੋਂ ਲਿਖਵਾਈ ਉਸਦਾ ਨਾਉਂ ਗੁਰਦਾਸ ਵਾਲੀ ਬੀੜ ਹੋ ਗਿਆ। ਇਸੇ ਬੀੜ ਦੀ ਨਕਲ ਕਰਕੇ ਭਾਈ ਬੰਨੋਂ ਨੇ ਇਸ ਵਿਚ ਕੁਝ ਸ਼ਬਦਾਂ ਦਾ ਵਾਧਾ ਘਾਟਾ ਕਰਕੇ ਜੋ ਬੀੜ ਤਿਆਰ ਕੀਤੀ, ਉਸ ਦਾ ਨਾਂ ਭਾਈ ਬੰਨੋਂ ਵਾਲੀ ਬੀੜ ਹੋ ਗਿਆ। ਤੀਸਰੀ ਬੀੜ ਗੁਰੂ ਗੋਬਿੰਦ ਸਿੰਘ ਨੇ ਦਮਦਮੇ ਵਿਖੇ ਆਤਮਿਕ ਸ਼ਕਤੀ ਨਾਲ ਕੰਠ ਤੋਂ ਬਾਣੀ ਉਚਾਰਣ ਕਰਕੇ ਲਿਖਵਾਈ

ਸੀ, ਉਸ ਦਾ ਨਾਉਂ ਦਮਦਮੇ ਵਾਲੀ ਬੀੜ ਹੋ ਗਿਆ। ਸੋ ਇਹਨਾਂ ਬੀੜਾਂ ਦੇ ਰਾਗਾਂ, ਸ਼ਬਦਾਂ ਅਤੇ ਪੱਤਰਿਆਂ ਵਿਚ ਫਰਕ ਹੋਣਾ ਸੁਭਾਵਿਕ ਹੈ, ਜਦੋਂ ਕਿ ਸਿਖ ਮਰਿਆਦਾ ਅਨੁਸਾਰ ਗ੍ਰੰਥ ਗੁਰੂ ਹੈ ਅਤੇ ਇਸ ਵਿਚ ਲਗ ਕੰਨੇ ਦਾ ਵਾਧਾ ਘਾਟਾ ਵੀ ਸਹਿਣਯੋਗ ਨਹੀਂ।

ਕਿਉਂਕਿ ਪਹਿਲੀ ਬੀੜ ਤਾਂ ਪੰਜਵੇਂ ਗੁਰੂ ਦੀ ਬਾਣੀ ਵਾਲੀ ਹੀ ਸੀ, ਜਿਸਨੂੰ 1604 ਈ. ਵਿਚ ਹਰਿਮੰਦਰ ਸਾਹਿਬ ਵਿਖੇ ਸਥਾਪਤ ਕਰਕੇ ਬਾਬਾ ਬੁੱਢਾ ਜੀ ਨੂੰ ਗ੍ਰੰਥੀ ਥਾਪਿਆ। ਇਸ ਤਰ੍ਹਾਂ ਗ੍ਰੰਥ ਸਾਹਿਬ ਵਜੋਂ ਇਸ ਦਾ ਪਾਠ ਅਤੇ ਮਾਣ ਸਤਿਕਾਰ ਆਦਿ ਸਥਾਪਤ ਹੋ ਗਏ। ਪਿਛੋਂ ਦਮਦਮੇ ਵਾਲੀ ਬੀੜ ਵੀ ਵੱਡੇ ਘੱਲੂਘਾਰੇ ਵੇਲੇ ਖਾਲਸੇ ਹੱਥੋਂ ਜਾਂਦੀ ਰਹੀ। ਕਹਿੰਦੇ ਹਨ ਉਸ ਦਾ ਕੋਈ ਉਤਾਰਾ ਮਿਲ ਗਿਆ ਸੀ ਜੋ ਹੁਣ ਪ੍ਰਚਲਤ ਹੈ। ਇਸ ਤਰ੍ਹਾਂ ਇਹਨਾਂ ਤਿੰਨਾਂ ਬੀੜਾਂ ਵਿਚ ਫਰਕ ਹੁੰਦਿਆਂ ਹੋਇਆਂ ਇਹਨਾਂ ਨੂੰ ਗੁਰੂ ਰੂਪ ਮੰਨਕੇ ਮੱਥਾ ਟੇਕਣਾ ਜਾਂ ਅਦਬ ਸਤਕਾਰ ਕਰਨਾ ਕਿੰਨਾ ਕੁ ਸਹੀ ਹੈ? ਜਦੋਂ ਪੰਜਵੇਂ ਗੁਰੂ ਨੇ ਗ੍ਰੰਥ ਨੂੰ ਮਾਨਤਾ ਦੇ ਕੇ ਸਥਾਪਤ ਕਰ ਦਿਤਾ ਸੀ ਤਾਂ ਦਸਵੇਂ ਗੁਰੂ ਵੱਲੋਂ ਮਾਨਤਾ ਦੇਣ ਦਾ ਕੀ ਅਰਥ ਹੋਇਆ? ਕੀ ਹੁਣ ਅਸੀਂ 1604 ਵਾਲਾ ਸਥਾਪਨਾ ਦਿਹਾੜਾ ਮਨਾਵਾਂਗੇ ਜਾਂ 1708 ਵਾਲਾ?

ਜਿਥੋਂ ਤਕ ਬਾਣੀ ਦੇ ਰਚਨਾਕਾਰਾਂ ਦਾ ਸਬੰਧ ਹੈ, ਇਸ ਬਾਰੇ ਵੀ ਸਾਰੇ ਇਕ ਮਤ ਨਹੀਂ ਹਨ। ਡਾ. ਨਾਰੰਗ ਅਤੇ ਡਾ. ਟਰੰਪ ਭਗਤਾਂ ਦੀ ਗਿਣਤੀ 14 ਲਿਖਦੇ ਹਨ। ਉਹ ਮੀਰਾਂਬਾਈ ਅਤੇ ਪਰਮਾਨੰਦ ਦਾ ਨਾਉਂ ਸ਼ਾਮਲ ਨਹੀਂ ਕਰਦੇ। ਜਦੋਂ ਕਿ ਗਿਆਨੀ ਸ਼ੇਰ ਸਿੰਘ 16, ਅਤੇ ਗਿਆਨੀ ਕਰਮ ਸਿੰਘ ਭੰਡਾਰੀ ਸ੍ਰੋ. ਕਮੇਟੀ ਦਾ ਹਵਾਲਾ ਦੇ ਕੇ 19, ਮੰਨਦੇ ਹਨ। ਇਸੇ ਤਰ੍ਹਾਂ ਭੱਟਾਂ ਦੀ ਗਿਣਤੀ ਭੰਡਾਰੀ ਅਨੁਸਾਰ 11, ਡਾ. ਮੋਹਨ ਸਿੰਘ 12, ਟਰੰਪ ਅਤੇ ਨਾਰੰਗ 15, ਅਤੇ ਸ਼ੇਰ ਸਿੰਘ ਅਨੁਸਾਰ 17 ਮੰਨੀ ਗਈ ਹੈ।

ਗੁਰੂਆਂ ਸੰਬੰਧੀ ਵੀ ਗੱਲ ਸਾਫ ਨਹੀਂ ਹੋ ਰਹੀ। ਭਾਈ ਕਾਨ੍ਹ ਸਿੰਘ ਨਾਭਾ ਦਸਵੇਂ ਗੁਰੂ ਦਾ ਇਕ ਸਲੋਕ ਸ਼ਾਮਲ ਕੀਤਾ ਮੰਨਦੇ ਹਨ। ਪਰੰਤੂ ਗਿਆਨੀ ਸ਼ੇਰ ਸਿੰਘ ਕਹਿੰਦੇ ਹਨ ਕਿ ਕਿਸੇ ਪੱਕੇ ਸਬੂਤ ਤੋਂ ਬਿਨਾ ਇਕ ਸਲੋਕ ਦਸਵੇਂ ਗੁਰੂ ਦੇ ਨਾਉਂ ਕਰਨ ਦੀ ਗੱਲ ਸਮਝ ਵਿਚ ਨਹੀਂ ਆਉਂਦੀ। ਇਸ ਨੂੰ ਨੌਂਵੇਂ ਗੁਰੂ ਦਾ ਸਲੋਕ ਹੀ ਕਿਉਂ ਨਹੀਂ ਮੰਨਿਆ ਜਾਂਦਾ, ਜਦੋਂ ਕਿ ਇਹ, ਉਹਨਾਂ ਦੇ ਨਾਂ ਹੇਠ ਹੀ ਲਿਖਿਆ ਗਿਆ ਹੈ। ਇਸੇ ਤਰ੍ਹਾਂ ਕਈ ਵਿਦਵਾਨ ਤਾਂ ਸੁੰਦਰ, ਮਰਦਾਨਾ, ਸੱਤਾ ਅਤੇ ਬਲਵੰਡ ਦਾ ਨਾਉਂ ਵੀ ਰਚਨਾਕਾਰਾਂ ਵਿਚ ਸ਼ਾਮਲ ਨਹੀਂ ਕਰਦੇ।

ਪਹਿਲਾਂ ਸਭ ਲਿਖਤਾਂ ਹੱਥ ਰਾਹੀਂ ਕੀਤੀਆਂ ਜਾਂਦੀਆਂ ਸਨ। ਸੰਨ 1400 ਦੇ ਆਸ ਪਾਸ ਚੀਨੀਆਂ ਨੇ ਛਾਪਾਖਾਨੇ ਦੀ ਕਾਢ ਕੱਢੀ। ਗੁਰਮੁਖੀ ਵਿਚ ਛਪਾਈ ਸਨ 1845 ਵਿਚ ਸ਼ੁਰੂ ਹੋ ਗਈ ਸੀ ਅਤੇ 1887 ਵਿਚ ਪਹਿਲੀ ਵਾਰ, ਪੰਜ ਜਿਲਦਾਂ ਵਿਚ, ਪੂਰਾ ਗੁਰੂ ਗ੍ਰੰਥ ਸਾਹਿਬ ਛਾਪਿਆ ਗਿਆ। ਇਕ ਇਸ਼ਤਿਹਾਰ ਰਾਹੀਂ ਲੋਕਾਂ ਨੂੰ ਸੂਚਤ ਕੀਤਾ ਗਿਆ ਕਿ ਕੋਈ ਇਹਨਾਂ ਜਿਲਦਾਂ ਨੂੰ ਇਕੱਠੀਆਂ ਕਰਕੇ ਇਕ ਬੀੜ ਨਾ ਬਣਾਵੇ। ਖੈਰ ਇਹ ਸ਼ਰਤ ਤਾਂ ਮੰਨ ਲਈ ਗਈ, ਪਰੰਤੂ ਇਸ ਤਰ੍ਹਾਂ ਦੀ ਹਦਾਇਤ ਦੇਣ ਪਿਛੇ ਭਾਵ ਤਾਂ ਇਹੋ ਰਿਹਾ ਹੋਵੇਗਾ ਕਿ ਬੀੜ ਤਾਂ ਗੁਰੂ ਦਾ ਹੀ ਰੂਪ ਹੈ ਤੇ ਅਜਿਹਾ ਕਰਨਾ ਅਦਬੀ ਤੌਰ ਤੇ ਠੀਕ ਨਹੀਂ ਸਮਝਿਆ ਹੋਣਾ। ਸ਼ਾਇਦ ਏਸੇ ਲਈ ਇਸ ਤੋਂ



ਪਹਿਲਾਂ 42 ਸਾਲਾਂ ਤਕ ਤਾਂ, ਕਿਸੇ ਹਾਲਤ ਵਿਚ ਵੀ ਛਾਪਣ ਦੀ ਆਗਿਆ ਹੀ ਨਹੀਂ ਸੀ।

ਇਸ ਵਿਚ ਹੈਰਾਨੀ ਤਾਂ ਇਸ ਗੱਲ ਦੀ ਹੈ ਕਿ ਏਨੇ ਚਿਰ ਬਾਅਦ ਛਾਪਣ ਦੀ ਆਗਿਆ ਕਿਵੇਂ ਦੇ ਦਿਤੀ। ਤੇ ਜਿਵੇਂ ਛਾਪਣ ਦੀ ਆਗਿਆ ਦੇ ਦਿਤੀ, ਉਵੇਂ ਜਿਲਦਾਂ ਇਕੱਠੀਆਂ ਕਰਨ ਜਾਂ ਸਾਰੀ ਬੀੜ ਇਕੱਠੀ ਛਾਪਣ ਦੀ ਜਾਂ ਪਦ ਛੇਦ ਕਰਨ ਦੀ ਆਗਿਆ ਵੀ ਮਿਲਦੀ ਰਹੀ। ਹੁਣ ਆਸ ਹੈ ਕਿਸੇ ਵੇਲੇ ਬਿੰਦੀ ਟਿੱਪੀ ਲਾਉਣ ਦੀ ਜਾਂ ਹੋਰ ਸ਼ੁੱਧ ਲਿਖਣ ਦੀ ਆਗਿਆ ਵੀ ਮਿਲ ਹੀ ਜਾਵੇਗੀ, ਪਰ ਹੌਲੀ ਹੌਲੀ।

ਤੇ ਇਸੇ ਤਰ੍ਹਾਂ ਮੌਜੂਦਾ ਬੀੜਾਂ ਵਿਚ ਰਾਗ ਮਾਲਾ ਵਾਰੇ ਰੇੜਕਾ ਅਜੇ ਜਾਰੀ ਹੈ, ਜੋ ਕਿਸੇ ਦਿਨ ਹੱਲ ਵੀ ਹੋ ਸਕਦਾ ਹੈ। ਜਾਂ ਫੇਰ ਕੋਈ ਨਵੀਂ ਸਮੱਸਿਆ ਖੜੀ ਵੀ ਹੋ ਸਕਦੀ ਹੈ। ਜਿਵੇਂ ਭਾਈ ਮਨੀ ਸਿੰਘ ਵੱਲੋਂ ਤਿਆਰ ਕੀਤੀ ਬੀੜ ਦੀ, ਜਾਂ ਦਸਮ ਗ੍ਰੰਥ ਦੀ, ਜਾਂ ਨਾਨਕ ਸ਼ਾਹੀ ਕੈਲੰਡਰ ਆਦਿ ਦੀ।

ਸਰਬਲੋਹ ਗ੍ਰੰਥ ਦੀ ਸਮੱਸਿਆ ਵੀ ਹੱਲ ਨਹੀਂ ਹੋ ਰਹੀ। ਇਸ ਦੇ ਸ਼ੁਰੂ ਵਿਚ 'ਮੁੱਖ ਵਾਕ ਪਾਤਸ਼ਾਹੀ 10' ਲਿਖਿਆ ਹੈ। ਪਰੰਤੂ ਵਿਦਵਾਨ ਇਸ ਨੂੰ ਕਈ ਕਾਰਨਾਂ ਕਰਕੇ ਦਸ਼ਮੇਸ਼ ਦੀ ਰਚਨਾ ਮੰਨਣ ਤੋਂ ਇਨਕਾਰੀ ਹਨ। ਸੌ ਸਾਖੀ ਅਤੇ ਪੰਜ ਸੌ ਸਾਖੀ ਵਾਲੀਆਂ ਪੋਥੀਆਂ ਦਾ ਵੀ ਇਹੋ ਹਾਲ ਹੈ। ਕਈ ਇਸ ਨੂੰ ਕਲਗੀਧਰ ਦੀ ਰਚਨਾ ਮੰਨਦੇ ਵੀ ਹਨ ਤੇ ਕਈ ਨਹੀਂ। ਸੌ ਸਾਖੀ ਅਨੁਸਾਰ ਭਾਈ ਸੰਤੋਖ ਸਿੰਘ ਨੇ ਗੁਰਪ੍ਰਤਾਪ ਸੂਰਜ ਵਿਚ ਅਲੱਗ ਅਲੱਗ ਕਾਰਜਾਂ ਲਈ ਤਾਂਤਰਿਕਾਂ ਦੀ ਰੀਤ ਅਨੁਸਾਰ 101 ਅਰਦਾਸਾਂ ਕਰਨ ਦਾ ਵਿਧਾਨ ਦੱਸਿਆ ਹੈ। ਇਸ ਵਿਚ ਅਨੇਕਾਂ ਗੱਲਾਂ ਸਿੱਖ ਸਿਧਾਂਤਾਂ ਦੇ ਉਲਟ ਲਿਖੀਆਂ ਮਿਲਦੀਆਂ ਹਨ। ਜਿਵੇਂ ਗਾਯਤ੍ਰੀ ਦੇ ਸਰਾਪ ਨਾਲ ਦਸ਼ਮੇਸ਼ ਨੂੰ ਇਕ ਸਾਲ ਬਿਪਤਾ ਭੋਗਣੀ ਪਈ, ਸਿਖ ਫਾਰਸੀ, ਅਰਬੀ ਨਾਂ ਪੜ੍ਹੇ। ਫਲ, ਅੰਨ, ਲੱਕੜ ਅਤੇ ਚੰਮ ਦਾ ਵਪਾਰ ਨਾ ਕਰੇ। ਦਸ਼ਮੇਸ਼ ਨੇ ਸ਼ਰਾਧ ਕੀਤਾ। ਪੰਡਤ ਪਾਧਿਆਂ ਨੂੰ ਮੰਜਾ ਬਿਸਤਰਾ, ਗਹਿਣੇ, ਘੋੜੇ, ਗਾਈਆਂ ਦਾਨ ਕੀਤੀਆਂ। ਤੇ ਬ੍ਰਾਹਮਣ ਸਿੱਖ ਤੋਂ ਸ਼ਰਾਧ ਕਰਾਵੇ, ਆਦਿ।

ਭਾਵੇਂ ਅਨੇਕਾਂ ਵਿਦਵਾਨ ਸੌ ਸਾਖੀ ਦੀਆਂ ਕਥਾਵਾਂ ਨੂੰ ਮਨਘੜਤ ਸਮਝਦੇ ਹਨ ਅਤੇ ਸਾਬਤ ਕਰਦੇ ਹਨ, ਪਰ ਜਦੋਂ ਨਿਹੰਗ ਅਤੇ ਨਾਮਧਾਰੀ ਇਹਨਾਂ ਨੂੰ ਹਿੰਦੂਆਂ ਦੇ ਭਵਿਸ਼ਤ ਪੁਰਾਣ ਦੇ ਬਰਾਬਰ ਸਮਝਦੇ ਹੋਣ, ਤਾਂ ਇਸ ਨੂੰ ਅੱਖੋਂ ਉਹਲੇ ਕਿਵੇਂ ਕੀਤਾ ਜਾ ਸਕਦਾ ਹੈ? ਇਕੋ ਇਲਾਜ ਹੈ ਕਿ ਅਜਿਹੇ ਵਿਵਾਦ, ਸਿਖ ਵਿਦਵਾਨਾਂ ਦੇ ਸਨਮੁੱਖ ਰੱਖਕੇ, ਪੂਰਨ ਵਿਚਾਰ ਕਰਕੇ ਜੇਕਰ ਸਰਬਸੰਮਤੀ ਹੋਵੇ ਤਾਂ ਇਹਨਾਂ ਨੂੰ ਖਤਮ ਕਰ ਦਿਤਾ ਜਾਵੇ, ਤੇ ਜੇ ਬਹੁਸੰਮਤੀ ਹੋਵੇ ਤਾਂ ਇਸ ਨੂੰ ਰਿਕਾਰਡ ਤੇ ਲਿਆਕੇ, ਉਤਨੀ ਦੇਰ ਤਕ ਬਹੁਸੰਮਤੀ ਦੀ ਰਾਇ ਮੰਨ ਲਈ ਜਾਵੇ, ਜਦੋਂ ਤਕ ਕੋਈ ਆਉਣ ਵਾਲੇ ਸਮੇਂ ਦੇ ਵਿਦਵਾਨ ਆਪਣੀ ਰਾਇ ਅਤੇ ਸਬੂਤਾਂ ਨਾਲ ਇਸ ਨੂੰ ਸਹੀ ਸਿਧ ਨਾ ਕਰ ਦੇਣ।

ਤੰਤ੍ਰ ਸ਼ਾਸ਼ਤਰ ਵਰਗਾ 'ਸ਼੍ਰਧਾ ਪੂਰਕ' ਨਾਉਂ ਦਾ ਵੀ ਇਕ ਗ੍ਰੰਥ ਹੈ, ਜੋ ਦਸ਼ਮੇਸ਼ ਵਲੋਂ ਲਿਖਿਆ ਦੱਸਿਆ ਜਾਂਦਾ ਹੈ। ਕਹਿੰਦੇ ਹਨ ਬਾਣੀ ਵੀ ਮਹਾਂਮੰਤਰ ਹੈ, ਜੋ ਦੋਵੇਂ ਕੰਮ ਸਾਰਦੀ ਹੈ। ਇਸ ਲਈ ਅਲੱਗ ਅਲੱਗ ਤੁਕਾਂ ਦਾ ਪਾਠ ਅਲੱਗ ਅਲੱਗ ਢੰਗ ਨਾਲ ਕੀਤਿਆਂ, ਮਨ ਇੱਛਤ ਫਲ ਮਿਲਦਾ ਹੈ। ਜਿਵੇਂ 'ਸੁਣਿਐ ਸਤੁ ਸੰਤੋਖੁ ਗਿਆਨੁ'

ਦੇ ਗਿਆਰਾਂ ਹਜ਼ਾਰ ਪਾਠ ਸਵੇਰ ਵੇਲੇ ਸੋਮਵਾਰ ਤੋਂ ਸ਼ੁਰੂ ਕਰਕੇ 91 ਦਿਨਾਂ ਵਿਚ ਕਰਨ ਨਾਲ, ਰਾਜਾ ਰਾਣੀ ਵਸ ਹੁੰਦੇ ਹਨ। ਕਹਿੰਦੇ ਹਨ ਗੁਰੂ ਅਮਰਦਾਸ ਦਾ ਬਚਨ ਹੈ ਜੇ ਕਿਸੇ ਨਾਲ ਲੇਖਾ ਕਰਨਾ ਹੋਵੇ ਤਾਂ ਜਪੁਜੀ ਦੀ ਪੰਜਵੀਂ ਪੌੜੀ 'ਥਾਪਿਆ ਨ ਜਾਇ' ਲਿਖ ਕੇ ਸਿਰ 'ਚ ਰੱਖੇ, ਜੇ ਜ਼ਮੀਨ ਲੈਣੀ ਹੋਵੇ ਤਾਂ 'ਮੰਨੇ ਕੀ ਗਤਿ ਕਹੀ ਨ ਜਾਇ' ਜੇ ਕਿਸੇ ਨੂੰ ਤੇਈਆ ਤਾਪ ਹੋਵੇ ਤਾਂ ਸੋਦਰ ਦੀ ਪੌੜੀ ਲਿਖਕੇ ਗਲ 'ਚ ਪਾਵੇ।

ਇਸੇ ਤਰ੍ਹਾਂ ਝਗੜਾ ਜਿੱਤਣ ਲਈ, ਸੁੰਦਰ ਇਸਤਰੀ ਪ੍ਰਾਪਤ ਕਰਨ ਲਈ, ਅਧਰੰਗ ਤੇ ਕੋਹੜ ਦੇ ਇਲਾਜ, ਵਿਉਪਾਰ,ਔਲਾਦ ਪ੍ਰਾਪਤੀ, ਚੰਗੀ ਖੇਤੀ, ਜਾਂ ਮੰਤਰੀ ਆਦਿ ਬਣਨ ਜਾਂ ਕਿਸੇ ਵੀ ਹੋਰ ਕੰਮ ਲਈ, ਕਿਹੜੇ ਦਿਨ ਕਿਹੜੀ ਪੌੜੀ ਦੇ ਕਿੰਨੇ ਪਾਠ ਕੀਤਿਆ ਸਫਲਤਾ ਮਿਲਦੀ ਹੈ, ਇਹ ਸਭ ਇਸ ਗ੍ਰੰਥ ਵਿਚ ਵਿਸਥਾਰ ਪੂਰਵਕ ਦੱਸਿਆ ਗਿਆ ਹੈ। ਜਿਵੇਂ ਕਬੀਰ ਦਾ ਇਹ ਸ਼ਬਦ 'ਆਪੇ ਪਾਵਕੁ ਆਪੇ ਪਵਨਾ' 21 ਵਾਰ ਪੜ੍ਹੇ ਤੋਂ ਲੱਗੀ ਹੋਈ ਅੱਗ ਬੁਝ ਜਾਂਦੀ ਹੈ। ਇਹ ਤਾਂ ਬਹੁਤਾ ਔਖਾ ਵੀ ਨਹੀਂ। ਘਰ ਨੂੰ ਲੱਗੀ ਹੋਵੇ ਤਾਂ ਨਾ ਸਹੀ, ਪਰ ਖੇਤ ਵਿਚ ਪ੍ਰਾਲੀ ਨੂੰ ਲਾਕੇ, ਜਾਂ ਚੁੱਲੇ 'ਚ ਬਲਦੀ ਅੱਗ ਬੁਝਾ ਕੇ ਤਾਂ ਟਰਾਈ ਕਰ ਲੈਣੀ ਚਾਹੀਦੀ ਹੈ।

ਅਜੇ ਤਕ ਅਸੀਂ ਇਕ ਹੋਰ ਸਮੱਸਿਆ ਹੱਲ ਨਹੀਂ ਕਰ ਸਕੇ, ਜਾਣੀ ਕੂਕਿਆਂ ਨੂੰ ਇਹ ਨਹੀਂ ਮਨਾ ਸਕੇ ਕਿ ਦਸਮੇਸ਼ ਨੇ ਗ੍ਰੰਥ ਸਾਹਿਬ ਨੂੰ ਗੁਰਗੱਦੀ ਦਿਤੀ ਹੈ। ਸਗੋਂ ਭਨਿਆਰੇ ਨੇ ਸਾਡੇ ਗ੍ਰੰਥ ਨਾਲੋਂ ਲਗਭੱਗ ਦੁਗਣੇ ਸਫਿਆਂ ਦਾ ਗ੍ਰੰਥ ਛਾਪਕੇ ਨਿਹੰਗਾਂ ਅਤੇ ਗਾਤਰੇ ਧਾਰੀਆਂ ਦੇ ਹੱਥੀਂ ਸਥਾਪਤ ਕਰਵਾ ਕੇ ਤੇ ਲੱਖ ਲੱਖ ਵਧਾਈਆਂ ਲੇ ਕੇ ਇਕ ਹੋਰ ਅੱਕ ਚੋ ਦਿਤਾ। ਸ਼ਾਇਦ ਏਸੇ ਲਈ ਸ. ਸ਼ੇਰ ਸਿਘ ਸ਼ੇਰ ਇਹ ਸੁਝਾਅ ਦਿੰਦੇ ਹਨ ;-

"ਗੁਰਮਤਿ ਦੇ ਧਾਰਨੀ ਵਿਦਵਾਨਾਂ ਦਾ ਇਕ ਸੈਂਸਰ ਬੋਰਡ ਬਣਾਉਣਾ ਚਾਹੀਦਾ ਹੈ ਜੋ ਛਪਣ ਤੋਂ ਪਹਿਲਾਂ, ਧਾਰਮਿਕ ਸਾਹਿਤ ਨੂੰ ਗੁਰਮਤਿ ਦੇ ਆਧਾਰ ਤੇ ਪਰਖ ਕੇ ਪਾਸ ਕਰੇ।" ਤੇ ਇਹ ਵੀ ਲਿਖਦੇ ਹਨ ਕਿ, "ਸੁਖਮਨੀ ਸਾਹਿਬ ਦੀ ਤੇਰਵੀਂ ਅਸ਼ਟਪਦੀ ਅਨੁਸਾਰ ਸੰਤ ਕੇ ਦੋਖੀ ਲਈ ਦੱਸੀ ਹੋਈ ਸਜ਼ਾ ਦੇ ਡਰ ਕਰਕੇ, ਆਮ ਸੰਗਤਾਂ ਅਖੌਤੀ ਸਾਧਾਂ ਸੰਤਾਂ ਅਤੇ ਡੇਰੇਦਾਰਾਂ ਦਾ ਵਿਰੋਧ ਨਹੀਂ ਕਰਦੀਆਂ। ਸਗੋਂ ਉਹਨਾਂ ਦੇ ਦਿਮਾਗ ਵਿਚ ਪੱਕਾ ਬੈਠ ਜਾਂਦਾ ਹੈ ਕਿ ਨਰਕਾਂ ਜਾਂ ਸੁਰਗਾਂ ਦੀ ਟਿਕਟ ਇਹਨਾਂ ਲੋਕਾਂ ਕੋਲ ਹੀ ਹੈ।"

ਸ. ਸ਼ੇਰ ਸਿੰਘ ਦਾ ਸੁਝਾਅ ਤਾਂ ਠੀਕ ਹੈ, ਪਰ ਇਹ ਪਹਿਲਾਂ ਛਪ ਚੁੱਕੇ ਗ੍ਰੰਥਾਂ ਤੇ ਕਿਵੇਂ ਲਾਗੂ ਹੋਵੇਗਾ? ਖਾਸ ਕਰਕੇ ਤੇਰਵੀਂ ਅਸਟਪਦੀ ਵਾਰੇ ਤਾਂ ਹੋ ਹੀ ਨਹੀਂ ਸਕਦਾ। ਚਲੋ ਜੇ ਨਵੇਂ ਖੜ੍ਹੇ ਹੋਣ ਵਾਲੇ ਮਸਲਿਆਂ ਤੋਂ ਬਚ ਜਾਈਏ ਤਾਂ ਵੀ ਕਾਫ਼ੀ ਹੈ। ਪਰ ਉਹਨਾਂ ਦਾ ਸੁਝਾਅ ਇਹ ਵੀ ਹੈ ਕਿ ਸੈਂਸਰ ਬੋਰਡ ਵਿਚ ਨਾਵਲ ਪੜ੍ਹਨ ਜਾਂ ਲਿਖਣ ਵਾਲੇ ਨਹੀਂ, ਗੁਰਮਤਿ ਦੇ ਹੀ ਵਿਦਵਾਨ ਸ਼ਾਮਲ ਕੀਤੇ ਜਾਣ। ਬਸ ਏਥੇ ਆ ਕੇ ਫੇਰ ਗੜਬੜ ਹੋ ਗਈ। ਗੁਰਮਤਿ ਦੇ ਵਿਦਵਾਨ ਤਾਂ ਹੁਣ ਵੀ ਏਥੇ ਹੀ ਹਨ ਤੇ ਉਹਨਾਂ ਦੀ ਹਾਜ਼ਰੀ ਵਿਚ ਹੀ ਸਭ ਕੁਝ ਹੋ ਰਿਹਾ ਹੈ। ਲੋੜ ਤਾਂ ਹਰ ਵਰਗ ਦੇ ਵਿਦਵਾਨਾਂ ਅਤੇ ਆਲੋਚਕਾਂ ਦੀ ਹੈ। ਪਰ ਉਹ ਧਾਰਮਿਕ ਚੌਧਰੀਆਂ ਨੂੰ ਫੁੱਟੀ ਅੱਖ ਨਹੀਂ ਭਾਉਂਦੇ।



## ਭੁੱਲ ਚੁੱਕ ਲੈਣੀ ਦੇਣੀ, ਵਿਕਿਆ ਮਾਲ ਵਾਪਸ ਨਹੀਂ

ਸੁਣਿਆ ਹੈ ਬਾਣੀ ਵਿਚ ਲਗ ਕੰਨੇ ਦੀ ਸੋਧ ਦੀ ਵੀ ਗੁੰਜਾਇਸ਼ ਨਹੀਂ ਅਤੇ ਨਾ ਹੀ ਕਿਸੇ ਨੂੰ ਏਦਾਂ ਕਰਨ ਦੀ ਆਗਿਆ ਹੈ। ਹੋ ਸਕਦਾ ਹੈ ਇਹ ਗੱਲ ਸਹੀ ਹੋਵੇ। ਸੋ ਮੈਂ ਵੀ ਇਹ ਮੰਨ ਕੇ ਚਲਦਾ ਹਾਂ ਕਿ ਮੇਰੇ ਕਹਿਣ ਨਾਲ ਕੋਈ ਸੋਧ ਤਾਂ ਨਹੀਂ ਹੋ ਜਾਣੀ, ਪਰ ਜੋ ਗੱਲ ਮਨ ਵਿਚ ਹੈ ਉਹ ਕਹਿ ਦੇਣੀ ਚਾਹੀਦੀ ਹੈ। ਕਿਉਂਕਿ ਹੋ ਸਕਦਾ ਹੈ ਕਹਿਣ ਵਾਲੇ ਨੂੰ ਹੀ ਭੁਲੇਖਾ ਹੋਵੇ ਅਤੇ ਕਹਿਣ ਨਾਲ ਸਮੱਸਿਆ ਦਾ ਕੋਈ ਹੱਲ ਨਿਕਲ ਆਵੇ। ਪਰ ਦਿਲ ਵਿਚ ਰੱਖਣ ਨਾਲ ਇਹ ਗੰਢ ਬਣੀ ਰਹਿ ਸਕਦੀ ਹੈ।

ਮੰਨ ਲਉ ਆਪ ਸੋਧ ਕਰਨ ਉਤੇ ਤਾਂ ਰੋਕ ਹੈ, ਪਰ ਕੀ ਛਾਪਾਖਾਨੇ ਵਿਚ ਅਸ਼ੁੱਧ ਛਾਪਣ ਤੇ ਕੋਈ ਇਤਰਾਜ ਨਹੀਂ? ਪ੍ਰਸਿਧ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਵਾਲਿਆਂ ਨੇ 'ਸ੍ਰੀ ਗੁਰਮੁਖ ਪ੍ਰੈਸ' ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੋ ਸੈਂਚੀਆਂ ਵਿਚ ਛਾਪਿਆ ਹੈ। ਇਸ ਉਤੇ ਦਮਦਮੀ ਬੀੜ ਹੋਣ ਦੀ ਗੋਲ ਮੋਹਰ ਵੀ ਲੱਗੀ ਹੋਈ ਹੈ ਅਤੇ ਸੋਧ ਕਰਨ ਵਾਲੇ ਦਾ ਨਾਂ 'ਪੰਥ ਪ੍ਰਸਿਧ ਲਾਸਾਨੀ ਸੋਧਕ-ਗਿਆਨੀ ਮਹਿੰਦਰ ਸਿੰਘ ਜੀ ਰਤਨ' ਲਿਖਿਆ ਹੋਇਆ ਹੈ। ਹੋਰ ਕਿਸੇ ਰਚਨਾ ਵਿਚ ਇਕ ਦੋ ਗਲਤੀਆਂ ਰਹਿ ਜਾਣਾ ਸੁਭਾਵਿਕ ਹੈ, ਪਰ ਬੀੜ ਜਾਂ ਸੈਂਚੀ ਵਿਚ ਅਸ਼ੁੱਧੀ ਰਹਿ ਜਾਣਾ ਬਹੁਤ ਵੱਡੀ ਗੱਲ ਹੈ।

ਸਫਾ 398 ਤੇ ਸ਼ਬਦ ਅੰਕ 4-7-109 ਤੋਂ ਅਗਲਾ ਅੰਕ 110 ਚਾਹੀਦਾ ਹੈ, ਪਰ ਸੈਂਚੀ ਵਿਚ 100 ਛਪਿਆ ਹੈ। ਸਫਾ 334 ਤੋਂ 38 ਤਕ 'ਗਉੜੀ' ਸ਼ਬਦ ਕਈ ਵਾਰ ਆਇਆ ਹੈ। ਇਸ ਵਿਚ ਕਈ ਥਾਈਂ 'ੜ' ਦੇ ਪੈਰ 'ਚ 11, 12, 13 ਆਦਿ ਅੰਕ ਛਪੇ ਹਨ। ਪਰ ਬੀੜ ਵਿਚ ਸਿਰਫ ਦੋ ਥਾਈਂ ਅੰਕ 5 ਅਤੇ 8 ਛਪਿਆ ਹੈ। ਕੀ ਇਹ ਬੀੜ ਵਿਚ ਘੱਟ ਹਨ, ਜਾਂ ਸੈਂਚੀ ਵਿਚ ਵਧ ਹਨ, ਜਾਂ ਦੋਵਾਂ ਵਿਚ ਵਾਧੂ ਛਪ ਗਏ ਤੇ ਇਹਨਾਂ ਦਾ ਭਾਵ ਕੀ ਹੈ, ਕੁਝ ਪਤਾ ਨਹੀਂ।

ਉਂਜ ਤਾਂ ਬੀੜ ਵਿਚ ਅੱਧਕ, ਪੈਰ 'ਚ ਬਿੰਦੀ, ਅਰਧ ਵਿਸ਼ਰਾਮ, ਪ੍ਰਸ਼ਨ ਚਿੰਨ੍ਹ ਜਾਂ ਲਗਾਂ ਮਾਤ੍ਰਾਂ ਨਾਲ ਬਿੰਦੀਆਂ ਆਦਿਕ ਲਾਉਣ ਦੀ ਰਵਾਇਤ ਨਾ ਹੋਣ ਕਰਕੇ ਨਹੀਂ ਲਾਈਆਂ ਗਈਆਂ, ਪਰ ਕਿਤੇ ਕਿਤੇ ਬਿੰਦੀ ਦੀ ਵਰਤੋਂ ਕੀਤੀ ਵੀ ਹੈ, ਖਾਸ ਕਰਕੇ ਸ-409 ਅਤੇ 10 ਤੇ ਤਾਂ ਦਰਜਨਾਂ ਹੀ ਬਿੰਦੀਆਂ ਲਾਈਆਂ ਹੋਈਆਂ ਹਨ। ਸਪਸ਼ਟ ਹੈ ਕਿ ਬਿੰਦੀਆਂ ਦੀ ਵਰਤੋਂ ਕੀਤੀ ਗਈ ਹੈ। ਫੇਰ ਸਾਰੇ ਲੋੜ ਬੰਦ ਥਾਵਾਂ ਤੇ ਨਾ ਲਾਉਣ ਦਾ ਕੀ ਕਾਰਨ ਹੋਇਆ? ਸੈਂਚੀ ਵਿਚ ਸ-201 ਤੇ 'ਇਸਨਾਨਾ' ਸ਼ਬਦ ਦੇ ਵਿਚਕਾਰਲੇ ਨੰਨੇ ਤੇ ਬਿੰਦੀ ਲਾਈ ਹੈ। ਪਰ ਬੀੜ ਵਿਚ ਪਿਛਲੇ ਨੰਨੇ ਤੇ ਹੈ।

ਸ਼੍ਰੋ. ਕਮੇਟੀ ਵਲੋਂ 1992 ਵਿਚ ਜਿਹੜੀ ਸੈਂਚੀ 'ਗੋਲਡਨ ਆਫ ਸੈੱਟ ਪ੍ਰੈਸ' ਤੋਂ ਛਪਵਾਈ ਗਈ ਹੈ ਉਸਦੇ ਸ-729 ਤੇ ਸ਼ਬਦ 'ਕੋਨੇ ਮੰਡਪ ਮਾੜੀਆਂ' ਛਪਿਆ ਹੈ, ਪਰੰਤੂ ਬੀੜ ਵਿਚ 'ਕੋਠੇ ਮੰਡਪ...' ਲਿਖਿਆ ਹੈ। ਇਸੇ ਤਰ੍ਹਾਂ ਸ-785 ਤੇ ਸੈਂਚੀ ਅਤੇ ਬੀੜ, ਦੋਵਾਂ ਵਿਚ ਸ਼ਬਦ 'ਰਾਗ ਦੋਖ ਤੇ ਨਿਆਰੋ' ਲਿਖਿਆ ਹੋਇਆ ਹੈ। ਮਹਾਨ ਕੋਸ਼ ਵਿਚ ਰਾਗ ਦੇ ਜੋ ਅਰਥ ਦਿੱਤੇ ਹਨ, ਉਹਨਾਂ ਵਿਚੋਂ ਕਿਸੇ ਨਾਲ ਵੀ ਤੁਕ ਦਾ ਕੋਈ

ਢੁਕਵਾਂ ਭਾਵ ਅਰਥ ਨਹੀਂ ਬਣ ਰਿਹਾ, ਜਦੋਂ ਕਿ 'ਰੋਗ ਦੋਖ' ਨਾਲ ਭਾਵ ਠੀਕ ਲੱਗ ਰਿਹਾ ਹੈ।

ਚਾਰ ਕੁ ਸਾਲ ਪਹਿਲਾਂ ਸ਼੍ਰੋਮਣੀ ਕਮੇਟੀ ਨੇ ਲਗਾਂ ਮਾਤਰਾਂ ਦੀ ਉਲਝਣ ਸੰਬੰਧੀ ਇੱਕ ਕਿਤਾਬਚਾ ਛਾਪਿਆ ਜਿਸ ਵਿਚ ਇਨ੍ਹਾਂ ਦੇ ਗੁੱਝੇ ਭੇਦ ਜ਼ਾਹਰ ਕੀਤੇ ਗਏ ਹਨ। ਪਰ ਇਹ ਨੁਸਖੇ ਖੁਦ ਹੀ ਏਨੇ ਗੁੰਝਲਦਾਰ ਹਨ ਕਿ ਭੇਦ ਖੋਲ੍ਹਣ ਦੀ ਥਾਂ ਆਪ ਹੀ ਭੇਦ ਬਣੇ ਹੋਏ ਹਨ। ਇਸ ਦੇ ਕਈ ਕਾਰਨ ਹਨ।

ਕਿਉਂਕਿ ਸਮੁੱਚੀ ਬਾਣੀ ਦੀ ਭਾਸ਼ਾ ਅਸਲ ਵਿਚ ਕਈ ਭਾਸ਼ਾਵਾਂ ਦਾ ਮਿਲ ਗੋਭਾ ਹੈ। ਇਸ ਦੇ ਲਈ ਕੋਈ ਇਕ ਸਿਧਾਂਤ ਜਾਂ ਵਿਆਕਰਣ ਹੋ ਵੀ ਨਹੀਂ ਸਕਦਾ, ਅਤੇ ਨਾ ਹੀ ਬਾਣੀ ਰਚਣ ਵੇਲੇ ਸੀ। ਜੇ ਇਹ ਹੁੰਦਾ, ਤਾਂ ਚਾਰ ਸੌ ਸਾਲਾਂ ਤੱਕ ਭੇਦ ਕਿਉਂ ਬਣਿਆ ਰਹਿੰਦਾ। ਸਚਾਈ ਇਹ ਹੈ ਕਿ ਬਾਣੀ ਨੂੰ ਸਮਝਣ ਲਈ ਅਜੇ ਵੀ ਬਹੁਤ ਔਕੜ ਪੇਸ਼ ਆਉਂਦੀ ਹੈ। ਚਾਲੀ ਪੰਜਾਹ ਸਾਲਾਂ ਤੋਂ ਪਾਠ ਕਰਦੇ ਆ ਰਹੇ ਪੇਸ਼ਾਵਰ ਪਾਠੀ ਵੀ ਇਸ ਨੂੰ ਸਮਝਣ ਤੋਂ ਅਸਮਰੱਥ ਹਨ ਅਤੇ ਵਿਦਵਾਨ ਵਿਆਖਿਆਕਾਰ ਜਾਂ ਟੀਕਾ ਕਾਰ ਵੀ ਅਨੇਕਾਂ ਮੁੱਦਿਆਂ ਤੇ ਇਕ ਮੱਤ ਨਹੀਂ। ਇਸ ਲਈ ਅਨੇਕਾਂ ਕਿੰਤੂ ਪ੍ਰੰਤੂ ਉਠਦੇ ਰਹਿੰਦੇ ਹਨ, ਜਿਨ੍ਹਾਂ ਦਾ ਸਪਸ਼ਟੀਕਰਨ ਕਰਨ ਲਈ ਵਿਆਕਰਨ ਅਨੁਸਾਰ ਬਾਣੀ ਨਹੀਂ, ਸਗੋਂ ਬਾਣੀ ਅਨੁਸਾਰ ਵਿਆਕਰਨ ਘੜਿਆ ਜਾਂਦਾ ਹੈ।

ਜੇਕਰ ਕਿਸੇ ਇਕ ਦੋ ਸ਼ਬਦਾਂ ਜਾਂ ਇਕ ਦੋ ਤੁਕਾਂ ਦੀ ਹੀ ਗੱਲ ਹੁੰਦੀ ਤਾਂ ਇੰਜ ਕਰ ਸਕਣਾ ਕੋਈ ਔਖਾ ਵੀ ਨਾ ਹੁੰਦਾ। ਪਰ ਏਨੀ ਵਿਸ਼ਾਲ ਰਚਨਾ ਵਿਚ ਜੇਕਰ ਇਕ ਥਾਂ ਕੋਈ ਸਿਧਾਂਤ ਲਾਗੂ ਹੋ ਗਿਆ ਤਾਂ ਦੂਸਰੇ ਸਫੇ ਤੇ ਹੀ ਅਰਥਹੀਣ ਹੋ ਜਾਂਦਾ ਹੈ। ਇਹ ਗੱਲ ਤਾਂ ਇਸ ਕਿਤਾਬਚੇ ਵਿਚ ਵੀ ਮੰਨੀ ਗਈ ਹੈ ਕਿ ਭਾਸ਼ਾ ਦੇ ਜਿਨ੍ਹਾਂ ਨੇਮਾ ਅਨੁਸਾਰ ਭਾਈ ਗੁਰਦਾਸ ਨੇ ਪੰਜਵੇਂ ਗੁਰੂ ਤਕ ਦੀ ਬਾਣੀ, ਅਤੇ ਗੁਰੂ ਗੋਬਿੰਦ ਸਿੰਘ ਨੇ ਨੌਵੇਂ ਗੁਰੂ ਦੀ ਬਾਣੀ, ਬੀੜ ਵਿਚ ਚੜਾਈ ਹੈ, ਉਹਨਾਂ ਨੇ ਆਪਣੀਆਂ ਰਚਨਾਵਾਂ ਵਿਚ ਆਪ ਹੀ ਇਹਨਾ ਨੇਮਾਂ ਦੀ ਵਰਤੋਂ ਨਹੀਂ ਕੀਤੀ। ਭਲਾ ਫੇਰ ਹੋਰ ਕਿਸੇ ਤੋਂ ਕੀ ਆਸ ਕੀਤੀ ਜਾ ਸਕਦੀ ਹੈ?

ਕਿਤਾਬਚੇ ਦੇ ਨੇਮ 2 ਅਤੇ 7 ਅਨੁਸਾਰ ਦੱਸਿਆ ਹੈ ਕਿ ਜਿਨ੍ਹਾਂ ਨਾਵਾਂ ਦੇ ਅੰਤ ਵਿਚ ਔਂਕੜ ਹੋਵੇ ਉਹ ਆਮ ਕਰਕੇ ਇਕ ਵਚਨ ਹੁੰਦੇ ਹਨ ਅਤੇ ਸਿਹਾਰੀ ਸਭ ਤੋਂ ਵਧਕੇ ਸੰਬੰਧਕ ਦੇ ਅਰਥਾਂ ਵਿਚ ਵਰਤੀ ਗਈ ਹੈ। ਉਦਾਹਰਨ ਹੈ 'ਧਵਲੈ ਉਪਰਿ ਕੇਤਾ ਭਾਰੁ' 'ਭੈ ਵਿਚਿ ਸੂਰਜੁ ਭੈ ਵਿਚਿ ਚੰਦੁ' ਜਾਂ 'ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ' ਆਦਿ। ਭਲਾ ਚੱਚਿਆਂ ਨੂੰ ਸਿਹਾਰੀ ਤੋਂ ਬਿਨਾ ਲਿਖਣ ਨਾਲ ਕੀ ਇਸ ਦਾ ਅਰਥ 'ਵਿੱਚ' ਦੀ ਥਾਂ 'ਬਾਹਰ' ਹੋ ਜਾਵੇਗਾ ਜਾਂ ਚੰਦ ਸੂਰਜ ਨੂੰ ਔਂਕੜ ਨਾ ਹੋਵੇ ਤਾਂ ਇਸ ਦਾ ਅਰਥ ਤੁਸੀਂ ਕੀ ਕਰੋਗੇ? ਤਖਤ ਦੀ ਥਾਂ ਸ਼ਬਦ 'ਤਖਤੇ' ਅਤੇ 'ਜਿ' ਦੀ ਥਾਂ 'ਜੋ' ਚਾਹੀਦਾ ਹੈ। ਪਰ ਹੋ ਸਕਦਾ ਹੈ ਕਾਵਿ ਦੀ ਲੋੜ ਅਨੁਸਾਰ ਮਾਤਰਾਂ ਦਾ ਵਜਨ ਘੱਟ ਰੱਖਣ ਲਈ ਛੋਟੀਆਂ ਮਾਤਰਾਂ ਲਾ ਕੇ ਕੰਮ ਸਾਰਿਆ ਹੋਵੇ।

ਜੇਕਰ ਏਦਾਂ ਹੁੰਦਾ ਤਾਂ ਠੀਕ ਸੀ, ਪਰ ਏਥੇ ਤਾਂ ਅਨੇਕਾਂ ਹੋਰ ਕਾਰਨ ਲੱਭ ਕੇ ਅਜਿਹੇ ਨੇਮ ਸਥਾਪਤ ਕੀਤੇ ਜਾ ਰਹੇ ਹਨ ਜੋ ਬਾਣੀ ਨੂੰ ਸਮਝਣ ਨਾਲੋਂ ਵੀ ਔਖੇ ਹਨ। ਸਿਧਾ ਅਤੇ ਸਾਦਾ ਨੇਮ ਇਹ ਹੋਣਾ ਚਾਹੀਦਾ ਹੈ ਕਿ ਜਿਥੇ ਸਿਹਾਰੀ ਅਤੇ ਔਂਕੜ ਉਤਾਰਕੇ ਵੀ ਅਰਥ ਉਹੀ ਰਹਿਣ ਤਾਂ ਇਹਨਾਂ ਨੂੰ ਰੱਖਣ ਦਾ ਕੀ ਫਾਇਦਾ, ਤੇ ਜਿਥੇ



ਅੱਧਕ, ਬਿੰਦੀ ਜਾਂ ਅਰਧ ਵਿਸ਼ਰਾਮ ਲਾਉਣ ਨਾਲ ਭਾਵ ਸਪੱਸ਼ਟ ਹੁੰਦਾ ਹੋਵੇ, ਉੱਥੇ ਲਾਉਣ ਵਿਚ ਕੀ ਹਰਜ਼?

ਇਸੇ ਤਰ੍ਹਾਂ ਸਿਰਫ ਦੋ ਤਿੰਨ ਥਾਵਾਂ ਤੇ ਰਵਾਇਤੀ ਤੌਰ ਤੇ ਲਿਖੇ ਮਹਲਾ 3 ਜਾਂ ਮਹਲਾ 5 ਆਦਿ ਨਾਲ, ਸ਼ਬਦਾਂ ਵਿਚ ਦੁਬਾਰਾ 'ਮਹਲਾ ਤੀਜਾ' ਆਦਿ ਲਿਖਿਆ ਮਿਲਦਾ ਹੈ। ਕਾਰਨ ਇਹ ਲਗਦਾ ਹੈ ਕਿ ਸ਼ਾਇਦ ਮੁੱਢਲੀ ਬੀੜ ਵਿਚ ਲੇਖਕ ਤੋਂ ਦੁਬਾਰਾ ਲਿਖਿਆ ਗਿਆ, ਜੋ ਕੱਟਣਾ ਠੀਕ ਨਹੀਂ ਸਮਝਿਆ ਹੋਣਾ ਤੇ ਫੇਰ ਅੱਗੋਂ ਨਕਲ ਕਰਨ ਵਾਲਿਆਂ ਨੇ ਉਸੇ ਤਰ੍ਹਾਂ ਲਿਖਣਾ ਸ਼ੁਰੂ ਕਰ ਦਿੱਤਾ।

ਸ-990 ਤੇ ਇਕ ਤੁਕ ਦੇ ਅੰਤ ਵਿਚ ਸ਼ਬਦ ਆਉਂਦਾ ਹੈ 'ਤੂ ਬਨ ਚਾਤੁਰ ਰੇ' ਇਹ ਬੀੜ ਅਤੇ ਸੈਂਚੀ, ਦੋਵਾਂ ਵਿਚ ਇਵੇਂ ਹੀ ਲਿਖਿਆ ਹੈ। ਪਰ ਭਾਈ ਕਾਨ੍ਹ ਸਿੰਘ ਨੇ ਮਹਾਨ ਕੋਸ਼ ਵਿਚ ਇਸ ਨੂੰ 'ਤੂਬ ਨਚਾਤੁਰ ਰੇ' ਕਰਕੇ ਇਸ ਦਾ ਅਰਥ ਹੋਰ ਤਰ੍ਹਾਂ ਕੀਤਾ ਹੈ। ਕਿਸਨੂੰ ਸਹੀ ਮੰਨੀਏ?

ਆਖਿਆ ਜਾਂਦਾ ਹੈ ਕਿ ਭਗਤਾਂ ਅਤੇ ਗੁਰੂਆਂ ਦੀ ਸਾਰੀ ਬਾਣੀ, ਰਾਗਾਂ ਅਤੇ ਰਾਗਣੀਆਂ ਸਮੇਤ ਕਈ ਗੱਲਾਂ ਨੂੰ ਧਿਆਨ ਵਿਚ ਰੱਖਕੇ ਬੜੇ ਸੁਚੱਜੇ ਢੰਗ ਨਾਲ ਸੰਪਾਦਨ ਕੀਤੀ ਗਈ ਹੈ। ਕਿਉਂਕਿ ਸੰਪਾਦਨ ਦਾ ਕੰਮ ਕਈ ਢੰਗਾਂ ਨਾਲ ਕੀਤਾ ਜਾ ਸਕਦਾ ਸੀ। ਭਾਈ ਮਨੀ ਸਿੰਘ ਨੇ ਇਸ ਨੂੰ ਆਪਣੇ ਢੰਗ ਨਾਲ ਕਰਨ ਦਾ ਸੁਝਾਅ ਦਿੱਤਾ, ਪਰ ਨਾ ਮਨਜ਼ੂਰ ਕਰ ਦਿਤਾ ਗਿਆ। ਹੁਣ ਜਿਹੜੇ ਵੀ ਢੰਗ ਨਾਲ ਸੰਪਾਦਨਾ ਕੀਤੀ ਹੈ, ਕੀ ਇਸ ਵਿਚ ਕੋਈ ਕਮੀ ਹੈ? ਕਮੀ ਤਾਂ ਨਹੀਂ ਆਖੀ ਜਾ ਸਕਦੀ ਅਤੇ ਨਾ ਹੀ ਕਿਸੇ ਨੂੰ ਅਜਿਹਾ ਕਹਿਣ ਦੀ ਆਗਿਆ ਹੈ, ਪਰੰਤੂ ਏਨੇ ਵੱਡੇ ਅਤੇ ਔਖੇ ਕਾਰਜ ਨੂੰ ਸਮਝ ਲੈਣਾ ਵੀ ਤਾਂ ਕੋਈ ਸੌਖਾ ਨਹੀਂ। ਖਾਸ ਕਰਕੇ ਰਾਗਾਂ ਵਾਰੇ ਤਾਂ ਕੋਈ ਰਾਗ ਵਿਦਿਆ ਦਾ ਮਾਹਰ ਹੀ ਗੱਲ ਕਰ ਸਕਦਾ ਹੈ।

ਰਾਗਾਂ, ਸ਼ਬਦਾਂ, ਰਚਨਾਕਾਰਾਂ ਅਤੇ ਸ਼ਬਦਾਂ ਜਾਂ ਸਲੋਕਾਂ ਦੇ ਅੰਕਾਂ ਦੀ ਚਲ ਰਹੀ ਲੜੀ ਵਿਚ ਜਦੋਂ ਕੋਈ ਫਰਕ ਪਿਆ ਦਿਸਦਾ ਹੈ ਤਾਂ ਧਿਆਨ ਜਰੂਰ ਖਿਚਿਆ ਜਾਂਦਾ ਹੈ। ਤਸੱਲੀ ਨਾਲ ਤਾਂ ਨਹੀਂ ਆਖਿਆ ਜਾ ਸਕਦਾ ਕਿ ਇਹ ਇਸੇ ਤਰ੍ਹਾਂ ਠੀਕ ਹੈ ਜਾਂ ਕਿਤੇ ਬੇਧਿਆਨੇ ਵਿਚ ਰਹਿ ਗਿਆ ਜਾਂ ਕਈ ਸ਼ਬਦਾਂ ਦੀ ਅਦਲ ਬਦਲ ਕਰਨ ਵੇਲੇ ਗੱਲ ਧਿਆਨ ਚੋਂ ਨਿਕਲ ਗਈ, ਪਰ ਲੜੀ ਵਿਚ ਕਈ ਥਾਈਂ ਫਰਕ ਜਰੂਰ ਦਿਸਦਾ ਹੈ।

ਸ-83 ਤੇ 'ਸ੍ਰੀ ਰਾਗ ਦੀ ਵਾਰ ਮਹਲਾ 4' ਦੇ ਸਿਰਲੇਖ ਹੇਠ ਅੱਗੇ ਚੱਲਕੇ ਮਹਲਾ 1, 2, 3 ਦੇ ਸਲੋਕ ਅਤੇ ਪੌੜੀ ਆਦਿ ਚਲ ਪਏ। ਪਰ ਮਹਲਾ 4 ਕਿਤੇ ਵੀ ਨਹੀਂ ਆਇਆ। ਇਸੇ ਤਰ੍ਹਾਂ ਸ-785 ਤੇ ਮਹਲਾ 3 ਲਿਖਕੇ ਵਿਚੇ ਮਹਲਾ 1 ਅਤੇ 2 ਦੇ ਸ਼ਬਦ ਆ ਗਏ। ਸ-487 ਤੇ ਸਿਰਲੇਖ 'ਬਾਣੀ ਭਗਤ ਧੰਨੇ ਕੀ' ਦਿਤਾ ਹੈ, ਪਰ ਇਸ ਵਿਚ ਮ. 5 ਵੀ ਦੇ ਦਿਤਾ ਅਤੇ ਮ. 5 ਦੇ ਸ਼ਬਦ ਵਿਚ ਰਵਾਇਤੀ ਸ਼ਬਦ 'ਨਾਨਕ' ਦੀ ਥਾਂ 'ਧੰਨਾ' ਆਇਆ ਹੈ। ਸ਼ਬਦ ਦਾ ਲੜੀ ਨੰਬਰ 4.1, 4.2 ਤੋਂ ਪਿਛੋਂ 4.3 ਦੀ ਥਾਂ 3.3 ਆਗਿਆ।

ਸ-93 ਤੇ 'ਸ੍ਰੀ ਰਾਗ ਬਾਣੀ ਭਗਤ ਬੇਣੀ' ਦੇ 5 ਪਦ ਦੇ ਕੇ ਅਗੇ ਸਿਰਫ 'ਸ੍ਰੀ ਰਾਗ' ਹੀ ਲਿਖਿਆ ਹੈ। ਪਰ ਸ਼ਬਦ ਦੇ ਅੰਤ ਤੇ ਰਵਿਦਾਸ ਦਾ ਨਾਉਂ ਆਏ ਤੋਂ ਹੀ ਪਤਾ ਲਗਦਾ ਹੈ ਕਿ ਇਹ ਸ਼ਬਦ ਰਵਿਦਾਸ ਦਾ ਕਿਵੇਂ ਆਗਿਆ। ਸ-1160

ਤੇ ਕਬੀਰ ਦੇ ਸ਼ਬਦ ਵਿਚ 'ਮ. 5' ਲਿਖਿਆ ਹੈ। ਪਰ ਸ਼ਬਦ ਅੰਕ ਉਹੀ ਚਾਲੂ ਹੈ ਤੇ ਨਾਉਂ ਵੀ ਕਬੀਰ ਦਾ ਹੀ ਆਇਆ ਹੈ। ਇਸੇ ਤਰ੍ਹਾਂ ਸ-718 ਤੇ 'ਟੋਡੀ ਬਾਣੀ ਭਗਤਾ ਕੀ' ਵਿਚ ਤਿੰਨੋ ਸ਼ਬਦ ਸਿਰਫ ਨਾਮਦੇਵ ਦੇ ਹਨ। ਫੇਰ ਇਸ ਦਾ ਸਿਰਲੇਖ 'ਬਾਣੀ ਨਾਮ ਦੇਵ ਕੀ' ਕਿਉਂ ਨਹੀਂ। ਸ-340 ਤੇ ਸਿਰਲੇਖ 'ਬਾਵਨ ਅੱਖਰੀ' ਦਾ ਹੈ, ਪਰ ਅੱਖਰ 34 ਹੀ ਆਏ ਹਨ।

ਹਾਲਾਂਕਿ ਉਹਨਾਂ ਸਮਿਆਂ ਵਿਚ ਏਨੀ ਬਾਣੀ ਹੱਥ ਨਾਲ ਲਿਖਣੀ ਬੜਾ ਔਖਾ ਕੰਮ ਸੀ, ਫੇਰ ਵੀ ਵਿਸਥਾਰ ਦੇ ਡਰੋਂ ਕਿਤੇ ਵੀ ਸੰਕੋਚ ਨਹੀਂ ਕੀਤਾ ਗਿਆ। ਹਰ ਤੁਕ ਤੋਂ ਬਾਦ ਇਕ ਦੀ ਥਾਂ ਦੋ ਡੰਡੀਆਂ ਲਾਈਆਂ ਗਈਆਂ ਹਨ। ਸ਼ਬਦ ਦੇ ਅੰਕ ਦੇ ਦੋਵੀਂ ਪਾਸੀਂ ਦੋ ਦੋ ਡੰਡੀਆਂ ਹਨ। ਸ਼ਬਦਾਂ ਦੇ ਲੜੀ ਨੰਬਰ ਵੀ ਇਕ ਦੋ ਕਿਸਮ ਦੇ ਨਹੀਂ, ਜਾਂ ਸਿਰਫ ਸ਼ਬਦ ਦੇ ਅੰਤ ਵਿਚ ਹੀ ਨਹੀਂ, ਸਗੋਂ ਹਰ ਥਾਂ ਤੇ ਦਿਤੇ ਹਨ। ਜ਼ਿਆਦਾ ਤਰ ਚਾਰ ਪੰਜ ਕਿਸਮ ਦੇ ਅੰਕ ਹਨ। ਸ-772 ਤੇ 6 ਅਤੇ ਸ-777 ਤੇ 7 ਅੰਕ ਵੀ ਆਏ ਹਨ। ਜਿਵੇਂ ਧਨਾਸਰੀ ਮ. 9 ਦੇ ਅੰਤ ਤੇ 2, 4, 9, 9, 13, 58, 4, 93 ਆਦਿ ਦਾ ਲੜੀ ਨੰਬਰ 8 ਅੰਕਾਂ ਵਾਲਾ ਵੀ ਹੈ।

ਆਮ ਤੌਰ ਤੇ ਸਾਰੀ ਬਾਣੀ ਵਿਚ ਹੀ ਅਨੇਕਾਂ ਸ਼ਬਦਾਂ ਅਤੇ ਵਿਚਾਰਾਂ ਦਾ ਵੀ ਅਨੇਕਾਂ ਵਾਰ ਦੁਹਰਾਉ ਹੋਇਆ ਹੈ। ਜਿਵੇਂ ਸ-109 ਤੋਂ 132 ਤੇ ਰਾਗ ਮਾਝ ਦੀਆਂ 38 ਅਸਟਪਦੀਆਂ ਵਾਲੇ 23 ਸਫਿਆਂ ਤੇ ਸ਼ਬਦ 'ਸਚ' ਦੇ ਕਈ ਰੂਪ, ਜਿਵੇਂ ਸਚਿ, ਸਚੁ, ਸਾਚ, ਸਚੈ ਆਦਿ ਕੋਈ 300 ਵਾਰ ਆਏ ਹਨ ਜੋ ਇਕ ਅਸਟਪਦੀ ਪਿਛੇ 8 ਵਾਰ, ਜਾਂ ਇਕ ਸਫੇ ਤੇ 11 ਵਾਰ ਦੀ ਔਸਤ ਨਾਲ ਆਏ ਹਨ।

ਸ-719 ਤੇ 'ਰਾਗ ਬੈਰਾੜੀ ਮਹਲਾ 5' ਦੇ ਛੇ ਸ਼ਬਦ ਹਨ। ਪਰ ਹਰ ਸ਼ਬਦ ਨਾਲ 'ਬੈਰਾੜੀ ਮਹਲਾ 5' ਲਿਖਿਆ ਹੋਇਆ ਹੈ। 'ਰਾਗ ਬਿਲਾਵਲ ਮਹਲਾ 5' ਦੇ 129 ਸ਼ਬਦਾਂ ਨਾਲ ਹਰ ਬਾਰ 'ਬੈਰਾੜੀ ਮਹਲਾ 5' ਲਿਖਿਆ ਹੈ। ਇਕ ਵਾਰ ਸਿਰਲੇਖ ਦੇ ਦਿਤਾ ਅਤੇ ਇਕੋ ਰਚਨਾਕਾਰ ਦੀ ਬਾਣੀ ਚਲ ਰਹੀ ਹੈ, ਤਾਂ ਹਰ ਵਾਰ ਉਹੀ ਸ਼ਬਦ ਦੁਹਰਾਉਣਾ ਚੰਗਾ ਵੀ ਨਹੀਂ ਲਗਦਾ ਤੇ ਵਿਸਥਾਰ ਵੀ ਬਹੁਤ ਵਧ ਜਾਂਦਾ ਹੈ। ਹਾਂ, ਸ਼ਬਦਾਂ ਦੇ ਅੰਕ ਦੇਣਾ ਠੀਕ ਅਤੇ ਲੋੜੀਂਦਾ ਵੀ ਹੈ। ਇਸ ਤਰ੍ਹਾਂ ਕਿਤੇ ਕਿਤੇ ਕੀਤਾ ਵੀ ਗਿਆ ਹੈ। ਜਿਸ ਤਰ੍ਹਾਂ ਸਾਰੇ ਭਗਤਾਂ ਦੇ ਸ਼ਬਦਾਂ ਵਿਚ ਅਤੇ ਸ-1385 ਤੇ 'ਸਵੈਯੇ' ਵੀ ਇਕ ਵਾਰ ਹੀ ਲਿਖਿਆ ਗਿਆ ਹੈ।

ਜਿਥੋਂ ਤਕ ਮੂਲ ਮੰਤ੍ਰ ਦੀ ਗੱਲ ਹੈ, ਇਹ ਤਿੰਨ ਪ੍ਰਕਾਰ ਦਾ ਹੈ ਆਤੇ ਸਾਰੀ ਬਾਣੀ ਵਿਚ ਕੋਈ ਸਾਢੇ ਪੰਜ ਸੌ ਵਾਰ ਲਿਖਿਆ ਮਿਲਦਾ ਹੈ। ਏਨੀ ਵਾਰ ਲਿਖਣ ਦਾ ਕਾਰਨ ਸ਼ਾਇਦ ਇਹ ਰਿਹਾ ਹੋਵੇਗਾ ਕਿ ਹਰ ਇਕ ਰਚਨਾਕਾਰ ਨੇ ਆਪਣੇ ਹਰ ਇਕ ਸ਼ਬਦ ਤੋਂ ਪਹਿਲਾਂ ਏਦਾਂ ਹੀ ਲਿਖਿਆ ਹੋਣੈ। ਤੇ ਬਾਣੀ ਇਕ ਥਾਂ ਕਰਨ ਵੇਲੇ ਉਸੇ ਤਰ੍ਹਾਂ ਹਰ ਵਾਰ ਲਿਖ ਦਿਤਾ ਹੋਵੇਗਾ। ਪਰੰਤੂ ਸੰਪਾਦਨ ਕਰਨ ਵੇਲੇ ਜੇ ਸਿਰਫ ਰਾਗਾਂ ਦੇ ਸ਼ੁਰੂ ਵਿਚ ਹੀ ਲਿਖਿਆ ਹੁੰਦਾ ਤਾਂ ਚੰਗਾ ਸੀ, ਅਤੇ ਇਸ ਤਰ੍ਹਾਂ ਕਰਨ ਨਾਲ ਵੀ ਕੋਈ ਪੰਜਾਹ ਕੁ ਵਾਰ ਤਾਂ ਲਿਖਿਆ ਹੀ ਜਾਣਾ ਸੀ।

ਜਾਂ ਫੇਰ ਇਹ ਗੁਰੂਆਂ ਦੀ ਬਾਣੀ ਅੱਗੇ ਹੀ ਲਿਖਿਆ ਜਾਂਦਾ। ਕਿਉਂਕਿ ਭਗਤਾਂ ਵੇਲੇ ਤਾਂ ਮੂਲ ਮੰਤ੍ਰ ਲਿਖਿਆ ਵੀ ਨਹੀਂ ਸੀ। ਕਈ ਵਾਰ ਤਾਂ ਇਹ ਇਕੋ ਪੰਨੇ ਤੇ ਕਈ ਕਈ ਵਾਰ ਆਇਆ ਹੈ। ਪਰ ਕਈ ਵਾਰ ਏਦਾਂ ਨਹੀਂ ਵੀ ਕੀਤਾ। ਜਿਵੇਂ ਸ-



1020 ਤੋਂ 68 ਤਕ ਦੇ 48 ਸਫਿਆਂ ਵਿਚਕਾਰ ਸਿਰਫ ਇਕ ਵਾਰ ਹੀ ਆਇਆ ਹੈ ਅਤੇ ਰਵਾਇਤ ਦੇ ਉਲਟ 'ਮੁੰਦਾਵਣੀ ਮਹੱਲਾ 5' ਤੋਂ ਪਹਿਲਾਂ ਲਿਖਿਆ ਹੀ ਨਹੀਂ।

ਸ਼ਾਇਦ ਇਸ ਤਰ੍ਹਾਂ ਕਰਨ ਨਾਲ ਸਮੁੱਚੇ ਗ੍ਰੰਥ ਦਾ ਸਰੂਪ ਜਾਂ ਅਕਾਰ ਘਟ ਜਾਣਾ ਕਈਆਂ ਨੂੰ ਠੀਕ ਨਹੀਂ ਲਗਣਾ। ਇਸ ਨੂੰ ਏਡਾ ਹੀ ਰੱਖਿਆ ਜਾ ਸਕਦਾ ਹੈ। ਬਸ ਇਸ ਵਿਚ ਆਏ ਔਖੇ ਸ਼ਬਦਾਂ ਦੇ ਅਰਥ ਬਰੈਕਟਾਂ ਵਿਚ ਛੋਟੇ ਅੱਖਰਾਂ ਵਿਚ ਦੇਣ ਨਾਲ ਬਾਣੀ ਪੜਨ ਵੇਲੇ ਇਹਨਾਂ ਨੂੰ ਪੜਨ ਦੀ ਵੀ ਲੋੜ ਨਹੀਂ, ਵਿਸਥਾਰ ਵੀ ਓਨਾ ਹੀ ਰਹਿ ਸਕਦਾ ਹੈ ਅਤੇ ਬਾਣੀ ਨੂੰ ਸਮਝਣ ਵਿਚ ਵੱਧ ਸਹਾਈ ਹੋ ਸਕਦਾ ਹੈ।

ਜਿਥੋਂ ਤਕ ਭਾਸ਼ਾ ਦਾ ਸਵਾਲ ਹੈ, ਸਮੇਂ ਅਨੁਸਾਰ ਉਦੋਂ ਅੱਧਕ, ਬਿੰਦੀ ਜਾਂ ਵਿਸ਼ਰਾਮ ਚਿੰਨ ਆਦਿ ਲਾਉਣ ਦਾ ਰਿਵਾਜ ਨਹੀਂ ਹੋਣਾ ਅਤੇ ਏਸੇ ਕਰਕੇ ਇਹ ਵਰਤੇ ਵੀ ਨਹੀਂ ਗਏ। ਪਰ ਸਿਹਾਰੀ ਅਤੇ ਔਂਕੁੜ ਹਰ ਥਾਂ ਏਨੇ ਖੁਲੇ ਹੱਥ ਨਾਲ ਵਰਤੇ ਹਨ ਕਿ ਦੇਖ ਕੇ ਹੈਰਾਨੀ ਹੁੰਦੀ ਹੈ। ਜਿਵੇਂ 'ਸਾਸਿ ਸਾਸਿ ਅਰਾਧਿ ਹਰਿ ਹਰਿ ਧਿਆਇ ਸੋ ਪ੍ਰਭੁ ਮਨਿ ਮੁਖੀ' ਦੀਆਂ ਸੱਤ ਸਿਹਾਰੀਆਂ ਵਿਚੋਂ ਛੇ ਵਾਧੂ ਲਗਦੀਆਂ ਹਨ। ਇਵੇਂ ਹੀ 'ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ।' ਦੀਆਂ ਸਾਰੀਆਂ ਔਂਕੁੜਾਂ ਦਾ ਕੋਈ ਮਹੱਤਵ ਨਹੀਂ ਦਿਸ ਰਿਹਾ।

ਉਂਜ ਇਹਨਾਂ ਲਗਾਂ ਦਾ ਵਰਤਣਾ ਜਾਂ ਨਾ ਵਰਤਣਾ ਬਹੁਤਾ ਜਰੂਰੀ ਵੀ ਨਹੀਂ ਲਗਦਾ। ਇਕ 'ਹਰਿ' ਸ਼ਬਦ ਦੀ ਸਿਹਾਰੀ ਹੈ ਜੋ ਬਾਣੀ ਵਿਚ ਹਰ ਥਾਂ ਵਰਤੀ ਲਗਦੀ ਹੈ। ਪਰ ਬਾਕੀ ਅਨੇਕਾਂ ਥਾਵਾਂ ਤੇ ਔਂਕੁੜ ਅਤੇ ਸਿਹਾਰੀ ਕਿਤੇ ਲਾਈ ਵੀ ਹੈ, ਕਿਤੇ ਨਹੀਂ ਵੀ। ਪਰ ਭਾਵ ਉਹੀ ਬਣ ਰਿਹਾ ਹੈ, ਜਿਵੇਂ ;-

'ਰਾਮਦਾਸਿ ਸਰੋਵਰ ਨਾਤੇ। ਸਭ ਲਾਥੇ ਪਾਪ ਕਮਾਤੇ।' ਅਤੇ

ਰਾਮਦਾਸ ਸਰੋਵਰਿ ਨਾਤੇ। ਸਭਿ ਉਤਰੇ ਪਾਪ ਕਮਾਤੇ।'

ਦੋਵਾਂ ਤੁਕਾਂ ਵਿਚ ਸਿਰਫ ਲਾਥੇ ਅਤੇ ਉਤਰੇ ਸ਼ਬਦਾਂ ਦਾ ਹੀ ਫਰਕ ਹੈ, ਪਰ ਭਾਵ ਇਕੋ ਹੈ। ਪਰ ਕਿਤੇ ਸਿਹਾਰੀ ਲਾ ਦਿਤੀ, ਕਿਤੇ ਨਹੀਂ ਲਾਈ।

## ਬਾਣੀ ਵਿਚ ਆਪਾ ਵਿਰੋਧ

ਗ੍ਰੰਥ ਸਾਹਿਬ ਵਿਚ ਹਿੰਦੂ ਗ੍ਰੰਥਾਂ ਵਿਚੋਂ, ਵਿਚਾਰ ਜਾਂ ਹਵਾਲੇ ਲੈ ਕੇ ਕਿਸੇ ਦਾ ਖੰਡਨ ਤੇ ਕਿਸੇ ਦਾ ਮੰਡਨ ਕੀਤਾ ਹੋਇਆ ਹੈ। ਜਿਵੇਂ ਨੌਂ ਖੰਡ, ਨੌਂ ਦਰਵਾਜੇ, ਨਰਕ ਸੁਰਗ, ਦਹਿ ਦਿਸ, ਰਿਧੀਆਂ ਸਿਧੀਆਂ, ਜਪ, ਤੀਰਥ, ਇਸ਼ਨਾਨ ਆਦਿ। ਅਜਿਹਾ ਕਰਦਿਆਂ ਕਈ ਗੱਲਾਂ ਆਪਾ ਵਿਰੋਧੀ ਵੀ ਹੋ ਨਿਬੜੀਆਂ ਹਨ।

ਬਾਬਾ ਫਰੀਦ ਨੇ ਲਿਖਿਆ ਹੈ, 'ਹਾਥ ਪਾਉ ਕਰਿ ਕਾਮੁ ਸਭੁ ਚੀਤ ਨਿਰੰਜਨ ਨਾਲਿ।" ਬੜੀ ਸਪਸ਼ਟ ਤੁਕ ਅਤੇ ਸਪਸ਼ਟ ਭਾਵ ਹੈ ਕਿ ਕੰਮ ਕਾਰ ਕਰਦਿਆਂ (ਬੈਠਕੇ ਨਹੀਂ) ਪ੍ਰਭੂ ਦਾ ਭਾਉ ਰੱਖੋ ਜਾਂ ਸਿਮਰਨ ਕਰਦੇ ਰਹੋ। ਏਸੇ ਭਾਵ ਵਾਲੀ ਤੁਕ ਪੰਜਵੇਂ ਗੁਰੂ ਨੇ ਵੀ ਉਚਾਰੀ ਹੈ, 'ਅਵਰਿ ਕਾਜ ਤੇਰੈ ਕਿਤੇ ਨ ਕਾਮ। ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।" ਗੱਲ ਤਾਂ ਭਾਵੇਂ ਕੰਮ ਅਤੇ ਸਿਮਰਨ ਦੀ ਹੀ ਹੈ, ਪਰ ਫਰਕ ਏਨਾ ਹੈ ਕਿ ਦੋਵੇਂ ਤੁਕਾਂ ਆਪਾ ਵਿਰੋਧੀ ਹੋ ਗਈਆਂ। ਜਿਥੇ ਪਹਿਲੀ ਤੁਕ ਵਿਚ ਕੰਮ ਕਾਰ ਨੂੰ ਪਹਿਲ ਦਿਤੀ ਹੈ, ਉਥੇ ਪਿਛਲੀ ਤੁਕ ਵਿਚ ਸਾਰੇ ਕੰਮਾਂ ਕਾਰਾਂ ਨੂੰ ਬੇਕਾਰ ਕਹਿਕੇ ਸਿਰਫ ਭਜਨ ਮੰਡਲੀ ਵਿਚ ਬੈਠਕੇ ਨਾਉਂ ਜਪਣਾ ਹੀ ਇਕੋ ਇਕ ਕੰਮ ਦੱਸਿਆ ਹੈ। ਕੀ ਨਹੀਂ?

ਬਾਣੀ ਵਿਚ ਤੀਰਥ, ਤੀਰਥ ਯਾਤਰਾ ਜਾਂ ਤੀਰਥ ਇਸ਼ਨਾਨ ਨੂੰ ਅਨੇਕਾਂ ਤੁਕਾਂ ਰਾਹੀਂ ਰੱਦ ਕੀਤਾ ਗਿਆ ਹੈ, ਜਿਵੇਂ ;-

"ਤੀਰਥ ਨਾਇ ਨ ਉਤਰਸਿ ਮੈਲੁ" ਜਾਂ

"ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ" ਤੇ "ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ।" ਜਾਂ

"ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ।" ਆਦਿ

ਪਰ ਦੂਜੇ ਪਾਸੇ ਇਹ ਫੁਰਮਾਣ ਵੀ ਹੈ ;-

"ਰਾਮਦਾਸ ਸਰੋਵਰਿ ਨਾਤੇ। ਸਭਿ ਉਤਰੇ ਪਾਪ ਕਮਾਤੇ।" ਜਾਂ

"ਸੰਤਹੁ ਰਾਮਦਾਸ ਸਰੋਵਰ ਨੀਕਾ। ਜੋ ਨਾਵੈ ਸੋ ਕੁਲ ਤਰਾਵੈ ਉਧਾਰੁ ਹੋਆ ਹੈ ਜੀ ਕਾ"। ਜਾਂ

"ਉਦਮੁ ਕਰੇ ਭਲਕੇ ਪ੍ਰਭਾਤੀ ਇਸਨਾਨ ਕਰੇ ਅੰਮ੍ਰਿਤਸਰਿ ਨਾਵੈ"। ਆਦਿ

ਭਲਾ ਇਹਨਾਂ ਚੋਂ ਕਿਸ ਗੱਲ ਤੇ ਅਮਲ ਕਰੀਏ ਅਤੇ ਕਿਸ ਨੂੰ ਰੱਦ ਕਰੀਏ? ਚਾਹੇ ਕੋਈ ਪਹਿਲੀ ਤੇ ਅਮਲ ਕਰਕੇ, ਕਿਸੇ ਵੀ ਤੀਰਥ ਤੇ ਨਹੀਂ ਜਾਂਦਾ। ਜਾਂ ਦੂਸਰੀ ਤੇ ਅਮਲ ਕਰਕੇ ਸਿਰਫ ਗੁਰੂ ਘਰ ਦੇ ਸਰੋਵਰਾਂ ਵਿਚ ਹੀ ਟੁੱਭੀ ਲਾਉਂਦਾ ਹੈ। ਤੇ ਜਾਂ ਕੋਈ ਦੁਵਿਧਾ ਵਿਚ ਪਿਆ ਹੋਇਆ ਕਿਸੇ ਵੀ ਤੀਰਥ ਤੋਂ ਸੁੱਕਾ ਨਹੀਂ ਮੁੜਦਾ। ਪਰ ਏਥੇ ਸਭ ਦਾ ਜੂਨ ਗੁਜਾਰਾ ਇਕੋ ਜਿਹਾ ਹੋਈ ਜਾ ਰਿਹਾ ਹੈ।

"ਜੋ ਉਪਜਿਉ ਸੋ ਬਿਨਸਿ ਹੈ ਪਰੋ ਆਜੁ ਕਿ ਕਾਲਿ"। ਬਿਲਕੁਲ ਠੀਕ ਹੈ। ਹਰ ਇਕ ਪ੍ਰਾਣੀ ਇਸੇ ਸਚਾਈ ਨੂੰ ਧਿਆਨ ਵਿਚ ਰਖਕੇ ਆਪਣੇ ਘਰ ਬਾਰ ਅਤੇ ਕਾਰੋਬਾਰ ਦੀ ਵਿਉਂਤਬੰਦੀ ਕਰਦਾ ਹੈ। ਸਿਵਾਇ ਉਸ ਰਾਵਣ ਦੇ, ਜਿਸ ਨੇ ਸੁਰਗ ਨੂੰ ਪੌੜੀ ਲਾਉਣ ਦੇ ਸੰਬੰਧ ਵਿਚ ਆਪਣੇ ਆਪ ਨੂੰ ਅਮਰ ਸਮਝ ਰੱਖਿਆ ਸੀ। ਪਰੰਤੂ ਬਾਣੀ ਦੀ 'ਜਗ ਰਚਨਾ ਸਭ ਝੂਠ" ਵਾਲੀ ਤੁਕ ਕੁਝ ਹੋਰ ਹੀ ਕਹਿ ਰਹੀ ਹੈ। ਇਹ



ਤਾਂ ਕਿਸੇ ਫ਼ਿਲਮੀ ਸੀਨ ਵਾਂਗ ਪਲ ਵਿਚ ਹੀ ਸਾਰੇ ਬ੍ਰਹਿਮੰਡ ਨੂੰ ਸਕਰੀਨ ਤੋਂ ਗਾਇਬ ਕਰ ਰਹੀ ਹੈ। ਨਾ ਤਾਂ ਇਹ ਗੱਲ ਸੱਚ ਹੈ ਅਤੇ ਨਾ ਹੀ ਕਿਸੇ ਨੂੰ ਇਸ ਤੇ ਯਕੀਨ ਆਉਂਦਾ ਹੈ। ਕਿਉਂਕਿ ਅਰਬਾਂ ਖਰਬਾਂ ਸਾਲਾਂ ਤੋਂ ਬ੍ਰਹਿਮੰਡ ਇਸੇ ਤਰ੍ਹਾਂ ਕਾਇਮ ਹੈ ਤੇ ਅੱਗੋਂ ਕਾਇਮ ਰਹਿਣ ਦੇ ਅੰਦਾਜੇ ਲੱਗ ਚੁੱਕੇ ਹਨ। ਬੰਦਾ ਜਿਸ ਚੀਜ ਨੂੰ ਅੱਖੀਂ ਦੇਖ ਕੇ ਹੰਢਾਅ ਰਿਹਾ ਹੈ, ਉਸ ਨੂੰ ਝੂਠੀ ਕਿਵੇਂ ਮੰਨ ਲਵੇ? ਕੀ ਇਹ ਜਾਗਦਿਆਂ ਨੂੰ ਪਾਇੰਦੀ ਪੌਣ ਵਾਲੀ ਗੱਲ ਨਹੀਂ?

ਇਕ ਪਾਸੇ "ਜੀਅ ਜੰਤ ਸਭਿ ਤੇਰਾ ਖੇਲੁ" ਵੀ ਆਖਿਆ ਜਾਂਦਾ ਹੈ। ਤੇ ਫੇਰ 'ਸੱਚੇ ਪਾਤਸ਼ਾਹ' ਦੀ ਸੱਚੀ ਅਤੇ ਸੁਚੱਜੀ ਰਚਨਾ ਨੂੰ ਝੂਠ ਆਖਕੇ ਕੀ ਅਸੀਂ ਰੱਬ ਤੇ ਝੂਠ ਦਾ ਇਲਜਾਮ ਨਹੀਂ ਥੋਪ ਰਹੇ। ਕੀ ਸੱਚ ਸਿਰਫ ਨਰਕ ਸੁਰਗ ਹੀ ਰਹਿ ਗਏ ਜੋ ਅਜੇ ਤਕ ਕਿਸੇ ਨੇ ਦੇਖੇ ਭਾਲੇ ਹੀ ਨਹੀਂ? ਉਂਜ ਉਹ ਵੀ ਇਸੇ ਰਚਨਾ ਵਿਚ ਹੀ ਆ ਜਾਂਦੇ ਹਨ। ਫੇਰ ਸੱਚ ਕੀ ਹੋਇਆ?

ਇਹ ਠੀਕ ਹੈ ਕਿ ਵਿਦਿਆ ਪੜਨ ਨਾਲ ਹੀ ਕੁਝ ਨਹੀਂ ਹੁੰਦਾ, ਸਗੋਂ ਇਸ ਨੂੰ ਵਿਚਾਰਨ ਜਾਂ ਸਮਝਣ ਨਾਲ ਹੀ ਗਿਆਨ ਪ੍ਰਾਪਤ ਹੁੰਦਾ ਹੈ। ਇਸੇ ਲਈ ਆਖਿਆ ਗਿਆ ਹੈ 'ਵਿਦਿਆ ਵੀਚਾਰੀ ਤਾਂ ਪਰ ਉਪਕਾਰੀ'। ਕਬੀਰ ਤਾਂ ਇਸ ਨੂੰ ਧਰਮ ਲਈ ਵੀ ਜਰੂਰੀ ਮੰਨ ਕੇ ਕਹਿੰਦਾ ਹੈ 'ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ।' ਪਰੰਤੂ ਪੰਜਵੇਂ ਗੁਰੂ ਨੇ ਅਕਲ ਜਾਂ ਸਿਆਣਪ ਨੂੰ ਕੋਈ ਮਹੱਤਤਾ ਨਹੀਂ ਦਿੱਤੀ। ਉਹ ਕਹਿੰਦੇ ਹਨ 'ਸਗਲ ਸਿਆਨਪ ਛਾਡਿ। ਕਰਿ ਸੇਵਾ ਸੇਵਕ ਸਾਜਿ' ਜਾਂ 'ਤਿਆਗਿ ਸਗਲ ਸਿਆਨਪਾ ਭਜ ਪਾਰ ਬ੍ਰਹਮ ਨਿਰੰਕਾਰੁ।'

ਤੀਸਰੇ ਗੁਰੂ ਦਾ ਕਥਨ ਹੈ 'ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ।' ਪਰੰਤੂ ਅਰਦਾਸ ਤੋਂ ਪਹਿਲਾਂ ਦੋਹਿਰੇ ਵਿਚ ਬੋਲੀ ਜਾਣ ਵਾਲੀ ਦਸ਼ਮੇਸ਼ ਦੀ ਇਹ ਤੁਕ 'ਜਿਸ ਡਿਠੈ ਸਭਿ ਦੁਖ ਜਾਇ' ਸਾਨੂੰ ਦਸਦੀ ਹੈ ਕਿ ਡਿੱਠਿਆਂ ਵੀ ਸਾਰੇ ਦੁਖ ਦੂਰ ਹੋ ਸਕਦੇ ਹਨ।

ਪੰਜਵੇਂ ਗੁਰੂ ਨੇ ਪੀਲੋ ਅਤੇ ਸ਼ਾਹ ਹੁਸੈਨ ਦੀਆਂ ਰਚਨਾਵਾਂ ਨੂੰ ਨਿਰਾਸ਼ਾਵਾਦੀ ਕਹਿਕੇ ਨਕਾਰ ਦਿਤਾ ਸੀ। ਪਰੰਤੂ ਨੌਵੇਂ ਗੁਰੂ ਦੇ ਇਹ ਸਲੋਕ ਕਿੰਨੇ ਕੁ ਆਸ਼ਾ ਵਾਦੀ ਹਨ ਜੋ ਬਾਣੀ ਆਸ਼ੇ ਦੇ ਉਲਟ ਬੈਰਾਗ ਧਾਰਨ ਕਰਨ ਵਾਲੇ ਨੂੰ ਭਾਗਾਂ ਵਾਲਾ ਕਹਿ ਰਹੇ ਹਨ ਤੇ ਉਦਾਸੀ ਨੂੰ ਪ੍ਰਭੂ ਨਾਲ ਮਿਲਾ ਰਹੇ ਹਨ। 'ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ.... ਤਿਹ ਨਰ ਮਾਥੈ ਭਾਗ। ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ। ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ। ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ' ਆਦਿ।

ਵਿਚਾਰਾਂ ਵਿਚ ਆਪਾ ਵਿਰੋਧ ਇਸ ਗੱਲ ਤੋਂ ਵੀ ਮਿਲਦਾ ਹੈ ਜਦੋਂ ਆਖਿਆ ਜਾਂਦਾ ਹੈ ਕਿ ਸਿਖ ਮੱਤ ਵਿਚ ਤੀਰਥਾਂ ਆਦਿ ਲਈ ਕੋਈ ਥਾਂ ਨਹੀਂ। ਪਰ ਜਦੋਂ ਗੁਰੂ ਰਾਮਦਾਸ ਦੀ ਇਹ ਤੁਕ ਪੜਦੇ ਹਾਂ ਕਿ 'ਅੰਮ੍ਰਿਤਸਰ ਸਤਿਗੁਰੁ ਸਤਿਵਾਦੀ ਜਿਤ ਨਾਤੈ ਕਉਆ ਹੰਸ ਹੋ ਹੈ', ਤਾਂ ਕਿਵੇਂ ਲਗਦਾ ਹੈ? ਕੀ ਤੀਰਥਾਂ ਤੇ ਜਾਣ ਲਈ ਸੱਦਾ ਦਿਤਾ ਜਾ ਰਿਹਾ ਹੈ ਜਾਂ ਰੋਕਿਆ ਜਾ ਰਿਹਾ ਹੈ?

ਗੁਰੂ ਤਾਂ ਬ੍ਰਤ ਆਦਿ ਨੂੰ ਪਖੰਡ ਅਤੇ ਤਿਥਾਂ ਵਾਰਾਂ ਨੂੰ ਇਕ ਸਮਾਨ ਸਮਝਦੇ ਹਨ, ਪਰ ਨਾਮਦੇਉ ਇਕਾਦਮੀ ਦੇ ਬ੍ਰਤ ਨੂੰ ਤੀਰਥਾਂ ਤੇ ਜਾਣ ਨਾਲੋਂ ਚੰਗਾ ਦਸਦੇ

ਹਨ। 'ਏਕਾਦਸੀ ਬ੍ਰਤ ਰਹੈ ਕਾਹੇ ਕਉ ਤੀਰਥ ਜਾਈ।'

ਬਾਣੀ ਅਨੁਸਾਰ ਤਾਂ ਬੰਦਾ ਕਿਸਮਤ ਦਾ ਕੈਦੀ ਹੈ। ਕਿਉਂਕਿ ਜੋ ਕੁਝ ਹੋ ਰਿਹਾ ਹੈ, ਉਹ ਸਭ ਪਹਿਲਾਂ ਤੋਂ ਹੀ ਨਿਸਚਿਤ ਅਤੇ ਲਿਖਿਆ ਹੋਇਆ ਹੈ। ਇਸ ਸੰਬੰਧੀ ਬਾਣੀ ਵਿਚ ਕੋਈ ਸੌ ਬਾਰ ਤੋਂ ਵੱਧ ਵਾਰੀ ਜਿਕਰ ਕੀਤਾ ਮਿਲਦਾ ਹੈ। ਜਿਵੇਂ 'ਪੂਰਬਿ ਲਿਖਿਆ ਪਾਇਆ।' ਜਾਂ 'ਪੂਰਬਿ ਲਿਖਿਆ ਸੁ ਕਰਮੁ ਕਮਾਇਆ।' ਜਾਂ 'ਪੂਰਬ ਲਿਖਤੁ ਮਿਲਿਆ ਮੇਰੇ ਭਾਈ।' ਆਦਿ। ਪਰ ਇਹ ਲਿਖਿਆ ਕਿਥੇ ਹੈ? ਸਪੱਸ਼ਟ ਤੌਰ ਤੇ ਤੁਹਾਡੇ ਮੱਥਿਆਂ ਤੇ। ਇਸੇ ਲਈ ਆਖਿਆ ਹੈ 'ਜਿਸ ਮਸਤਕਿ ਭਾਗੁ ਤਿਨਿ ਸਤਿਗੁਰੂ ਪਾਇਆ।' ਜਾਂ 'ਤਿਸਹਿ ਪਰਾਪਤਿ ਜਿਸ ਮਸਤਕਿ ਭਾਗੁ।' ਆਦਿ।

ਪਰ ਫੇਰ ਇਸ ਗੱਲ ਵਿਚ ਕੀ ਤੁਕ ਹੈ ਕਿ 'ਆਪਣ ਹਥੀ ਆਪਣਾ ਆਪੇ ਹੀ ਕਾਜ ਸਵਾਰੀਐ।' ਜਾਂ 'ਫਲ ਤੇਵੇ ਹੋ ਪਾਈਐ ਜੇਵੇਹੀ ਕਾਰ ਕਮਾਈਐ।' ਜੇ ਸਭ ਕੁਝ ਲਿਖਤ ਅਨੁਸਾਰ ਹੀ ਹੋ ਜਾਂ ਵਾਪਰ ਰਿਹਾ ਹੈ, ਤਾਂ ਅਸੀਂ ਆਪ ਕੀ ਕਰ ਸਕਦੇ ਹਾਂ?

ਬਾਣੀ ਦੀ ਹਦਾਇਤ ਹੈ ਕਿ ਆਪਣੀ ਅਕਲ ਜਾਂ ਸੂਝ ਨੂੰ ਆਪਣੀ ਜੇਬ 'ਚ ਰੱਖੋ। 'ਤਿਆਗਿ ਸਗਲ ਸਿਆਣਪਾ ਆਠ ਪਹਰ ਪ੍ਰਭੁ ਜਾਪਿ।' ਸਿਆਣਪ ਦੀ ਤਾਂ ਸ਼ਾਇਦ ਕਿਤੇ ਵੀ ਲੋੜ ਨਹੀਂ ਪੈਂਦੀ। ਕਿਉਂਕਿ ਲਿਖਿਆ ਹੈ, 'ਉਕਤਿ ਸਿਆਣਪ ਸਗਲੀ ਤਿਆਗ, ਸੰਤ ਜਨਾ ਕੇ ਚਰਨੀ ਲਾਗ।' ਇਹ ਠੀਕ ਵੀ ਹੈ। ਚਰਨੀ ਲੱਗਣ ਲਈ ਸਿਆਣਪ ਦੀ ਲੋੜ ਵੀ ਕੀ ਹੈ? ਸਗੋਂ ਸਿਆਣਪ ਤਾਂ ਅੜਿਕਾ ਬਣ ਸਕਦੀ ਹੈ।

ਬਾਣੀ ਵਿਚ ਹਿੰਦੂ ਮੱਤ ਦੇ ਜੰਤਰ ਮੰਤਰ ਜਾਂ ਪੂਜਾ ਪਾਠ ਦੀ ਤਾਂ ਖੁੱਲ੍ਹ ਕੇ ਅਲੋਚਨਾ ਕੀਤੀ ਗਈ ਹੈ, ਪਰੰਤੂ ਇਕ ਪ੍ਰਭੂ ਦੀ ਉਸਤਤਿ ਜਾਂ ਸਿਫਤ ਸਾਲਾਹ ਕਰਨ ਲਈ ਆਖਿਆ ਗਿਆ ਹੈ ਅਤੇ ਕਰਨ ਵਾਲੇ ਸ਼ਾਮ ਸਵੇਰੇ ਕਰਦੇ ਵੀ ਹਨ। ਪਰ ਇਹ ਕਿਸ ਵੇਲੇ ਅਤੇ ਕਿੰਨੀ ਕੁ ਮਾਤਰਾ ਵਿਚ ਕੀਤੀ ਜਾਵੇ, ਇਸ ਵਾਰੇ ਪੜ ਸੁਣ ਕੇ ਬੜੀ ਹੈਰਾਨੀ ਹੁੰਦੀ ਹੈ। ਜੇਕਰ ਸਾਧਾਰਨ ਤੌਰ ਤੇ ਆਖਿਆ ਜਾਵੇ ਕਿ 'ਹਰਿ ਕਾ ਨਾਮ ਧਿਆਈਐ' ਜਾਂ 'ਮੇਰੇ ਮਨ ਧਿਆਇ ਹਰਿ ਹਰਿ ਨਾਉਂ' ਤਾਂ ਇੰਜ ਲਗਦਾ ਹੈ ਕਿ ਸਮੇਂ ਚੋਂ ਸਮਾਂ ਕੱਢਕੇ ਥੋੜਾ ਬਹੁਤ ਧਿਆ ਲਿਆ ਜਾਵੇ ਤੇ ਬਾਕੀ ਸਮੇਂ ਆਪਣਾ ਕਾਰ ਵਿਹਾਰ ਕੀਤਾ ਜਾਵੇ। ਪਰ ਜਦੋਂ ਭਜਨ ਬੰਦਗੀ ਦਾ ਸਮਾਂ ਵੀ ਤਹਿ ਕਰ ਦਿਤਾ ਜਾਵੇ ਤਾਂ ਕੀ ਬਣੇ?

ਆਓ ਦੇਖੀਏ ਇਹ ਸਮਾਂ ਕਿੰਨਾ ਕੁ ਹੈ? 'ਮਨ ਆਠ ਪਹਰ ਤਾ ਕਾ ਜਸ ਗਾਵੀਜੈ।' 'ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ।' 'ਸਾਸਿ ਸਾਸਿ ਨ ਘੜੀ ਵਿਸਰੈ ਪਲ ਮੂਰਤਿ ਦਿਨੁ ਰਾਤੇ।' ਇਸ ਤਰ੍ਹਾਂ ਬਾਣੀ ਦਾ ਹੁਕਮ ਤਾਂ ਬੜਾ ਸਪੱਸ਼ਟ ਹੈ ਕਿ ਚੌਵੀ ਘੰਟੇ ਸਿਮਰਨ ਕਰੋ ਅਤੇ ਸਿਮਰਨ ਤੋਂ ਬਿਨਾ ਹੋਰ ਸਭ ਕੁਝ ਬੇਅਰਥ ਹੈ। ਪਰ ਜੇ ਕੋਈ ਇਹ ਪੁਛੇ ਕਿ ਬਾਕੀ ਕੰਮਾਂ ਕਾਰਾਂ ਲਈ ਕਿਹੜਾ ਘੜੀ ਘੰਟਾ ਨੀਅਤ ਕੀਤਾ ਹੈ, ਤਾਂ ਮੇਰੇ ਕੋਲ ਇਸਦਾ ਕੋਈ ਉਤਰ ਨਹੀਂ। ਸ਼ਾਇਦ ਬਾਣੀ ਕੋਲ ਵੀ ਨਹੀਂ।

ਕਿਉਂਕਿ ਬਾਣੀ ਦਾ ਇਕੋ ਇਕ ਅਤੇ ਮੁਖ ਆਸ਼ਾ ਹੀ ਇਹ ਹੈ ਕਿ ਬਸ ਪ੍ਰਭੂ ਦਾ ਸਿਮਰਨ ਕਰੋ। ਇਹ ਗੱਲ ਕਿੰਨੀ ਵਾਰ ਦੁਹਰਾਈ ਗਈ ਹੈ ਇਸਦੀ ਗਿਣਤੀ ਕਰਨੀ ਤਾਂ ਅਸੰਭਵ ਹੈ, ਬਸ ਬਾਣੀ ਦਾ ਅੱਖਰ ਅੱਖਰ ਇਹੋ ਕਹਿ ਰਿਹਾ ਹੈ ਕਿ ਹਰ ਪਲ



ਸਿਮਰਨ ਕਰੋ। ਜਦੋਂ ਕਿ ਹੋਰ ਦੁਨਿਆਵੀ ਕੰਮਾਂ ਲਈ ਕਿਧਰੇ ਇਕ ਅੱਖਰ ਵੀ ਨਹੀਂ ਲਿਖਿਆ ਮਿਲਦਾ। ਨਾ ਤਾਂ ਅੱਠ ਪਹਿਰ ਵਿਚੋਂ ਕੋਈ ਘੜੀ ਘੰਟਾ ਪਲ, ਨਾ ਸਾਸਿ ਸਾਸਿ ਵਿਚੋਂ ਕੋਈ ਸਾਸ, ਨਾ ਸਾਰੀ ਉਮਰ ਵਿਚੋਂ ਕੋਈ ਸਾਲ ਮਹੀਨਾ, ਨਾ ਬਚਪਨ, ਜਵਾਨੀ ਜਾਂ ਬੁਢਾਪੇ ਦਾ ਕੋਈ ਹਿਸਾ ਨਿਸਚਿਤ ਕੀਤਾ ਹੈ।

ਜਾਹਿਰ ਹੈ ਕਿ 'ਆਠ ਪਹਿਰ' ਵਾਲੀ ਗੱਲ ਸਿਰੇ ਦੀ ਅਤਿ ਕਥਨੀ ਅਤੇ ਅਸੰਭਵ ਹੈ। ਅਸਲ ਵਿਚ ਸਾਡੀ ਆਮ ਜਿੰਦਗੀ ਦਾ 90 ਪ੍ਰਤੀ ਸ਼ਤ ਤੋਂ ਵੱਧ ਹਿਸਾ ਕੰਮਾਂ ਕਾਰਾਂ, ਦੁਖਾਂ ਸੁਖਾਂ, ਹੱਸਣ ਖੇਡਣ ਅਤੇ ਸਮਾਜਿਕ ਜਿਮੇਵਾਰੀਆਂ ਨਿਭਾਉਣ ਵਿਚ ਹੀ ਗੁਜਰਦਾ ਹੈ। ਢੁਕਵੀਂ ਗੱਲ ਇਹ ਹੁੰਦੀ ਜੇਕਰ ਜ਼ਿੰਦਗੀ ਦਾ ਪੰਜ ਸਤ ਜਾਂ ਦਸ ਪ੍ਰਤੀਸ਼ਤ ਸਮਾਂ, ਨਾਮ ਸਿਮਰਨ ਲਈ ਨਿਸਚਿਤ ਕੀਤਾ ਹੁੰਦਾ ਤਾਂ ਸ਼ਾਇਦ ਹਰ ਕੋਈ ਏਨਾ ਕੁ ਸਮਾਂ ਜਰੂਰ ਕੱਢ ਲੈਂਦਾ। ਹੁਣ ਤਾਂ ਸਗੋਂ ਅੱਠ ਪਹਿਰ ਦੀ ਆੜ ਵਿਚ ਕੁਝ ਵਿਹਲੜ ਦੁਨੀਆਦਾਰੀ ਦੀਆਂ ਜਿਮੇਵਾਰੀਆਂ ਤੋਂ ਭੱਜਕੇ ਇਸ ਰਾਹ ਪੈ ਜਾਂਦੇ ਹਨ ਅਤੇ ਹੋਰ ਅਨੇਕਾਂ ਇਹਨਾਂ ਦੀ ਸੇਵਾ ਸੁਸਮਾ ਵਿਚ ਲਗ ਜਾਂਦੇ ਹਨ।

ਬਾਣੀ ਵਿਚ ਇਹਨਾਂ ਨੂੰ ਪਨਾਹ ਦੇਣ ਸੰਬੰਧੀ ਵੀ ਸਿਫਾਰਿਸ਼ ਕੀਤੀ ਗਈ ਹੈ। ਲਿਖਿਆ ਹੈ, 'ਸਾਧ ਕੀ ਮਹਿਮਾ ਬੇਦ ਨਾ ਜਾਨਹਿ।' 'ਸਾਧ ਕੀ ਸੋਭਾ ਸਾਧ ਬਨਿ ਆਈ।' 'ਬ੍ਰਹਮ ਗਿਆਨੀ ਸਰਬ ਕਾ ਠਾਕੁਰੁ।' ਅਤੇ 'ਨਾਨਕ ਸਾਧ ਪ੍ਰਭ ਭੇਦ ਨ ਭਾਈ' ਕਹਿ ਕੇ ਤਾਂ ਸਿੱਧਾ ਪ੍ਰਭੂ ਹੀ ਬਣਾ ਦਿਤੇ।

ਇਸ ਤੋਂ ਵੀ ਅੱਗੇ ਸਾਧਾਂ ਸੰਤਾਂ ਲਈ 'ਕੋਡ ਆਫ ਕੰਡਕਟ' ਲਾਗੂ ਕਰਦਿਆਂ ਇਹਨਾਂ ਦੇ ਨਿੰਦਕਾਂ, ਜਾਣੀ ਜੰਤਾ ਲਈ, ਇਹ ਕਹਿਕੇ ਕੁਝ ਜਿਆਦਾ ਹੀ ਸਖਤੀ ਵਰਤੀ ਹੈ, 'ਸੰਤ ਕਾ ਨਿੰਦਕੁ ਮਹਾਂ ਹਤਿਆਰਾ।' 'ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨ।' ਜਾਂ 'ਅਰੜਾਵੈ ਬਿਲਲਾਵੈ ਨਿੰਦਕੁ' ਕਹਿਕੇ ਤਾਂ ਨਿੰਦਕ ਦਾ ਅਰੜਾਟ ਹੀ ਪਵਾ ਦਿਤਾ। ਪਰੰਤੂ ਇਸ ਦੇ ਉਲਟ ਕਬੀਰ ਨੂੰ ਇਸ ਨਿੰਦਿਆ ਤੋਂ ਕੋਈ ਡਰ ਨਹੀਂ ਲਗ ਰਿਹਾ। ਕੀ ਉਹ ਸਾਧ ਜਾਂ ਸੰਤ ਨਹੀਂ ਸੀ? ਉਹ ਤਾਂ ਕਹਿੰਦਾ ਹੈ 'ਨਿੰਦਉ ਨਿੰਦਉ ਮੋਕਉ ਲੋਗ ਨਿੰਦਉ। ਨਿੰਦਾ ਜਨ ਕਉ ਖਰੀ ਪਿਆਰੀ।'

ਅਸਲ ਵਿਚ ਨਿੰਦਾ ਕਰਦਾ ਕੌਣ ਹੈ? ਜੇਕਰ 'ਧੁਰਿ ਮਸਤਕਿ ਲਿਖਿਆ' ਨੂੰ ਯਾਦ ਕਰੀਏ ਤਾਂ ਨਿੰਦਕ ਤਾਂ ਮੱਥੇ ਤੇ ਲਿਖੇ ਅਨੁਸਾਰ ਚਲ ਰਿਹਾ ਹੈ। ਫੇਰ ਉਸ ਨੂੰ ਦੋਸ਼ ਕਿਉਂ ਦੇਈਏ। ਮੱਥੇ ਤੇ ਲਿਖਣ ਵਾਲੇ ਨੇ ਇਸ ਤਰ੍ਹਾਂ ਲਿਖਿਆ ਹੀ ਕਿਉਂ? ਇਹ ਵੀ ਸਪੱਸ਼ਟ ਹੈ ਕਿ 'ਇਕਨਾਂ ਮਾਰਗਿ ਪਾਇ ਇਕਿ ਉਝੜਿ ਪਾਇਦਾ।' ਜਾਂ 'ਆਪਿ ਭੁਲਾਵੈ ਆਪਿ ਮਾਰਗਿ ਪਾਏ।' ਜਾਂ 'ਕਰੇ ਕਰਾਵੇ ਆਪੇ ਆਪਿ' ਤੋਂ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਅਸੀਂ ਆਪ ਕੁਝ ਨਹੀਂ ਕਰ ਰਹੇ।

ਆਪਾ ਵਿਰੋਧ ਇਸ ਗੱਲ ਤੋਂ ਵੀ ਸਪੱਸ਼ਟ ਹੈ ਜਦੋਂ ਤੀਸਰੇ ਗੁਰੂ ਤਾਂ ਮਾਇਆ ਧਾਰੀ ਨੂੰ ਅੰਨ੍ਹਾ ਬੋਲਾ ਆਖ ਕੇ ਨਿਖੇਧੀ ਕਰ ਰਹੇ ਹਨ, ਪਰ ਚੌਥੇ ਗੁਰੂ ਕਹਿ ਰਹੇ ਹਨ, 'ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨਿ ਹਰਿ ਮੀਤੁ ਮਿਲਾਇਓ।' ਭਲਾ ਮੀਤ ਮਿਲਾਉਣ ਵਾਲੇ ਨੇ ਮਾਇਆ ਕੀ ਕਰਨੀ ਹੈ? ਜਾਂ ਕੀ ਇਸ ਵਿਚੋਲੇ ਲਈ ਮਾਇਆ ਵਰਜਿਤ ਨਹੀਂ?

ਗਿਆਨੀ ਸ਼ੇਰ ਸਿੰਘ ਨੇ ਗੁਰੂ ਨਾਨਕ ਦੇ ਵਿਚਾਰਾਂ ਨਾਲੋਂ ਕਬੀਰ ਦੇ ਵਿਚਾਰਾਂ ਦੀ ਭਿੰਨਤਾ ਦਰਸਾਉਣ ਲਈ ਕੁਝ ਨੁਕਤੇ ਉਭਾਰੇ ਹਨ। ਪਰ ਅਸਲ ਵਿਚ ਇਹ

ਨੁਕਤੇ ਬਾਣੀ ਵਿਚਲੇ ਆਪਾ ਵਿਰੋਧ ਨੂੰ ਹੀ ਦਰਸਾ ਰਹੇ ਹਨ। ਜਿਵੇਂ ;-

I. ਨਾਨਕ ਨੇ ਤਾਂ ਵੇਦਾਂ ਪੁਰਾਣਾ ਨੂੰ ਮੁੱਢੋਂ ਰੱਦ ਕੀਤਾ ਹੈ, ਪਰ ਕਬੀਰ ਕਹਿੰਦਾ ਹੈ, 'ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨਾ ਬਿਚਾਰੇ।'
II. ਪੌਰਾਣਿਕ ਮਿਥਿਹਾਸ ਨੂੰ ਕਬੀਰ ਨੇ ਭਾਵੇਂ ਸਹੀ ਤਾਂ ਨਹੀਂ ਮੰਨਿਆ, ਪਰ ਜਾਣ ਬੁੱਝਕੇ ਉਸ ਨੂੰ ਸਹਿਣ ਜ਼ਰੂਰ ਕੀਤਾ ਹੈ।
III. ਕਬੀਰ ਤਾਂ ਰੱਬ ਦੇ ਅਵਤਾਰ ਰਾਮ ਦੀ ਪੂਜਾ ਕਰਦਾ ਰਿਹਾ, ਜਦੋਂ ਕਿ ਨਾਨਕ ਨੇ ਰਾਮ ਦੀ ਸ਼ਕਤੀ ਜਾਂ ਉਸ ਦੇ ਅਵਤਾਰ ਹੋਣ ਸਬੰਧੀ ਕਿੰਤੂ ਕੀਤਾ ਹੈ।
IV. ਕਬੀਰ ਤਾਂ ਪੱਕਾ ਸ਼ਾਕਾਹਾਰੀ ਸੀ ਅਤੇ ਅਹਿੰਸਾਵਾਦੀ ਹੋਣ ਕਰਕੇ ਫੁੱਲ ਪੱਤਾ ਤੋੜਨਾ ਵੀ ਗਲਤ ਸਮਝਦਾ ਸੀ, 'ਪਾਤੀ ਤੋਰੈ ਮਾਲਿਨੀ, ਪਾਤੀ ਪਾਤੀ ਜੀਓ।' ਜਦੋਂ ਕਿ ਗੁਰੂਆਂ ਨੇ ਖੁਰਾਕ ਵਜੋਂ ਮਾਸ ਖਾਣ ਦੀ ਆਗਿਆ ਵੀ ਦੇ ਦਿੱਤੀ ਤੇ ਉਤਸ਼ਾਹਤ ਵੀ ਕੀਤਾ, ਜੋ ਆਸਾ ਦੀ ਵਾਰ ਦੇ ਸ਼ਲੋਕਾਂ ਵਿਚ ਦਰਜ ਹੈ।
V. ਕਬੀਰ ਨੇ ਗ੍ਰਿਹਿਸਥੀ ਜੀਵਨ ਨੂੰ ਮਾਨਤਾ ਦਿੱਤੀ ਹੈ, ਪਰ ਬੈਰਾਗ ਮਾਰਗ ਦਾ ਵਿਰੋਧ ਨਹੀਂ ਕੀਤਾ। 'ਕਬੀਰ ਜਉ ਗ੍ਰਿਹੁ ਕਰਹਿ ਤਾ ਧਰਮੁ ਕਰੁ ਨਾਹੀ ਤਾ ਕਰੁ ਬੈਰਾਗੁ।'
VI. ਭਗਤੀ ਲਈ ਵੈਸ਼ਨਵ ਕਿਸੇ ਖ਼ਾਸ ਨਾਉਂ ਦਾ ਰਟਣ ਕਰਦੇ ਹਨ ਜਿਸ ਨੂੰ ਗੁਰੂਆਂ ਨੇ ਰੱਦ ਕੀਤਾ ਹੈ, ਪਰ ਕਬੀਰ ਇਸ ਵਾਰੇ ਬੇਧਿਆਨ ਹੋ ਕੇ ਲਿਖਦਾ ਹੈ, 'ਕਹੁ ਕਬੀਰ ਅਖਰ ਦੁਇ ਭਾਖਿ। ਹੁਇਗਾ ਖਸਮ ਤਾ ਲੇਗਾ ਰਾਖ।'
VII. ਰੂਹ ਅਤੇ ਮਨ ਵਿਚ ਕਬੀਰ ਕੋਈ ਫਰਕ ਨਹੀਂ ਕਰ ਰਿਹਾ। ਉਸ ਅਨੁਸਾਰ ਮਨ, ਰੂਹ ਵਾਂਗ ਆਉਂਦਾ ਜਾਂਦਾ ਹੈ, 'ਇਸੁ ਮਨ ਕਉ ਕੋਈ ਖੋਜਹੁ ਭਾਈ। ਤਨ ਛੂਟੇ ਮਨ ਕਹਾ ਸਮਾਈ।' ਜਦੋਂ ਕਿ ਗੁਰੂਆਂ ਅਨੁਸਾਰ ਮਨ ਪੰਜ ਤੱਤ ਤੋਂ ਬਣਿਆ ਸਰੀਰ ਦਾ ਇਕ ਅੰਗ ਹੈ, 'ਇਹੁ ਮਨੁ ਪੰਚ ਤਤੁ ਤੇ ਜਨਮਾ।'
VIII. ਕਬੀਰ ਬੁੱਧ ਵਾਂਗ ਦੁਨੀਆਂ ਨੂੰ ਦੁੱਖਾਂ ਦਾ ਘਰ ਸਮਝਦਾ ਹੈ। ਪਰ ਗੁਰੂ ਕਹਿੰਦਾ ਹੈ, 'ਦੁਖੁ ਨਾ ਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ।'
IX. ਕਬੀਰ ਕਹਿੰਦਾ ਹੈ, 'ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ।' ਪਰ ਗੁਰੂਆਂ ਅਨੁਸਾਰ ਮੌਤ ਜ਼ਿੰਦਗੀ ਦਾ ਅੰਤ ਨਹੀਂ। ਇਹ ਤਾਂ ਇਕ ਘਟਨਾ ਹੈ, ਜਿਸ ਤੋਂ ਡਰਨ ਦੀ ਲੋੜ ਨਹੀਂ। ਦੁਨੀਆਂ ਇਕ ਅਜਿਹਾ ਅਖਾੜਾ ਹੈ, ਜਿਥੇ ਬਦੀ ਉਤੇ ਜਿੱਤ ਪ੍ਰਾਪਤ ਕਰਨ ਲਈ, ਜੀਵਨ ਰੂਪੀ ਸੰਘਰਸ਼ ਕੀਤਾ ਜਾਂਦਾ ਹੈ।



## ਕਿਹੜਾ ਰਾਮ?

ਬਾਣੀ ਵਿਚ 'ਰਾਮ' ਸ਼ਬਦ ਕਈ ਵਾਰ ਨਹੀਂ, ਸਗੋਂ ਕਈ ਸੌ ਵਾਰ ਆਇਆ ਹੈ। ਆਖਿਆ ਜਾਂਦਾ ਹੈ ਕਿ ਇਹ ਸੀਤਾ ਪਤੀ ਰਾਮ ਨਹੀਂ, ਬਲਕਿ ਪ੍ਰਭੂ ਦਾ ਨਾਉਂ ਰਾਮ ਹੈ। ਹਿੰਦੂ ਮੱਤ ਅਤੇ ਸਿਖ ਮੱਤ, ਅਲੱਗ ਹੋਣ ਕਰਕੇ ਹੁਣ ਤਾਂ ਸਿਖ ਇਹੋ ਕਹਿੰਦੇ ਹਨ ਕਿ ਅਵਤਾਰ ਰਾਮ ਨਾਲ ਸਾਡਾ ਕੋਈ ਲੈਣਾ ਦੇਣਾ ਹੀ ਨਹੀਂ। ਪਰੰਤੂ ਤਿੰਨ ਕੁ ਸੌ ਸਾਲ ਪਿਛੇ ਝਾਤ ਮਾਰ ਕੇ ਦੇਖੋ। ਦਸ਼ਮੇਸ਼ ਨੇ ਆਪਣਾ ਕੁਰਸੀਨਾਮਾ ਦੱਸਕੇ, ਆਪਣਾ ਸੰਬੰਧ ਲਵ ਕੁਸ਼ ਨਾਲ ਜੋੜਿਆ ਹੈ। ਕੀ ਇਸ ਨੂੰ ਭੁਲਾ ਦੇਈਏ?

ਆਪਣੇ ਤੋਂ ਪਹਿਲਾਂ ਹੋ ਚੁੱਕੇ ਸੰਤਾਂ, ਅਵਤਾਰਾਂ ਦਾ ਜਿਕਰ ਆਪਣੀਆਂ ਲਿਖਤਾਂ ਵਿਚ ਕਰਨ ਦਾ ਰਿਵਾਜ ਰਿਹਾ ਹੈ ਅਤੇ ਸਾਰੇ ਹੀ ਭਗਤਾਂ ਅਤੇ ਗੁਰੂਆਂ ਨੇ ਕੀਤਾ ਵੀ ਹੈ। ਭਾਵੇਂ ਇਹ ਮਿਥਿਹਾਸ ਦੇ ਹੀ ਪਾਤਰ ਹਨ, ਪਰੰਤੂ ਹਿੰਦੂ ਮੱਤ ਵਿਚ ਰਾਮ ਅਤੇ ਕ੍ਰਿਸ਼ਨ ਨੂੰ ਹੋਰਾਂ ਦੇਵੀ ਦੇਵਤਿਆਂ ਜਾਂ ਅਵਤਾਰਾਂ ਨਾਲੋਂ ਵੱਧ ਇਤਿਹਾਸਕ ਮੰਨ ਕੇ ਸਤਿਕਾਰਿਆ ਜਾਂਦਾ ਹੈ। ਗੁਰੂਆਂ ਤੋਂ ਪਹਿਲਾਂ ਵਾਲੇ ਸੰਤ ਭਗਤ ਵੀ ਰਾਮ ਨੂੰ ਅਵਤਾਰ ਮੰਨਦੇ ਸਨ। ਕੀ ਇਹ ਗੱਲ ਗੁਰੂਆਂ ਨੂੰ ਪਤਾ ਨਹੀਂ ਸੀ?

ਇਹ ਤਾਂ ਸਹੀ ਹੈ ਕਿ ਭਗਤਾਂ ਅਤੇ ਗੁਰੂਆਂ ਵਲੋਂ ਬਹੁਤ ਵਾਰ ਰਾਮ ਦਾ ਨਾਉ ਇਸ ਤਰ੍ਹਾਂ ਵਰਤਿਆ ਗਿਆ ਹੈ ਜਿਸ ਤੋਂ ਇਹ ਪਤਾ ਨਹੀਂ ਲਗਦਾ ਕਿ ਇਹ ਕਿਸ ਰਾਮ ਲਈ ਹੈ। ਜਿਵੇਂ 'ਨਾਨਕ ਰਾਮ ਨਾਮੁ ਮਨਿ ਭਾਵੈ।' ਇਸ ਨੂੰ ਰਾਮ ਭਗਤ ਤਾਂ ਅਵਤਾਰ ਰਾਮ ਵਾਰੇ ਆਖ ਸਕਦੇ ਹਨ ਤੇ ਬਾਕੀ ਪ੍ਰਭੂ ਵਾਸਤੇ ਮੰਨ ਸਕਦੇ ਹਨ। ਪਰ ਜਦੋਂ ਇਸ ਦੇ ਅੱਗੇ ਜਾਂ ਪਿਛੇ ਰਾਜਾ, ਚੰਦ ਜਾਂ ਸ੍ਰੀ ਆਦਿ ਕੋਈ ਵਿਸ਼ੇਸ਼ਣ ਲੱਗਾ ਹੋਵੇ ਜਾਂ ਨਾਲ ਹੀ ਪ੍ਰਭੂ, ਹਰੀ ਜਾਂ ਗੁਰੂ ਆਦਿ ਦਾ ਜਿਕਰ ਵੀ ਹੋਵੇ ਤਾਂ ਨਿਖੇੜਾ ਕਰਨਾ ਆਸਾਨ ਹੋ ਜਾਂਦਾ ਹੈ।

ਭੀਖਨ ਅਤੇ ਰਵਿਦਾਸ ਨੇ ਰਾਮ ਦਾ ਜਿਕਰ ਸੋਰਠਿ ਰਾਗ ਵਿਚ ਇਸ ਤਰ੍ਹਾਂ ਕੀਤਾ ਹੈ।

'ਰਾਮ ਰਾਇ ਹੋਹਿ ਬੈਦ ਬਨਵਾਰੀ।'
'ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ।' ਜਾਂ
'ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ।'

ਤ੍ਰਿਲੋਚਨ, ਪੀਪਾ ਅਤੇ ਸੈਣ ਜੀ ਨੇ ਧਨਾਸਰੀ ਰਾਗ ਵਿਚ ਲਿਖਿਆ ਹੈ :-

'ਪੂਰਬਲੋ ਕ੍ਰਿਤ ਕਰਮ ਨ ਮਿਟੈ ਰੀ ਘਰ ਗੇਹਣਿ ਤਾਚੇ ਮੋਹਿ ਜਾਪੀਆਲੇ ਰਾਮੇ ਚੇ ਨਾਮੰ। ਬਦਤਿ ਤ੍ਰਿਲੋਚਨ ਰਾਮ ਜੀ।' (ਕਹਿੰਦਾ ਹੈ)
'ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ।'
'ਨਿਤ ਮੰਗਲੁ ਰਾਜਾ ਰਾਮ ਰਾਇ ਕੋ।' ਜਾਂ
'ਰਾਮਾ ਭਗਤ ਰਾਮਾ ਨੰਦੁ ਜਾਨੈ। ਪੂਰਨ ਪਰਮਾਨੰਦੁ ਬਖਾਨੈ।'

ਨਾਮਦੇਵ ਤਾਂ ਸਾਰੇ ਵਿਸ਼ੇਸ਼ਣ ਲਾ ਕੇ ਰਾਮ ਨੂੰ ਪ੍ਰਣਾਮ ਕਰਦਾ ਹੈ।

'ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦ ਪ੍ਰਣਵੈ।'

ਨਾਮ ਦੇਉ ਤਾਂ ਕ੍ਰਿਸ਼ਨ ਦੇ ਵੀ ਬਲਿਹਾਰ ਜਾਂਦਾ ਹੈ।

'ਧਨਿ ਧਨਿ ਕ੍ਰਿਸ਼ਨ ਓਢੈ ਕਾਬਲੀ। ਧਨਿ ਧਨਿ ਤੂ ਮਾਤਾ ਦੇਵਕੀ। ਜਿਹ ਗ੍ਰਿਹ

ਰਮਈਆ ਕਵਲਾਪਤੀ। ਧਨਿ ਧਨਿ ਬਨ ਖੰਡ ਬਿੰਦ੍ਰਾਬਨ ਜਹ ਖੇਲੈ ਸ੍ਰੀ ਨਾਰਾਇਨਾ।'

ਕਬੀਰ ਨੂੰ ਤਾਂ ਕੋਟਿ ਕੋਟਿ ਮਹਾਦੇਵਾਂ, ਬ੍ਰਹਮਾ, ਦੁਰਗਾ ਆਦਿ ਦੇਵੀ ਦੇਵਤਿਆਂ ਵਿਚੋਂ ਸਿਰਫ ਰਾਮ ਹੀ ਜਚਿਆ ਹੈ।

'ਜਉ ਜਾਚਉ ਤਉ ਕੇਵਲ ਰਾਮ। ਆਨ ਦੇਵ ਸਿਉ ਨਾਹੀ ਕਾਮ।'

ਗਉੜੀ ਰਾਗ ਵਿਚ ਕਬੀਰ ਸਪਸ਼ਟ ਕਹਿੰਦਾ ਹੈ।

'ਕਹੁ ਕਬੀਰ ਭਗਤਿ ਕਰ ਪਾਇਆ। ਭੋਲੇ ਭਾਇ ਮਿਲੇ ਰਘੁਰਾਇਆ।' ਜਾਂ

'ਇਕ ਦੁਖ ਰਾਮ ਰਾਇ ਕਾਟੋ ਮੇਰਾ।' ਜਾਂ

'ਅਬ ਮੋਕਉ ਭਏ ਰਾਜਾ ਰਾਮ ਸਹਾਈ।'

ਇਸ ਗਉੜੀ ਰਾਗ ਦੇ ਸੱਤ ਕੁ ਸਫਿਆਂ ਤੇ ਕਬੀਰ ਨੇ 40 ਤੋਂ ਵੱਧ ਵਾਰ ਰਾਮ ਦਾ ਨਾਉਂ ਵਰਤਿਆ ਹੈ।

ਇਹ ਗੱਲ ਭਗਤਾਂ ਦੀ ਹਿਸਟਰੀ ਸ਼ੀਟ ਵਾਚਣ ਤੋਂ ਵੀ ਸਾਹਮਣੇ ਆਉਂਦੀ ਹੈ ਕਿ ਉਸ ਸਮੇਂ ਦੇ ਰਿਵਾਜ ਅਨੁਸਾਰ ਉਹ ਅਲੱਗ ਅਲੱਗ ਮੱਤਾਂ, ਵਿਚਾਰਾਂ, ਦੇਵੀ ਦੇਵਤਿਆਂ ਜਾਂ ਅਵਤਾਰਾਂ ਦੇ ਮੁਰੀਦ ਰਹੇ ਹਨ। ਫਰੀਦ ਤੋਂ ਵੀ ਪਹਿਲਾਂ ਜੈ ਦੇਵ ਹੋਇਆ ਹੈ ਜੋ ਵੈਸ਼ਨਵ ਸੀ ਅਤੇ ਕ੍ਰਿਸ਼ਨ ਦਾ ਉਪਾਸ਼ਕ ਸੀ। ਤ੍ਰਿਲੋਚਨ ਤੋਂ ਪਿਛੋਂ ਨਾਮਦੇਉ ਹੋਇਆ ਜੋ ਸ਼ਿਵ ਅਤੇ ਵਿਸ਼ਨੂੰ ਭਗਤ ਸੀ। ਰਾਮਾਨੰਦ ਆਪਣੇ ਤੋਂ ਕੋਈ ਚਾਰ ਸੌ ਸਾਲ ਪਹਿਲਾਂ ਹੋਏ ਭਗਤ ਰਾਮਾਨੁਜ ਦੀ ਸੰਪਰਦਾ ਵਿਚੋਂ ਸੀ।

ਰਾਮਾਨੁਜ ਕੌਣ ਸੀ? ਉਹ ਖੁਦ 'ਸ੍ਰੀ ਵੈਸ਼ਨਵ ਯਾਮਨ ਮੁਨੀ' ਦਾ ਚੇਲਾ ਸੀ ਅਤੇ ਉਸਨੇ ਵਿਸ਼ਨੂੰ ਅਤੇ ਲਕਛਮੀ ਦੀ ਪੂਜਾ ਦਾ ਪ੍ਰਚਾਰ ਕੀਤਾ ਸੀ। ਅੱਗੋਂ ਉਸ ਦੇ ਅਨੁਆਈ ਰਾਮਾਨੰਦ ਨੇ ਸੀਤਾ ਰਾਮ ਦੀ ਉਪਾਸਨਾ ਕੀਤੀ ਸੀ, ਜਿਸ ਤੋਂ ਅੱਗੇ ਵੈਰਾਗੀ ਸਾਧੂਆਂ ਦਾ ਫਿਰਕਾ ਚੱਲਿਆ ਹੈ। ਰਾਮਾਨੰਦ ਪਹਿਲਾਂ ਮੂਰਤੀ ਪੂਜਕ ਸੀ, ਪਿਛੋਂ ਪੂਰਨ ਗਿਆਨੀ ਹੋ ਗਿਆ। ਸੈਣ ਅਤੇ ਕਬੀਰ ਇਸੇ ਦੇ ਚੇਲੇ ਸਨ ਅਤੇ ਵੈਸ਼ਨਵ ਮੱਤ ਦੇ ਧਾਰਨੀ ਸਨ। ਧੰਨਾ ਪਹਿਲਾਂ ਮੂਰਤੀ ਪੂਜਕ ਸੀ। ਫੇਰ ਰਾਮਾਨੰਦ ਦਾ ਚੇਲਾ ਹੋਇਆ ਤੇ ਅੰਤ ਸਮੇਂ ਜਗਨਨਾਥ ਦਾ ਉਪਾਸ਼ਕ ਹੋ ਗਿਆ। ਪੀਪਾ ਪਹਿਲਾਂ ਦੁਰਗਾ ਭਗਤ ਸੀ। ਪਿਛੋਂ ਰਾਮਾਨੰਦ ਦਾ ਚੇਲਾ ਬਣਕੇ ਉਸਨੇ ਵੈਰਾਗ ਧਾਰਨ ਕੀਤਾ।

ਏਸੇ ਤਰ੍ਹਾਂ ਕਈ ਗੁਰੂ ਵੀ ਦੇਵੀ ਪੂਜਕ ਜਾਂ ਦੁਰਗਾ ਭਗਤ ਰਹੇ ਹਨ। ਫੇਰ ਇਹ ਕਿਵੇਂ ਹੋ ਸਕਦਾ ਹੈ ਕਿ ਉਹ ਸਭ ਤੋਂ ਪ੍ਰਸਿਧ ਅਵਤਾਰ ਰਾਮ ਅਤੇ ਕ੍ਰਿਸ਼ਨ ਦੀ ਮਹਿਮਾਂ ਤੋਂ ਅਣਜਾਣ ਅਤੇ ਗੁਣਗਾਨ ਕਰਨ ਤੋਂ ਪਿਛੇ ਰਹਿੰਦੇ।

ਗੁਰੂਆਂ ਨੂੰ ਭਗਤਾਂ ਵਲੋਂ ਇਕੱਲਾ ਰਾਮ ਸ਼ਬਦ ਹੀ ਨਹੀਂ, ਹੋਰ ਵੀ ਅਨੇਕਾਂ ਸ਼ਬਦ ਅਤੇ ਵਿਚਾਰ ਮਿਲੇ ਹਨ ਜਿਹੜੇ ਗੁਰੂਆਂ ਵਲੋਂ ਜਿਉਂ ਦੇ ਤਿਉਂ ਗ੍ਰਹਿਣ ਕੀਤੇ ਗਏ ਹਨ। ਜਿਵੇਂ ਏਕ ਨੂਰ, ਏਕ ਪਿਤਾ, ਅਵਲਿ ਅਲਹੁ, ਓਕਾਰ, ਨਿਰੰਕਾਰ, ਸਤਨਾਮ, ਸਿਖ, ਸੱਚਾ ਸਤਿਗੁਰ, ਖਾਲਸਾ, ਸੰਤ, ਸੰਗਤ, ਆਦਿ ਜੁਗਾਦਿ, ਪਾਰ ਬ੍ਰਹਮ, ਨਾਮਦਾਨ ਇਸ਼ਨਾਨ, ਪੰਚ ਤੱਤ, ਜੀਵਤ ਮਰਨਾ, ਜੋ ਤੁਧ ਭਾਵੇ, ਮਨ ਚਿੰਦਿਆ ਫਲ, ਅੰਮ੍ਰਿਤੁ ਆਦਿ।

ਅਸਲ ਗੱਲ ਇਹ ਹੈ ਕਿ ਜਿਸ ਤਰ੍ਹਾਂ ਭਗਤਾਂ ਨੇ ਅਵਤਾਰ ਰਾਮ ਵਾਲਾ ਨਾਉਂ ਵਰਤਿਆ ਹੈ, ਉਸੇ ਤਰ੍ਹਾਂ ਗੁਰੂਆਂ ਨੇ ਵੀ ਉਹੀ ਵਰਤਿਆ ਹੈ। ਜੇਕਰ ਗੁਰੂਆਂ ਦੀ ਆਸ਼ਾ ਸਿਰਫ ਪ੍ਰਭੂ ਰੂਪੀ ਰਾਮ ਤੋਂ ਹੀ ਹੁੰਦੀ, ਜਿਸ ਤਰ੍ਹਾਂ ਕਿ ਹੁਣ ਪ੍ਰਚਾਰਿਆ ਜਾ



ਰਿਹਾ ਹੈ, ਤਾਂ ਉਹ ਪ੍ਰਭੂ ਦੇ ਸੈਂਕੜੇ ਨਾਵਾਂ ਚੋਂ ਹੋਰ ਕੋਈ ਵੀ ਨਾਉਂ ਵਰਤ ਸਕਦੇ ਸਨ। ਅਵਤਾਰ ਰਾਮ ਦਾ ਭੁਲੇਖਾ ਪਾਊ ਨਾਉਂ ਵਰਤਣ ਦੀ ਕੀ ਮਜਬੂਰੀ ਸੀ?

ਨਹੀਂ, ਕੋਈ ਮਜਬੂਰੀ ਨਹੀਂ ਸੀ। ਸਗੋਂ ਗੁਰੂਆਂ ਨੇ ਵੀ ਭਗਤਾਂ ਵਾਂਗ ਰਾਮ ਦਾ ਨਾਉਂ, ਰਾਮ ਅਤੇ ਪ੍ਰਭੂ, ਦੋਵਾਂ ਲਈ ਵਰਤਿਆ ਹੈ। ਖਾਸ ਕਰਕੇ ਜਦੋਂ ਇਹ ਨਾਉਂ ਹਰੀ, ਪ੍ਰਭੂ ਜਾਂ ਠਾਕੁਰ ਆਦਿ ਦੇ ਨਾਲ ਆਇਆ ਹੈ ਤਾਂ ਕੋਈ ਸ਼ੰਕਾ ਹੀ ਨਹੀਂ ਰਹਿੰਦੀ। ਜਿਵੇ :-

'ਸ੍ਰੀ ਰਾਮ ਉਚਰੁ ਮਨਾ।' ਜਾਂ 'ਰਾਮ ਭਗਤਿ ਗੁਰ ਸੇਵਾ ਤਰਣਾ।'

'ਉਬਰਤ ਰਾਜਾ ਰਾਮ ਕੀ ਸਰਣੀ।' ਜਾਂ 'ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ।'

'ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ।'

'ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ ਪੰਥ ਬਤਾਇਆ।'

ਕਈ ਵਾਰ ਤਾਂ ਰਾਮ ਨੂੰ ਹੀ ਸੰਬੋਧਨ ਕੀਤਾ ਗਿਆ ਹੈ। ਜਿਵੇਂ :-

'ਰਾਮ ਮੇਰਾ ਮਨ ਹਰਿ ਸੇਤੀ ਰਾਤੇ। ਸਤ ਸੰਗਤਿ ਮਿਲਿ ਰਾਮੁ ਰਸੁ ਪਾਇਆ ਹਰਿ ਰਾਮੈ ਨਾਮਿ ਸਮਾਤੇ।'

'ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ।'

'ਰਾਮ ਮੇਰਾ ਮਨੁ ਤਨੁ ਬੇਧਿ ਲੀਓ ਹਰਿ ਸਾਚੇ।'

ਪਰੰਤੂ ਕੁਝ ਅਰਥਾਕਾਰ, ਜੋ 'ਮੈਂ ਨਾ ਮਾਨੂੰ' ਦੀ ਪ੍ਰਵਿਰਤੀ ਨਾਲ ਪੀੜਤ ਹਨ, ਇਹਨਾਂ ਸਤਰਾਂ ਚੋਂ ਵੀ ਕੁਝ ਦਾ ਅਰਥ ਆਪਣੀ ਮਰਜੀ ਦਾ ਕਰਨ ਦੀ ਕੋਸ਼ਿਸ਼ ਕਰ ਸਕਦੇ ਹਨ। ਭਾਵੇਂ ਕਿ ਚੌਥੇ ਗੁਰੂ ਨੇ ਤਾਂ ਰਾਮ ਨੂੰ ਪ੍ਰਭੂ, ਠਾਕੁਰ, ਸਤਿਗੁਰ ਜਾਂ ਪਾਰਬ੍ਰਹਮ ਦੇ ਬਰਾਬਰ ਮੰਨਿਆ ਹੈ। ਲਿਖਦੇ ਹਨ :-

'ਰਾਮ ਤੁਮ ਆਪੇ ਆਪਿ ਆਪਿ ਪ੍ਰਭੁ ਠਾਕੁਰ ਤੁਮ ਜੇਵਡ ਅਵਰੁ ਨ ਦਾਤੇ।'

'ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ।'

ਫੇਰ ਵੀ ਜਦੋਂ ਇਹ ਪੁੱਛਿਆ ਜਾਂਦਾ ਹੈ ਕਿ ਜੇਕਰ ਗੁਰੂਆਂ ਨੇ ਰਾਮ ਨੂੰ ਮਾਨਤਾ ਨਹੀਂ ਦਿਤੀ ਤਾਂ ਉਸ ਨੂੰ ਨਕਾਰਿਆ ਵੀ ਕਦੋਂ ਹੈ? ਤਾਂ ਹਵਾਲੇ ਵਜੋਂ ਸਿਰਫ ਇਕ ਤੁਕ ਬੋਲੀ ਜਾਂਦੀ ਹੈ, 'ਰੋਵੈ ਰਾਮ ਨਿਕਾਲਾ ਭਇਆ।' ਕੀ ਸਾਰੀ ਬਾਣੀ ਵਿਚ ਹਜਾਰਾਂ ਵਾਰ ਆਇਆ ਰਾਮ ਦਾ ਜਿਕਰ ਸਿਰਫ ਇਕੋ ਤੁਕ ਨਾਲ ਨਕਾਰਿਆ ਜਾ ਸਕਦਾ ਹੈ? ਕੀ ਇਸ ਤੁਕ ਨਾਲ ਇਹ ਵੀ ਜਿਕਰ ਕੀਤਾ ਗਿਆ ਹੈ ਕਿ ਰਾਮ ਰੋ ਪਿਆ ਸੀ ਇਸ ਲਈ ਉਸ ਨੂੰ ਅਵਤਾਰ ਨਹੀਂ ਮੰਨਿਆ ਜਾ ਸਕਦਾ?

ਅਜਿਹਾ ਕੁਝ ਵੀ ਨਹੀਂ। ਅਸਲ ਵਿਚ ਇਹ ਜਿਕਰ ਲਗਾਤਾਰ ਕਈ ਪੰਕਤੀਆਂ ਵਿਚ ਅਤੇ ਇਸ ਪ੍ਰਸੰਗ ਵਿਚ ਕੀਤਾ ਗਿਆ ਹੈ ਕਿ ਸਮੇਂ ਸਮੇਂ ਸਿਰ ਇੰਦ੍ਰ, ਪਰਸਰਾਮ, ਅਜੈ, ਰਾਵਣ, ਪਾਂਡਵ, ਜਨਮੇਜਾ, ਬਾਲੀ ਆਦਿ ਅਨੇਕਾਂ ਹੀ ਕਿਸੇ ਨਾ ਕਿਸੇ ਮੁਸੀਬਤ ਵਿਚ ਫਸ ਕੇ ਦੁਖੀ ਹੋਏ ਹਨ ਜਾਂ ਰੋਏ ਹਨ। ਇਹਨਾਂ ਵਾਂਗ ਰਾਮ ਨੂੰ ਵੀ ਘਰ ਛਡਕੇ ਬਨਵਾਸ ਜਾਣਾ ਪਿਆ ਅਤੇ ਫੇਰ ਸੀਤਾ ਅਤੇ ਲਛਮਣ ਵਿਛੜ ਗਏ। ਇਸ ਵਿਚ ਰਾਮ ਨੂੰ ਮਾਨਤਾ ਦੇਣ ਜਾਂ ਮਾਨਤਾ ਖੋਹ ਲੈਣ ਵਰਗੀ ਵੀ ਕੋਈ ਗੱਲ ਨਹੀਂ। ਜੇਕਰ ਮੁਸੀਬਤ ਆਉਣਾ ਜਾਂ ਮੁਸੀਬਤ ਵਿਚ ਦੁਖੀ ਹੋਣਾ ਹੀ ਕਿਸੇ ਦੀ ਮਾਨਤਾ ਦਾ ਪੈਮਾਨਾ ਹੈ, ਫੇਰ ਇਹ ਤਾਂ ਭਗਤਾਂ ਅਤੇ ਗੁਰੂਆਂ ਤੇ ਵੀ ਆਈ ਸੀ।

## ਬਾਣੀ ਦਾ ਸਿਧਾਂਤਕ ਸੱਚ

ਕੋਈ ਵੀ ਕਲਾਕਾਰ ਆਪਣੀ ਕਿਰਤ ਮੁਕੰਮਲ ਕਰਕੇ ਜਦੋਂ ਲੋਕਾਂ ਦੇ ਸਾਹਮਣੇ ਰੱਖ ਦਿੰਦਾ ਹੈ, ਤਾਂ ਇਹ ਲੋਕਾਂ ਦੀ ਵਿਰਾਸਤ ਹੋ ਜਾਂਦੀ ਹੈ। ਉਹ ਇਸ ਵਾਰੇ ਆਪਣਾ ਪ੍ਰਤੀਕਰਮ ਕਿਸ ਤਰ੍ਹਾਂ ਪ੍ਰਗਟ ਕਰਦੇ ਹਨ, ਇਹ ਲੋਕਾਂ ਦੀ ਸੋਚ ਤੇ ਨਿਰਭਰ ਕਰਦਾ ਹੈ। ਚਾਹੇ ਕੋਈ ਇੰਜੀਨੀਅਰ ਭਾਖੜਾ ਡੈਮ ਜਾਂ ਈਫਲ ਟਾਵਰ ਬਣਾਉਂਦਾ ਹੈ, ਚਾਹੇ ਕੋਈ ਬੁਤ ਤਰਾਸ਼ ਬੁੱਤ ਘੜਦਾ ਹੈ ਜਾਂ ਚਿੱਤਰਕਾਰ ਕੋਈ ਚਿੱਤਰ ਸਿਰਜਦਾ ਹੈ, ਚਾਹੇ ਕੋਈ ਲੇਖਕ ਗੁਰਬਾਣੀ ਜਾਂ ਲੋਕਬਾਣੀ ਦੀ ਰਚਨਾ ਕਰਦਾ ਹੈ, ਸਭ ਨੂੰ ਆਪਣੀ ਰਚਨਾ ਸਭ ਤੋਂ ਸੁੰਦਰ ਅਤੇ ਬੇਨੁਕਸ ਲਗਦੀ ਹੈ। ਜੇਕਰ ਦੁਨੀਆਂ ਸੱਚਮੁੱਚ ਰੱਬ ਨੇ ਸਾਜੀ ਹੈ ਤਾਂ ਉਸਨੂੰ ਵੀ ਇਹ ਭਰਮ ਜਾਂ ਭਰੋਸਾ ਹੋਵੇਗਾ ਕਿ ਮੈਂ ਇਸ ਨੂੰ ਹਰ ਪੱਖੋਂ ਉਤਮ ਬਣਾਇਆ ਹੈ। ਪਰ ਕੀ ਇਹ ਦੁਨੀਆਂ ਸਭ ਨੂੰ ਉਤਮ ਲਗਦੀ ਹੈ? ਪਿਉ ਦੇ ਕੰਮ ਵਿਚ ਪੁੱਤਰ, ਅਤੇ ਪੁੱਤਰ ਦੇ ਕੰਮ ਵਿਚ ਪਿਉ, ਸੌ ਨੁਕਸ ਲਭਦਾ ਹੈ। ਕਈ ਵਾਰ ਇਹ ਭਰਮ ਹੀ ਹੁੰਦਾ ਹੈ ਤੇ ਕਈ ਵਾਰ ਨੁਕਸ ਠੀਕ ਕਰਨ ਨਾਲ ਦੋਵੇਂ ਸੰਤੁਸ਼ਟ ਵੀ ਹੋ ਜਾਂਦੇ ਹਨ।

ਪਰ ਜੇ ਕੋਈ ਰਚਨਾਕਾਰ ਆਪਣੀ ਰਚਨਾ ਨੂੰ ਸਦਾ ਲਈ ਸਰਬੋਤਮ ਅਤੇ ਬੇਨੁਕਸ ਐਲਾਨ ਦੇਵੇ ਤਾਂ ਇਸ ਗੱਲ ਨਾਲ ਕਦੇ ਵੀ ਸਾਰੇ ਸਹਿਮਤ ਨਹੀਂ ਹੋ ਸਕਦੇ। ਕਿਉਂਕਿ ਹਰ ਸਮੇਂ ਹਰ ਚੀਜ਼ ਵਿਚ ਸੋਧ ਕਰਕੇ ਉਸ ਨੂੰ ਹੋਰ ਉਤਮ ਬਣਾਉਣ ਦੀ ਕੋਸ਼ਿਸ਼ ਹੀ ਤਾਂ ਅਸੀਂ ਕਰਦੇ ਰਹਿੰਦੇ ਹਾਂ, ਜੋ ਸਾਡੇ ਜਿਉਂਦੇ ਹੋਣ ਜਾਂ ਤਰੱਕੀ ਕਰਨ ਦੀ ਨਿਸ਼ਾਨੀ ਹੈ।

ਤਾਂ ਫੇਰ ਅਸੀਂ ਗੁਰਬਾਣੀ ਦੇ ਸੰਬੰਧ ਵਿਚ ਇਹ ਸਿਧਾਂਤ ਲਾਗੂ ਕਿਉਂ ਨਹੀਂ ਕਰਦੇ। ਕਿਉਂ ਜਿੱਦ ਕਰ ਰਹੇ ਹਾਂ ਕਿ ਇਸ ਵਿਚ ਲਗ ਕੰਨੇ ਦਾ ਵਾਧਾ ਘਾਟਾ ਵੀ ਨਹੀਂ ਹੋ ਸਕਦਾ। ਇਕ ਪਾਸੇ ਅਸੀਂ ਮੰਨਦੇ ਹਾਂ ਕਿ ਬਾਣੀ ਸਿਰਫ ਪੜ੍ਹਨ ਜਾਂ ਤੋਤਾ ਰਟਣੀ ਵਾਲੀ ਚੀਜ ਨਹੀਂ ਤੇ ਦੂਜੇ ਪਾਸੇ ਇਸ ਨੂੰ ਰੱਬੀ ਅਤੇ ਬੇਨੁਕਸ ਕਹਿਕੇ ਆਲੋਚਕਾਂ ਦਾ ਮੂੰਹ ਜਬਰੀ ਬੰਦ ਕਰ ਰੱਖਿਆ ਹੈ ਤੇ ਪਾਠਕਾਂ ਨੂੰ ਅੱਖਾਂ ਮੀਚ ਕੇ ਉਹੀ ਕੁਝ ਪੜਨ ਅਤੇ ਮੰਨਣ ਲਈ ਆਖਿਆ ਜਾਂਦਾ ਹੈ ਜੋ ਧਰਮ ਦੇ ਠੇਕੇਦਾਰਾਂ ਨੂੰ ਸੂਤ ਬੈਠਦਾ ਹੈ। ਚਲੋ ਇਹ ਹੁਕਮ ਤਾਂ ਸਾਰੇ ਮੰਨ ਹੀ ਰਹੇ ਹਾਂ। ਪਰ ਜਦੋਂ ਕਿਸੇ ਡੇਰੇ ਜਾਂ ਗੁਰਦੁਆਰੇ ਦੀ ਚਾਰਦੀਵਾਰੀ ਤੋਂ ਬਾਹਰ ਹੋ ਕੇ ਕਿਸੇ ਚਿੰਤਕ ਨਾਲ ਗੱਲ ਸਾਂਝੀ ਕਰਦੇ ਹਾਂ, ਤਾਂ ਹਰੇਕ ਦੇ ਦਿਲ ਵਿਚ ਕੁਝ ਮੁਸਮੁਸੀ ਜਿਹੀ ਜ਼ਰੂਰ ਹੁੰਦੀ ਹੈ। ਆਓ ਦੇਖੀਏ ਇਹ ਕਿਸ ਤਰ੍ਹਾਂ ਦੇ ਪ੍ਰਭਾਵ ਹਨ ਜੋ ਚਿੰਤਕ ਨੂੰ ਦੁਚਿੱਤੀ ਵਿਚ ਪਾ ਦਿੰਦੇ ਹਨ ਜਾਂ ਥੋੜ੍ਹਾ ਜਿਹਾ ਮੂੰਹ ਖੋਲ੍ਹਣ ਲਈ ਮਜ਼ਬੂਰ ਵੀ ਕਰ ਦਿੰਦੇ ਹਨ।

ਸਿਧਾਂਤਕ ਪੱਖੋਂ ਆਖਿਆ ਜਾਂਦਾ ਹੈ ਕਿ ਕੋਈ ਵੀ ਪਾਠ, ਭਗਤੀ, ਸਿਮਰਨ ਜਾਂ ਅਰਦਾਸ ਆਦਿ ਆਪਣੇ ਕਿਸੇ ਨਿਜੀ ਕੰਮ, ਸੁੱਖ, ਜਾਂ ਲਾਭ ਲਈ ਕਰਨੀ ਠੀਕ ਨਹੀਂ। ਬਲਕਿ ਸਭ ਦੇ ਭਲੇ ਲਈ ਜਾਂ ਸਿਰਫ ਪ੍ਰਭੂ ਦੇ ਸ਼ੁਕਰਾਨੇ ਵਜੋਂ ਕਰਨੀ ਚਾਹੀਦੀ ਹੈ। ਪਰੰਤੂ ਦਸ਼ਮੇਸ਼ ਨੇ ਵੀਹਵੀਂ ਚੌਪਈ ਵਿਚ ਮੰਗ ਕੀਤੀ ਹੈ, "ਅਬ ਰੱਛਾ ਮੇਰੀ ਤੁਮ ਕਰੋ। ਸਿੱਖ ਉਬਾਰਿ ਅਸਿੱਖ ਸੰਘਰੋ।" ਤੇ "ਦੁਸਟ ਜਿਤੇ ਉਠਵਤ ਉਤਪਾਤਾ। ਸਕਲ ਮਲੇਛ ਕਰੋ ਰਣਘਾਤਾ।" ਅਤੇ ਇਹ ਵੀ ਕਿ, "ਹਮਰੇ ਦੁਸਟ ਸਭੈ ਤੁਮ ਘਾਵਹੁ" ਜਾਂ



"ਸਭ ਬੈਰਨ ਕੋ ਆਜ ਸੰਘਰਿਯੈ", ਜਾਂ "ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ"....। ਆਦਿ ਤੋਂ ਕੀ ਭਾਵ ਹੈ? 'ਨਾ ਕੋ ਵੈਰੀ ਨਾਹਿ ਬੇਗਾਨਾ, ਸਗਲ ਸੰਗ ਹਮ ਕੋ ਬਨਿ ਆਈ' ਦਾ ਕੀ ਬਣਿਆ?

ਵਿਚਾਰਨ ਵਾਲੀ ਗੱਲ ਇਹ ਵੀ ਹੈ ਕਿ ਜਿਹੜੇ ਦੁਸ਼ਟ, ਵੈਰੀ, ਮਲੇਸ਼, ਜਾਂ ਅਸਿੱਖਾਂ ਨੂੰ ਖਤਮ ਕਰਨ ਦੀ ਗੱਲ ਕੀਤੀ ਗਈ ਹੈ, ਕੀ ਉਹ ਸਰਬੱਤ ਦੇ ਭਲੇ ਵਾਲੀ ਲਛਮਣ ਰੇਖਾ ਤੋਂ ਬਾਹਰ ਰੱਖੇ ਜਾਣਗੇ? ਜੇ ਇਹਨਾਂ ਸਭਨਾ ਨੂੰ ਬਣਾਉਣ ਵਾਲਾ ਵੀ ਉਹੀ ਪ੍ਰਭੂ ਹੈ, ਤਾਂ ਸਾਡੇ ਕਹੇ ਤੋਂ ਉਹਨਾਂ ਨੂੰ ਖਤਮ ਕਿਉਂ ਕਰੂ? ਇਸ ਤੋਂ ਅੱਗੇ ਸੋਚਣ ਵਾਲੀ ਗੱਲ ਇਹ ਵੀ ਹੈ, ਕਿ ਜੇ ਇਕੋ ਪ੍ਰਭੂ ਨੇ ਬਣਾਏ ਹਨ ਤਾਂ ਬਣਾਉਣ ਦਾ ਕੋਈ ਮਕਸਦ ਜ਼ਰੂਰ ਹੋਊ? ਫੇਰ ਤਾਂ ਅਸੀਂ ਆਪ ਵੀ ਉਹਨਾਂ ਨੂੰ ਮਾਰਨ ਦੀ ਗੁਸਤਾਖੀ ਕਿਉਂ ਕਰੀਏ? ਜਾਂ ਪ੍ਰਭੂ ਤੋਂ ਮਾਰਨ ਦੀ ਮੰਗ ਵੀ ਕਿਉਂ ਕਰੀਏ? ਕਿਉਂਕਿ 'ਮੁਝੇ ਗਮ ਭੀ ਉਨਕੇ ਅਜੀਜ਼ ਹੈਂ। ਯੇ ਉਨਹੀ ਕੀ ਦੀ ਹੂਈ ਚੀਜ ਹੈਂ।" ਹਾਂ ਜੇਕਰ ਇਹ ਕਿਸੇ ਹੋਰ ਅੱਲਾ ਜਾਂ ਗਾਡ ਨੇ ਬਣਾਏ ਹਨ ਤਾਂ ਸਾਡੀ ਮੰਗ ਜਾਇਜ਼ ਹੋ ਸਕਦੀ ਹੈ।

ਤੇ ਏਸੇ ਤਰ੍ਹਾਂ ਤੁਕ ਹੈ, "ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ" ਜਾਣੀ ਸਾਰਾ ਕੁਝ ਉਸ ਦੇ ਹੁਕਮ ਨਾਲ ਹੋ ਰਿਹਾ ਹੈ ਅਤੇ ਅਸੀਂ ਭਾਣਾ ਮੰਨਣ ਲਈ ਬਚਨਵੱਧ ਹਾਂ, ਤਾਂ ਫੇਰ ਕਿਸੇ ਨੀਚ, ਦੁਸ਼ਟ ਜਾਂ ਦੋਖੀ ਨੂੰ ਉਸ ਦੇ ਕੀਤੇ ਕੰਮਾਂ ਲਈ ਦੋਸ਼ੀ ਕਹਿਣ ਦਾ ਕੀ ਹੱਕ ਹੈ? ਤੇ ਉਸਦੇ ਸਿਰਜੇ ਬੰਦਿਆਂ ਨੂੰ ਦੋਸਤਾਂ ਜਾਂ ਦੁਸ਼ਮਣਾਂ ਵਿਚ ਵੰਡਣਾਂ ਕਿਵੇਂ ਠੀਕ ਹੈ?

"ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ" ਦੇ ਅਰਥ ਹਨ ਖੋਜੀ ਦੇ ਪੈਦਾ ਹੋਣ ਨਾਲ ਬਾਦੀ (ਵਿਵਾਦ ਕਰਨ ਵਾਲੇ) ਖਤਮ ਹੋ ਜਾਂਦੇ ਹਨ। ਜਾਂ ਉਹ ਖੋਜੀਆਂ ਨੂੰ ਪੈਦਾ ਕਰਦਾ ਹੈ ਤੇ ਝਗੜਾਲੂਆਂ ਦਾ ਨਾਸ਼ ਕਰਦਾ ਹੈ। ਭਾਵ ਤਾਂ ਇਕੋ ਹੈ ਕਿ ਜੋ ਕੁਝ ਕਰਦਾ ਹੈ, ਉਹੀ ਕਰਦਾ ਹੈ। ਪਰ ਇਸ ਵਿਚ ਉਸਦੇ ਬਲਿ ਬਲਿ ਜਾਣ ਵਰਗੀ ਕਿਹੜੀ ਗੱਲ ਲਗਦੀ ਹੈ? ਇਹ ਤਾਂ ਉਹੋ ਗੱਲ ਹੋਈ, 'ਮਾਮੇ ਕੰਨੀ ਨੱਤੀਆਂ, ਭਾਣਜਾ ਟੱਪਦਾ ਫਿਰੇ।' ਸਾਨੂੰ ਬਲਿਹਾਰ ਜਾਣ ਦੀ ਲੋੜ ਤਾਂ ਉਦੋਂ ਹੋਵੇ ਜਦੋਂ ਉਸਨੇ ਕਰਨਾ ਕੁਝ ਹੋਰ ਹੋਵੇ ਤੇ ਸਾਡੇ ਕਹੇ ਤੋਂ ਸਾਡੀ ਇੱਛਾ ਅਨੁਸਾਰ ਕਰ ਕੁੱਝ ਹੋਰ ਦੇਵੇ। ਪਰ ਕੀ ਏਦਾਂ ਹੋ ਸਕਦਾ ਹੈ?

ਕ੍ਰਿਸ਼ਨ ਵਰਗੇ ਹਿੰਦੂ ਦੇਵੀ ਦੇਵਤੇ ਆਪਣੇ ਮੂੰਹੋਂ ਖੁਦ ਨੂੰ ਭਗਵਾਨ ਜਾਂ ਅਵਤਾਰ ਆਦਿ ਕਹਿੰਦੇ ਰਹੇ ਹਨ। ਪਰ ਸਿੱਖ ਮੱਤ ਵਿਚ ਅਜਿਹਾ ਕਹਿਣ ਨਾਲੋਂ ਦਾਸਨ ਦਾਸ, ਸੇਵਕ ਜਾਂ ਪਰਮਪੁਰਖ ਕਾ ਦਾਸਾ ਆਦਿ ਕਹਿਣ ਦੀ ਪਰੰਪਰਾ ਰਹੀ ਹੈ, ਅਤੇ 'ਜੋ ਹਮਕੋ ਪਰਮੇਸੁਰ ਉਚਰਿ ਹੈ' ਵਾਲੇ ਵਾਕ ਰਾਹੀਂ ਹੋਰਾਂ ਨੂੰ ਅਜਿਹਾ ਕਹਿਣ ਤੋਂ ਮਨ੍ਹਾ ਕੀਤਾ ਹੈ। ਫੇਰ 'ਗੁਰ ਅਰਜਨ ਪ੍ਰਤੱਖ ਹਰਿ' ਕਹਿਣ ਦਾ ਕੀ ਭਾਵ ਹੋਇਆ?

"ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ," ਸ਼ਬਦੀ ਅਰਥ ਹਨ, ਸੋਚੈ ਸੋਚਿ=ਚਿੰਤਨ, ਧਿਆਨ। ਸੋਚੀ=ਸੋਚੀਂ, ਚਿੰਤਨ ਕਰੀਂ। ਕਈ ਵਿਦਵਾਨ ਸੱਜਣ ਸੋਚ ਦਾ ਅਰਥ ਸਫ਼ਾਈ ਦੱਸਦੇ ਹਨ। ਪਰ ਉਹ ਸ਼ਬਦ ਸੋਚ ਨਹੀਂ, ਸੌਚ ਹੈ। ਤੁਕ ਦੇ ਭਾਵ ਅਰਥ ਕੋਈ ਔਖੇ ਤਾਂ ਨਹੀਂ ਪਰ ਉਲਝਣ ਵਾਲੇ ਜ਼ਰੂਰ ਹਨ। ਕਿਉਂਕਿ ਸੋਚਣ, ਚਿੰਤਨ, ਜਾਂ ਚਿੰਤਾ (ਫਿਕਰ) ਦੇ ਕਿਸੇ ਵੀ ਅਰਥ ਨਾਲ ਕੋਈ ਗੱਲ ਨਹੀਂ ਬਣ ਰਹੀ। ਲੱਖ ਜਾਂ ਅਨੇਕਾਂ ਵਾਰ ਸੋਚਣ ਨਾਲ ਤਾਂ ਚਿੰਤਾਂ ਵੀ ਹੋ ਸਕਦੀ ਹੈ, ਚਿੰਤਨ ਵੀ ਕੀਤਾ

ਜਾ ਸਕਦਾ ਹੈ ਤੇ ਸੋਚਿਆ ਵੀ ਜਾ ਸਕਦਾ ਹੈ। ਉਹ ਕਿਹੜੀ ਗੱਲ ਹੈ ਜਿਹੜੀ ਵਾਰ ਵਾਰ ਕਰਨ ਨਾਲ ਨਹੀਂ ਹੋ ਸਕਦੀ? ਸਗੋਂ ਉਦਾਹਰਨਾਂ ਹਮੇਸ਼ਾ ਇਹ ਦਿਤੀਆਂ ਜਾਂਦੀਆਂ ਹਨ ਕਿ ਮੱਕੜੀ ਦੀਆਂ ਕੋਸ਼ਿਸ਼ਾਂ ਨੂੰ ਦੇਖਕੇ ਕਿੰਗ ਬਰੂਸ ਇਕੀਵੀਂ ਵਾਰ ਜੰਗ ਜਿੱਤ ਗਿਆ ਸੀ। ਪਰ ਇਸ ਤੁਕ ਰਾਹੀਂ, ਪਤਾ ਨਹੀਂ ਲੱਗ ਰਿਹਾ ਕੀ ਦੱਸਣ ਦੀ ਕੋਸ਼ਿਸ਼ ਕੀਤੀ ਗਈ ਹੈ?

"ਨਾਲਿ ਇਆਣੇ ਦੋਸਤੀ ਕਦੇ ਨਾ ਆਵੈ ਰਾਸਿ।" ਇੰਆਣਾ ਦਾ ਅਰਥ ਹੈ ਬੱਚਾ ਜਾਂ ਅਣਜਾਣ। ਕੋਈ ਅਜਿਹਾ ਸਬੱਬ, ਸਬੂਤ ਜਾਂ ਸਿਧਾਂਤ ਨਜ਼ਰ ਨਹੀਂ ਆਉਂਦਾ ਜਿਸ ਦੇ ਤਹਿਤ ਇਹ ਫਾਰਮੂਲਾ ਘੜਿਆ ਗਿਆ ਹੋਵੇ ਕਿ ਬੱਚੇ ਜਾਂ ਅਣਜਾਣ ਨਾਲ ਦੋਸਤੀ ਕਦੇ ਰਾਸ ਨਹੀਂ ਆਉਂਦੀ। ਅਨੇਕਾਂ ਲੋਕਾਂ ਦੀ ਦੋਸਤੀ ਕੁੱਤਿਆਂ, ਬਿੱਲਿਆਂ, ਸੱਪਾਂ, ਬਿਛੂਆਂ, ਬੀਮਾਰਾਂ, ਅਪਾਹਜਾਂ ਨਾਲ ਵੀ ਹੈ। ਜੇਕਰ ਨਹੀਂ ਹੈ ਤਾਂ ਕਈਆਂ ਦੀ ਆਪਣੇ ਹਾਣੀਆਂ, ਗੁਆਢੀਆਂ, ਹਮਸਫਰਾਂ ਜਾਂ ਸਮਾਨ ਅਕਲਾਂ ਵਾਲਿਆਂ ਨਾਲ ਵੀ ਨਹੀਂ। ਤਾਂ ਫਿਰ ਇੰਆਣੇ ਨਾਲ ਦੋਸਤੀ ਵਾਲੀ ਸ਼ਰਤ ਕਿੰਨੀ ਕੁ ਸਹੀ ਹੈ? ਜੇਕਰ ਇਹ ਗੱਲ ਸਹੀ ਵੀ ਹੋਵੇ, ਤਾਂ ਰਾਸ ਨਾ ਆਉਣ ਲਈ ਕਸੂਰ ਕਿਸ ਦਾ ਹੈ? ਜਾਂ ਜਿੰਮੇਂਵਾਰੀ ਕਿਸ ਦੀ ਬਣਦੀ ਹੈ? ਇਹ ਜਿੰਮੇਂਵਾਰੀ ਬੱਚੇ ਜਾਂ ਅਣਜਾਣ ਸਿਰ ਪਾਉਣਾ ਏਦਾਂ ਹੀ ਹੈ, ਜਿਵੇਂ ਹੁਣ ਤਕ ਇਸਤਰੀ ਨੂੰ ਪੈਰ ਦੀ ਜੁੱਤੀ, ਜਾਂ ਗਿੱਚੀ ਪਿਛੇ ਮੱਤ ਵਾਲੀ ਕਹਿੰਦੇ ਰਹੇ ਹਾਂ।

ਸਿੱਖ ਸਿਧਾਂਤ ਵਿਚ ਅਵਤਾਰਵਾਦ ਦਾ ਵੀ ਪੂਰੀ ਤਰ੍ਹਾਂ ਖੰਡਨ ਕੀਤਾ ਗਿਆ ਹੈ। ਪਰੰਤੂ ਦਸ਼ਮੇਸ਼ ਨੇ ਅਵਤਾਰਾਂ ਦੀਆਂ ਜੀਵਨੀਆਂ ਵੀ ਲਿਖੀਆਂ ਹਨ ਤੇ ਬਚਿੱਤਰ ਨਾਟਕ ਵਿਚ ਆਪਣੇ ਪਿਛਲੇ ਜੀਵਨ ਵਾਰੇ ਦੱਸ ਕੇ ਅਵਤਾਰ ਧਾਰਨ ਨੂੰ ਇਕ ਤਰ੍ਹਾਂ ਨਾਲ ਸਹੀ ਵੀ ਸਾਬਤ ਕੀਤਾ ਹੈ। 'ਕ੍ਰਿਸ਼ਨਾਵਤਾਰ' ਗ੍ਰੰਥ ਵਿਚ ਲਿਖਿਆ ਹੈ, 'ਹੁਣ ਮੈਂ ਉਹ ਕਥਾ ਵਰਣਨ ਕਰਨ ਲੱਗਾ ਹਾਂ, ਜਿਸ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਜਨਮ ਲਿਆ। ਧਰਤੀ ਉਤੇ ਮਹਾਂਪਾਪ ਜਦੋਂ ਪਸਰਿਆ ਤਾਂ ਉਸਨੇ ਬ੍ਰਹਮਾਂ ਜੀ ਪਾਸ ਫਰਿਆਦ ਕੀਤੀ। ਬ੍ਰਹਮਾ ਜੀ ਦੁੱਧ ਵਰਗੇ ਸਵੱਛ ਦੇਸ਼ ਵਿਚ ਅਕਾਲ ਪੁਰਖ ਪਾਸ ਗਏ। ਵਾਹਿਗੁਰੂ ਨੇ ਉਹਨਾਂ ਨੂੰ ਕਿਹਾ ਕਿ ਜਾਓ, ਕ੍ਰਿਸ਼ਨ ਜੀ ਦੇ ਨਾਮ ਅਧੀਨ, ਸੰਸਾਰ ਵਿਚ ਅਵਤਾਰ ਧਾਰੋ, ਇਸ ਤਰ੍ਹਾਂ ਕ੍ਰਿਸ਼ਨ ਜੀ ਨੇ ਮਥਰਾ ਵਿਚ ਜਨਮ ਲਿਆ।"

ਕਿੰਨੀ ਸਪਸ਼ਟ ਗੱਲ ਹੈ। ਇਸ ਵਿਚ ਸ਼ੱਕ ਵਾਲੀ ਕਿਹੜੀ ਗੱਲ ਰਹਿ ਗਈ? ਪਰੰਤੂ ਡਾ. ਹਰਪਾਲ ਸਿੰਘ ਪੰਨੂੰ, 21 ਅਗਸਤ 1992 ਦੇ ਪੰਜਾਬੀ ਟ੍ਰਿਬਿਊਨ ਵਿਚ ਲਿਖਦੇ ਹਨ ਕਿ ਕਿਤੇ ਕਿਸੇ ਨੂੰ ਸ਼ੱਕ ਨਾ ਪੈ ਜਾਵੇ ਕਿ ਗੁਰੂ ਜੀ ਅਵਤਾਰਵਾਦ ਵਿੱਚ ਵਿਸ਼ਵਾਸ ਕਰਦੇ ਹਨ। ਇਸ ਲਈ ਪਾਤਸ਼ਾਹ ਨੇ ਇਹ ਵੀ ਫਰਮਾਇਆ ਹੈ ਕਿ, 'ਹੇ ਅਕਾਲ ਪੁਰਖ ਪਿਤਾ, ਅਸਲ ਵਿਚ ਤੂੰ ਹੀ ਰਾਵਣ ਨੂੰ ਮਾਰਿਆ ਹੈ। ਮੈਂ ਤਾਂ ਨਾ ਗਣੇਸ਼ ਨਾ ਕ੍ਰਿਸ਼ਨ ਨੂੰ ਮੰਨਦਾ ਹਾਂ, ਨਾ ਵਿਸਨੂੰ ਨੂੰ ਧਿਆਉਂਦਾ ਹਾਂ। ਮੈਂ ਉਹਨਾਂ ਨੂੰ ਜਾਣਦਾ ਨਹੀਂ, ਪਰ ਸੁਣਿਆ ਜ਼ਰੂਰ ਹੈ।"

ਪੰਨੂ ਸਾਹਿਬ, ਜਿਸ ਸ਼ੰਕਾ ਨੂੰ ਪੈਣ ਤੋਂ ਰੋਕਣ ਦੀ ਗੱਲ ਤੁਸੀਂ ਕਰ ਰਹੇ ਹੋ, ਉਹ ਸ਼ੰਕਾ ਤਾਂ ਸਗੋਂ ਹੋਰ ਪੱਕੀ ਹੋ ਗਈ। ਜਦੋਂ ਇਕ ਪਾਸੇ ਗੁਰੂ ਜੀ ਅਵਤਾਰਾਂ ਦੇ ਗ੍ਰੰਥ ਲਿਖੀ ਜਾ ਰਹੇ ਹਨ ਤੇ ਦੂਜੇ ਪਾਸੇ ਇਹ ਕਹੀ ਜਾ ਰਹੇ ਹਨ ਕਿ ਮੇਰਾ ਇਹਨਾਂ ਅਵਤਾਰਾਂ ਵਿਚ ਕੋਈ ਵਿਸ਼ਵਾਸ ਨਹੀਂ, ਤਾਂ ਕੀ ਇਹ ਆਪਾ ਵਿਰੋਧੀ ਗੱਲ ਨਾ ਹੋਈ?



ਪੰਨੂ ਸਾਹਿਬ ਨੇ ਇਸ ਦਾ ਉਤਰ ਗੁਰਬਾਣੀ ਵਿਚੋਂ ਹੀ ਲਭ ਕੇ ਦੇਣ ਦੀ ਕੋਸ਼ਿਸ਼ ਕੀਤੀ ਹੈ, "ਸਾ ਮੁਖ ਜਲਹਿ ਜਿ ਕਹੈ ਠਾਕੁਰ ਜੋਨੀ," ਭਾਵ ਉਹ ਮੂੰਹ ਸੜ ਜਾਵੇ ਜਿਹੜਾ ਆਖੇ ਵਾਹਿਗੁਰੂ ਜੂਨਾ ਵਿਚ ਵੀ ਪੈ ਜਾਂਦਾ ਹੈ। ਤੇ ਮੂਲ ਮੰਤਰ ਵਿਚ ਗੁਰੂ ਜੀ ਨੇ ਅਕਾਲ ਪੁਰਖ ਨੂੰ ਅਜੂਨੀ ਕਹਿ ਕੇ ਵੀ ਉਸ ਦੁਆਰਾ ਜਨਮ ਲੈਣ ਦੇ ਸਿਧਾਂਤ ਨੂੰ ਰਦ ਕਰ ਦਿੱਤਾ।

ਅਜੀਬ ਦਲੀਲ ਹੈ। ਥੱਪੜ ਵੀ ਮਾਰਨਾ ਤੇ ਰੋਣ ਵੀ ਨਹੀਂ ਦੇਣਾ। ਜਾਂ ਇਹ ਕਹਿਣਾ ਕਿ ਗੱਲ ਤੇਰੀ ਮੰਨੀ ਪਰ ਛੱਲੀ ਕਾਹਤੋਂ ਭੰਨੀ? ਬਾਣੀ ਦੀਆਂ ਅਨੇਕਾਂ ਤੁਕਾਂ ਅਵਤਾਰਵਾਦ ਸਿੱਧ ਕਰ ਰਹੀਆਂ ਹਨ ਤੇ ਬਾਣੀ ਚੋਂ ਹੀ ਇਕ ਤੁਕ ਦੇ ਕੇ ਕਹਿ ਰਹੇ ਹਨ ਕਿ ਇਸ ਨੂੰ ਹੀ ਪੜ੍ਹਕੇ ਮੰਨ ਲਵੋ ਕਿ ਅਵਤਾਰਵਾਦ ਦਾ ਖੰਡਨ ਹੋ ਗਿਆ। ਦੂਜੇ ਪਾਸੇ ਇਹ ਦਲੀਲ ਪੰਨੂ ਸਾਹਿਬ ਨੂੰ ਖੁਦ ਨੂੰ ਵੀ ਨਹੀਂ ਜਚ ਰਹੀ। ਏਸੇ ਲਈ ਤਾਂ ਅੱਗੇ ਲਿਖਦੇ ਹਨ, "ਸਵਾਲ ਇਹ ਹੈ ਕਿ ਜੇ ਅਵਤਾਰਵਾਦ ਵਿਚ ਵਿਸ਼ਵਾਸ ਨਹੀਂ ਸੀ, ਤਾਂ ਅਵਤਾਰਾਂ ਦੀਆਂ ਜੀਵਨ ਖੇਡਾਂ ਉੱਤੇ ਕਾਵਿ ਰਚਨਾ ਕਿਉਂ ਕੀਤੀ?"

ਸ਼ੰਕਾ ਤਾਂ ਉਹੀ ਹੈ ਪਰ ਉਤਰ ਵਿਚ ਇਕ ਨਵੀਂ ਦਲੀਲ ਦਿੱਤੀ ਹੈ। ਲਿਖਦੇ ਹਨ ਕਿ ਬਹੁਤ ਸਾਰੇ ਹਿੰਦੂ ਨੌਜਵਾਨ ਅੰਮ੍ਰਿਤ ਛਕ ਕੇ ਸਿੰਘ ਸਜ ਗਏ। ਜਿਹੜੇ ਅਜੇ ਵੀ ਤਿਆਰ ਨਹੀਂ ਸਨ, ਉਹਨਾਂ ਨੂੰ ਪੁਰਾਣੇ ਭਾਰਤੀ ਵਿਰਸੇ ਦੀ ਸੂਝ ਬੂਝ ਦੇ ਕੇ ਯੁੱਧ ਲਈ ਤਿਆਰ ਕਰਨ ਵਾਸਤੇ, ਪਹਿਲੋਂ ਮਾਨਸਿਕ ਅਵਸਥਾ ਬਦਲਣੀ ਪੈਣੀ ਸੀ। ਇਸੇ ਲਈ ਕ੍ਰਿਸ਼ਨਾਵਤਾਰ ਗ੍ਰੰਥ ਲਿਖਿਆ। ਚੰਡੀ ਦੀ ਵਾਰ ਲਿਖਣ ਦਾ ਮਨੋਰਥ ਵੀ ਇਹੀ ਸੀ, ਕਿ ਜੇ ਕਿਸੇ ਸਮੇਂ ਇਕ ਇਸਤਰੀ ਸਾਹਸ ਪੂਰਨ ਜੰਗ ਲੜਕੇ ਦੈਤਾਂ ਦੁਸ਼ਟਾਂ ਦਾ ਨਾਸ ਕਰ ਗਈ ਸੀ, ਤਾਂ ਅੱਜ ਦੀਆਂ ਔਰਤਾਂ ਅਜਿਹਾ ਕਿਉਂ ਨਹੀਂ ਕਰ ਸਕਦੀਆਂ? ਅਜਿਹੀ ਭਾਵਨਾ ਅਵਤਾਰਾਂ ਦੀ ਰਚਨਾ ਕਰਨ ਪਿਛੇ ਵੀ ਦਿਸਦੀ ਹੈ।

ਅਜੇ 'ਦਿਸਦੀ' ਹੈ, ਜਾਣੀ ਪੱਕਾ ਪਤਾ ਨਹੀਂ। ਸ਼ਾਇਦ ਕੋਈ ਹੋਰ ਭਾਵਨਾ ਵੀ ਹੋਵੇ। ਮੰਨ ਲਉ ਇਹੋ ਭਾਵਨਾ ਹੈ ਤਾਂ ਵੀ ਕਿੰਨੀ ਚੰਗੀ ਭਾਵਨਾ ਹੈ। ਕਿਸੇ ਅਵਤਾਰ ਵਾਰੇ ਪੜ੍ਹਿਆ ਅਤੇ ਸੁਣਿਆ ਅਤੇ ਫੇਰ ਆਪ ਵੀ ਉਸ ਵਾਰੇ ਲਿਖ ਦਿੱਤਾ, ਤਾਂ ਕਿ ਲੋਕ ਉਸ ਦੀ ਉਦਾਹਰਨ ਤੋਂ ਸਿਖਿਆ ਲੈ ਸਕਣ, ਪਰ ਉਸ ਦੇਵੀ ਜਾਂ ਦੇਵਤੇ ਨੂੰ ਮਾਨਤਾ ਦੇਣ ਜਾਂ ਵਿਸ਼ਵਾਸ ਕਰਨ ਤੋਂ ਇਨਕਾਰ ਹੈ। ਕੀ ਇਹ ਭਾਵਨਾ ਸਿਖ ਆਸ਼ੇ ਅਨੁਸਾਰ ਠੀਕ ਹੈ? ਜਾਣੀ ਅੰਦਰੋਂ ਹੋਰ ਬਾਹਰੋਂ ਹੋਰ? ਕੀ ਇਸ ਭਾਵਨਾ ਨਾਲ ਲੋਕਾਂ ਨੂੰ ਤਿਆਰ ਕਰਨ ਵਾਲਾ ਮਕਸਦ ਪੂਰਾ ਹੋ ਸਕਦਾ ਹੈ? ਕੀ ਇਹ ਦੂਹਰੀ ਭਾਵਨਾ ਵਾਲਾ ਫਾਰਮੂਲਾ ਏਦਾਂ ਦਾ ਨਹੀਂ ਲਗਦਾ ਜਿਵੇਂ ਕਿਸੇ ਦੀ ਸ਼ਰਾਬ ਛੁਡਾਉਣੀ ਹੋਵੇ ਤਾਂ ਉਸਨੂੰ ਅਫੀਮ ਖਾਣ ਲਾ ਦਿਉ?

ਸਿੱਖ ਮੱਤ ਵਿਚ ਕਰਮਕਾਂਡ, ਜੰਤਰ ਮੰਤਰ ਜਾਂ ਭੂਤ ਪ੍ਰੇਤ ਨੂੰ ਵੀ ਕੋਈ ਮਾਨਤਾ ਨਹੀਂ। ਪ੍ਰੰਤੂ ਮਹਿਲ ਮਾੜੀਆਂ ਦੀ ਚਿੰਤਾ ਵਿਚ ਮਰਨ ਵਾਲੇ ਨੂੰ ਪ੍ਰੇਤ ਦੀ ਜੂਨੀ ਵਿਚ ਪੈਣ ਦਾ ਸਰਾਪ ਦੇਣ ਵਾਲੀ ਇਹ ਤੁਕ, 'ਪ੍ਰੇਤ ਜੋਨਿ ਵਲਿ ਵਲਿ ਅਉਤਰੈ' ਕੀ ਭੂਤ ਪ੍ਰੇਤ ਨੂੰ ਮਾਨਤਾ ਨਹੀਂ ਦੇ ਰਹੀ? ਦੇ ਤਾਂ ਰਹੀ ਹੈ, ਪਰ ਏਥੇ ਵੀ ਇਹ ਫਾਰਮੂਲਾ ਫਿਟ ਹੋ ਸਕਦਾ ਹੈ ਕਿ ਇਹ ਤਾਂ ਬੱਚੇ ਨੂੰ 'ਮਾਊਂ ਆਇਆ' ਆਖਕੇ ਡਰਾਉਣ ਲਈ ਹੀ ਉਚਰੀ ਹੈ। ਪਰ ਜਦੋਂ ਬੱਚੇ ਨੂੰ ਅਸਲੀਅਤ ਦਾ ਪਤਾ ਲਗ ਜਾਵੇਗਾ ਤਾਂ ਕੀ ਉਹ ਮਾਊਂ ਤੋਂ ਡਰੇਗਾ?

# ਆਂਕੜਿਆਂ ਦਾ ਸੱਚ

ਗੁਰਬਾਣੀ ਵਿਚ ਆਂਕੜਿਆਂ ਨਾਲ ਸੰਬੰਧਤ ਅਨੇਕਾਂ ਤੁਕਾਂ ਦਰਜ ਹਨ। ਇਹ ਜ਼ਿਆਦਾਤਰ ਪੁਰਾਣੇ ਗ੍ਰੰਥਾਂ ਵਿਚੋਂ ਲੈ ਕੇ, ਬਿਨਾਂ ਬਹੁਤੀ ਪੁਣਛਾਣ ਕੀਤਿਆਂ ਉਂਜ ਹੀ ਚਲੰਤ ਮੁਹਾਵਰਿਆਂ ਵਾਂਗ ਵਰਤ ਲਈਆਂ। ਪਰ ਗਹੁ ਨਾਲ ਵਾਚਿਆਂ ਅੱਜ ਦੇ ਯੁਗ ਵਿਚ, ਇਹ ਮਾਪ ਤੋਲ ਵਿਚ ਪੂਰੀਆਂ ਨਹੀਂ ਉਤਰਦੀਆਂ। ਜਿਵੇਂ :-

'ਕਹੁ ਕਬੀਰ ਸੰਤਨ ਕੀ ਬੈਰਨਿ, ਤੀਨਿ ਲੋਕ ਕੀ ਪਿਆਰੀ।' ਤੀਨਿ ਲੋਕ ਕਿਹੜੇ ਹੋਏ? ਦੱਸਿਆ ਜਾਂਦਾ ਹੈ ਕਿ ਪ੍ਰਿਥਵੀ, ਅਕਾਸ਼ ਤੇ ਪਤਾਲ ਹਨ। ਕਈ ਵਾਰ ਲੋਕ ਅਤੇ ਪ੍ਰਲੋਕ ਆਖਕੇ, ਦੋ ਦੀ ਹੀ ਗੱਲ ਕੀਤੀ ਜਾਂਦੀ ਹੈ। ਇਹਨਾਂ 'ਚੋਂ ਇਕ ਤਾਂ 'ਇਹ ਲੋਕ' ਜਾਣੀ ਪ੍ਰਿਥਵੀ ਹੈ, ਤੇ ਦੂਸਰਾ 'ਉਹ ਲੋਕ' ਆਖਕੇ ਖੁਲ੍ਹਾ ਛੱਡ ਦਿਤਾ ਜਾਂਦਾ ਹੈ। ਜੇਕਰ ਪ੍ਰਿਥਵੀ ਇਕ ਲੋਕ ਹੈ, ਤਾਂ ਦੂਸਰਾ ਤੀਸਰਾ ਕੋਈ ਹੋਰ ਲੋਕ ਵੀ ਲਗਭੱਗ ਇਸੇ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਜਿਥੇ ਕੋਈ ਜੀਵਨ, ਬਨਸਪਤੀ, ਮੌਸਮ, ਜਮੀਨ ਤੇ ਆਸਮਾਨ ਆਦਿ ਕੁਝ ਕੁਝ ਇਸਦੇ ਨਾਲ ਮਿਲਦੇ ਜੁਲਦੇ ਹੋਣ।

ਚੰਦ ਤੇ ਅਜਿਹਾ ਕੁਝ ਹੋਣ ਦੀ ਆਸ ਵੀ ਸੀ। ਪਰੰਤੂ ਵਿਗਿਆਨੀ ਕਾਫੀ ਦੂਰ ਤਕ ਭਾਲ ਟੋਲ ਕਰ ਚੁੱਕੇ। ਕੁੱਝ ਵੀ ਹੱਥ ਨਹੀਂ ਲੱਗਾ। ਤੇ ਪਤਾਲ ਲੋਕ ਦੀ ਗੱਲ ਕਰਨੀ ਤਾਂ ਉਂਜ ਹੀ ਹਾਸੋ ਹੀਣੀ ਲਗਦੀ ਹੈ। ਇਹ ਗੱਲਾਂ ਲਿਖਣ ਵੇਲੇ ਤਕ ਤਾਂ ਕਿਸੇ ਨੇ ਜਮੀਨ ਵਿਚ ਨਲਕਾ ਵੀ ਨਹੀਂ ਲਾਇਆ ਹੋਣਾ। ਪਰ ਹੁਣ ਤਾਂ ਇਸ ਦੇ ਅੰਦਰ ਮੀਲਾਂ ਤਕ ਨਹੀਂ, ਸਗੋਂ ਆਰ ਪਾਰ ਸੁਰਾਖ ਕਰਨ ਦੀਆਂ ਗੱਲਾਂ ਹੋ ਰਹੀਆਂ ਹਨ। ਅਸਮਾਨ ਵਿਚ ਘੁੰਮਦੇ ਅਨੇਕਾਂ ਉਪਗ੍ਰਹਿ ਧਰਤੀ ਦੇ ਧੁਰ ਅੰਦਰ ਤਕ ਦੀ ਟੋਹ ਲੈ ਚੁੱਕੇ ਹਨ। ਪਰ ਪਤਾਲ ਲੋਕ ਕਿਧਰੇ ਨਹੀਂ ਲੱਭਾ।

ਇਕ ਹੋਰ ਤੁਕ ਹੈ, 'ਥਾਲ ਵਿਚਿ ਤਿੰਨਿ ਵਸਤੂ ਪਈਓ'। ਜਾਣੀ ਗ੍ਰੰਥ ਸਾਹਿਬ ਰੂਪੀ ਥਾਲ ਵਿਚ ਸਤਿ, ਸੰਤੋਖ ਤੇ ਵਿਚਾਰ ਰੂਪੀ ਤਿੰਨ ਵਸਤਾ ਪਈਆਂ ਹਨ। ਵਸਤਾਂ ਤਿੰਨ ਹੀ ਕਿਉਂ? ਕਰਮ, ਧਰਮ, ਸੇਵਾ, ਸਿਮਰਨ, ਨਾਮ, ਦਾਨ, ਇਸ਼ਨਾਨ ਆਦਿ ਅਨਗਣਿਤ ਵਸਤਾਂ ਹੋਰ ਵੀ ਹਨ। ਤੀਸਰੀ ਵਸਤ 'ਵੀਚਾਰ' ਵੀ ਸ਼ੱਕੀ ਹੋ ਜਾਂਦੀ ਹੈ। ਕਿਉਂਕਿ ਇਕ ਤਾਂ ਇਹ ਸ਼ਬਦ 'ਵੀਚਾਰ' ਨਹੀਂ 'ਵੀਚਾਰੋ' ਹੈ। ਤੇ ਦੂਸਰਾ ਇਸ ਤੋਂ ਅਗਲੀ ਤੁਕ ਵੀ ਇਸੇ ਨਾਲ ਸੰਬੰਧਤ ਹੈ ਕਿ 'ਅੰਮ੍ਰਿਤ ਨਾਮੁ ਠਾਕੁਰ ਕਾ ਪਇਓ'। ਜੇਕਰ ਇਸ ਨੂੰ ਵੀ ਨਾਲ ਗਿਣੀਏ ਤਾਂ ਵਸਤਾਂ ਚਾਰ ਹੋ ਜਾਂਦੀਆਂ ਹਨ ਤੇ ਜੇ ਵੀਚਾਰ ਨੂੰ ਬਾਹਰ ਰੱਖ ਕੇ ਗਿਣਤੀ ਪੂਰੀ ਕਰੀਏ ਤਾਂ ਮਨ ਮਰਜੀ ਕਰਨ ਦਾ ਦੋਸ਼ ਲਗਦਾ ਹੈ।

'ਦਸਮ ਦੁਆਰ' ਸੰਬੰਧੀ ਵੀ ਅਜਿਹੀ ਸਮੱਸਿਆ ਹੈ। ਮਨੁਖੀ ਸਰੀਰ ਵਿਚ ਨੌ ਸੁਰਾਖ ਤਾਂ ਪ੍ਰਤੱਖ ਨਜ਼ਰ ਆਉਂਦੇ ਹਨ, ਪਰ ਦਸਮਾਂ ਕਿਥੇ ਹੈ? ਸਿਰ ਉਪਰ ਇਸ਼ਾਰਾ ਕੀਤਾ ਜਾਂਦਾ ਹੈ ਕਿ ਦਿਮਾਗ ਵਿਚ ਹੈ। ਸ਼ਾਇਦ ਇਸ ਲਈ ਕਿ ਬੱਚੇ ਦੇ ਸਿਰ ਦੀ ਖੋਪਰੀ ਵਿਚ ਕੁਝ ਨਰਮ ਜਗ੍ਹਾ ਹੁੰਦੀ ਹੈ। ਜੇਕਰ ਇਸ ਨੂੰ ਦਿਮਾਗ ਜਾਂ ਮਨ ਦੇ ਆਉਣ ਜਾਣ ਦਾ ਰਸਤਾ ਮੰਨ ਲਈਏ ਤਾ ਵੱਡੇ ਹੋਇਆਂ ਦਾ ਇਹ ਰਸਤਾ ਬੰਦ ਹੋ ਜਾਂਦਾ ਹੈ। ਫੇਰ ਉਦੋਂ ਸੁਰਤਿ, ਮਨ, ਬੁਧ ਕਿਸ ਰਸਤੇ ਆਉਣ ਜਾਣ ਕਰਦੀ ਹੈ?



ਜੇਕਰ ਦੁਆਰ ਜਾਂ ਦਰਵਾਜੇ ਦੀ ਪਰਿਭਾਸ਼ਾ ਦੇਖੀਏ ਤਾਂ ਕੰਧ ਵਿਚਲੇ ਖਿੜਕੀ, ਦਰਵਾਜੇ ਰੋਸ਼ਨਦਾਨ ਜਾਂ ਕਿਸੇ ਛੋਟੇ ਵੱਡੇ ਸੁਰਾਖ ਨੂੰ ਤਾਂ ਦਰਵਾਜਾ ਮੰਨ ਲਈਏ, ਪਰ ਠੋਸ ਕੰਧ ਨੂੰ ਵੀ ਦੁਆਰ ਮੰਨ ਲੈਣਾ ਕਿੰਨਾ ਅਜੀਬ ਲਗਦਾ ਹੈ? ਤਾਂ ਫੇਰ ਕੰਧ ਕਿਸ ਨੂੰ ਕਹਾਂਗੇ? ਅਜੇ ਇਹ ਤਾਂ ਸੰਭਵ ਹੈ ਕਿ ਨੱਕ ਦੇ ਬਾਹਰੋਂ ਦੇਖਣ ਨੂੰ ਦੋ ਸੁਰਾਖ ਲਗਦੇ ਹਨ, ਪਰ ਅੰਦਰੋਂ ਇਕ ਹੈ, ਇਸ ਲਈ ਨੌ ਦੀ ਥਾਂ ਅੱਠ ਦਰਵਾਜੇ ਕਹਿਣ ਵਿਚ ਤਾਂ ਕੋਈ ਤੁਕ ਹੈ, ਪਰ ਸਰੀਰ ਦੀ ਸਭ ਤੋਂ ਸਖ਼ਤ ਕੰਧ, ਜਾਣੀ ਖੋਪੜੀ ਵਿਚ ਫਰਜ਼ੀ ਦਸਵਾਂ ਦੁਆਰ ਮੰਨ ਲੈਣਾ ਤਾਂ ਕਿਵੇਂ ਵੀ ਜਚਦਾ ਨਹੀਂ। ਇਸ ਨਾਲੋਂ ਤਾਂ ਪਸੀਨਾ ਨਿਕਲਦਾ ਦੇਖਕੇ ਚਮੜੀ ਦੇ ਅਣਗਿਣਤ ਅਤੇ ਅਦਿਖ ਸੁਰਾਖਾਂ ਨੂੰ, ਬੰਦ ਖਿੜਕੀਆਂ ਦਰਵਾਜੇ ਆਖ ਦਿੱਤਾ ਜਾਵੇ ਤਾਂ ਵਧੇਰੇ ਠੀਕ ਲਗੇ।

ਕਬੀਰ ਦੀ ਤੁਕ ਹੈ, "ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ।" ਸਪਸ਼ਟ ਹੈ ਕਿ ਬੰਦੇ ਦੀਆਂ ਇੰਦਰੀਆਂ 'ਨੈਣ, ਨੱਕ, ਕੰਨ ਅਤੇ ਜੀਭ ਨੇ ਕਹਿਆ ਨਾ ਮੰਨਿਆ, ਭਾਵ ਕੰਮ ਕਰਨੋ ਹਟ ਗਈਆਂ। ਇਸ ਵਿਚ ਇੰਦਰੀਆਂ ਦੀ ਸਪਸ਼ਟ ਗਿਣਤੀ, ਚਾਰ ਜਾਂ ਪੰਜ ਹੋਣ ਵਾਰੇ ਵੀ ਕੁਝ ਨਹੀਂ ਕਿਹਾ। ਤੁਕ ਲਿਖਣ ਦੇ ਸਮੇਂ ਤਕ, ਇਸ ਵਾਰੇ ਕੋਈ ਬਹੁਤੀ ਘੋਖ ਪੜਤਾਲ ਜਾਂ ਜਾਣਕਾਰੀ ਵੀ ਨਹੀਂ ਹੋਣੀ। ਪਰੰਤੂ ਹੁਣ ਇਹਨਾਂ ਗਿਆਨ ਇੰਦਰੀਆ ਦੀ ਗਿਣਤੀ ਪੰਜ ਨਿਸਚਤ ਹੋ ਚੁੱਕੀ ਹੈ। ਇਸ ਲਈ ਪੁਰਾਣੀ ਤੁਕ ਨੂੰ ਅੱਜ ਦੇ ਹਾਣ ਦੀ ਕਰਨ ਲਈ ਅੱਜ ਦੇ ਅਰਥਾਕਾਰ, ਚਮੜੀ ਨੂੰ ਪੰਜਵੀਂ ਗਿਆਨ ਇੰਦਰੀ ਦੇ ਤੌਰ ਤੇ ਸ਼ਾਮਲ ਕਰਨ ਲਈ, ਇਸ ਤਰ੍ਹਾਂ ਦੀ ਖਿਚ ਪਾੜ ਕਰ ਰਹੇ ਹਨ ਕਿ ਤੁਕ ਵਿਚਲੇ ਸ਼ਬਦ 'ਇੰਦ੍ਰੀ' ਦਾ ਅਰਥ ਹੀ ਚਮੜੀ ਦੱਸਕੇ, ਪੰਜ ਇੰਦਰੀਆਂ ਪੂਰੀਆਂ ਕਰ ਦਿੰਦੇ ਹਨ।

ਚਉਰਾਸੀ ਲੱਖ ਜੂਨਾ ਦਾ ਜਿਕਰ ਵੀ ਅਨੇਕਾਂ ਵਾਰ ਆਉਂਦਾ ਹੈ। ਸਿਧਾਂਤਕ ਤੌਰ ਤੇ ਇਸ ਵਿਚ ਵਾਧ ਘਾਟ ਹੋਣ ਦੀ ਵੀ ਕੋਈ ਗੁੰਜਾਇਸ ਨਹੀਂ। ਕਿਉਂਕਿ ਮਨੁੱਖ ਅਤੇ ਜੀਵ ਜੰਤੂ ਜੂਨੀ ਬਦਲਦੇ ਤਾਂ ਰਹਿੰਦੇ ਹਨ, ਪਰੰਤੂ ਇਹ ਗਿਣਤੀ ਸ਼ੁਰੂ ਤੋਂ ਲੈ ਕੇ ਹੁਣ ਤਕ, ਅਤੇ ਅੱਗੋਂ ਵੀ ਇੱਕੋ ਰਹੇਗੀ। ਦੇਖਿਆ ਜਾਵੇ ਤਾਂ ਉਦੋਂ ਜੂਨਾ ਦੀ ਗਿਣਤੀ ਕਰਨ ਜਾਂ ਮਰਦਮ ਸ਼ੁਮਾਰੀ ਦੇ ਕਿਹੜੇ ਸਾਧਨ ਸਨ? ਤੇ ਲੋਕ ਇਸਨੂੰ ਕਿਹੜੇ ਸਬੂਤਾਂ ਦੇ ਆਧਾਰ ਤੇ ਸਹੀ ਮੰਨਦੇ ਸਨ? ਜ਼ਾਹਿਰ ਹੈ ਕਿ ਜੋ ਕੁਝ ਵੀ ਕਹਿ ਦਿਤਾ, ਅਸਾਂ ਮੰਨ ਲਿਆ। ਪਰੰਤ ਅੱਜ ਗਿਣਤੀ ਮਿਣਤੀ ਕਰਨ ਦੇ ਅਨੇਕਾਂ ਸਾਧਨ ਹਨ ਤੇ ਇਹ ਗਿਣਤੀ ਉਸ ਨਾਲੋਂ ਦੁਗਣੀ ਤੋਂ ਵੱਧ, ਜਾਣੀ ਇਕ ਕਰੋੜ 76 ਲੱਖ ਹੋ ਚੁੱਕੀ ਹੈ, ਅਤੇ ਵਧਦੀ ਘਟਦੀ ਰਹਿੰਦੀ ਹੈ। ਹੁਣ ਕਿਸ ਨੂੰ ਸਹੀ ਮੰਨਾਂਗੇ?

"ਪੰਚ ਤਤੁ ਕਾ ਰਚਨ ਰਚਾਨਾ" ਜਾਂ "ਪੰਚ ਤਤੁ ਕਰਿ ਸਾਜੀ ਦੇਹ" ਜਾਣੀ ਦੁਨੀਆਂ ਵੀ ਤੇ ਸਾਡਾ ਸਰੀਰ ਵੀ, ਪੰਜ ਤੱਤਾਂ ਦਾ ਬਣਿਆ ਹੋਇਆ ਹੈ। ਪਰ ਕਿਹੜੇ ਪੰਜ? ਇਹ ਹਨ ਧਰਤੀ, ਆਕਾਸ਼, ਅੱਗ, ਹਵਾ, ਅਤੇ ਪਾਣੀ। ਅੱਗ ਜਾਣੀ ਗਰਮੀ, ਹਵਾ ਅਤੇ ਪਾਣੀ ਤਾਂ ਸਮਝ ਵਿਚ ਆਉਂਦੇ ਹਨ, ਪਰ ਧਰਤੀ ਅਤੇ ਅਕਾਸ਼ ਨੂੰ ਕਿਹੜੇ ਪੇਟੇ ਪਾਈਏ? ਅਕਾਸ਼ ਵਿਚ ਹਵਾ ਵੀ ਹੈ ਤੇ ਸੂਰਜ ਦੀ ਗਰਮੀ ਵੀ। ਧਰਤੀ ਵਿਚ ਵੀ ਉਹੋ ਗਰਮੀ ਅਤੇ ਪਾਣੀ ਹੈ, ਜੋ ਪਹਿਲਾਂ ਗਿਣੇ ਜਾ ਚੁੱਕੇ ਹਨ। ਫੇਰ ਆਕਾਸ਼ ਅਤੇ ਧਰਤੀ ਨੂੰ ਇਕ ਇਕ ਤੱਤ ਕਿਵੇਂ ਗਿਣੀਏ? ਜਦੋਂ ਕਿ ਵਿਗਿਆਨੀਆਂ ਨੇ ਸਰੀਰ ਵਿਚਲੇ ਅਨੇਕਾਂ ਸੂਖਮ ਤੋਂ ਸੂਖਮ ਤੱਤਾਂ ਦੀ ਪਹਿਚਾਣ ਕਰ ਰੱਖੀ ਹੈ।

"ਦਹ ਦਿਸ ਪੂਰਿ ਰਹਿਆ ਜਸੁ ਸੁਆਮੀ" ਜਾਂ "ਦਹ ਦਿਸ ਭਰਮਤ ਫਿਰਿਓ" ਇਹ ਦਸ ਦਿਸ਼ਾਂ ਕਿਹੜੀਆਂ ਹਨ? ਵੱਡੀਆਂ ਚਾਰ ਦਿਸ਼ਾਂ ਪੂਰਬ, ਪੱਛਮ, ਉਤਰ, ਦੱਖਣ ਹਨ। ਇਹਨਾਂ ਦੀ ਹੋਰ ਵੰਡ ਕਰਕੇ ਅੱਠ ਜਾਂ 16 ਵੀ ਹੋ ਸਕਦੀਆਂ ਹਨ। ਤੇ ਏਨੀਆਂ ਹੀ ਅਕਾਸ਼ ਜਾਂ ਪਤਾਲ ਦੀਆਂ ਵੀ ਹੋ ਸਕਦੀਆਂ ਹਨ। ਪਰ ਦਸ ਦਿਸ਼ਾਂ ਵਾਲੀ ਗੱਲ ਸਮਝ ਤੋਂ ਬਾਹਰ ਹੈ।

'ਲਖ ਚਉਰਾਸੀ ਮੇਦਨੀ' ਜਾਂ 'ਲਖ ਆਗਾਸਾ ਆਗਾਸ' ਜਾਂ 'ਕੋਹ ਕਰੋੜੀ ਚਲਤ ਨ ਅੰਤ' ਬਾਰੇ ਆਖਿਆ ਜਾਂਦਾ ਹੈ ਕਿ ਇਹ ਗਿਣਤੀ ਤਾਂ ਲਗਭਗ ਜਾਂ ਕਿਸੇ ਅਣਗਿਣਤ ਚੀਜ਼ ਲਈ ਵਰਤੀ ਗਈ ਹੈ। ਚਲੋ ਠੀਕ ਹੈ। ਇਹ ਚੰਦ ਤਾਰਿਆਂ ਜਾਂ ਫਾਸਲੇ ਦੇ ਮੀਲਾਂ ਲਈ ਤਾਂ ਵਰਤੀ ਜਾ ਸਕਦੀ ਹੈ। ਪਰ ਅਕਾਸ਼ ਤਾਂ ਇੱਕ ਹੀ ਹੈ। ਇਸ ਨੂੰ ਲਖ ਆਗਾਸ ਕਹਿਣਾ ਕਿਵੇਂ ਜਾਇਜ਼ ਹੈ? ਇਸੇ ਤਰ੍ਹਾਂ ਧਰਤੀ ਤੇ ਚਲ ਰਹੇ ਦਰਿਆਵਾਂ ਦੀ ਗਿਣਤੀ ਵੀ ਕੁਝ ਸੈਂਕੜਿਆਂ ਤੋਂ ਵੱਧ ਨਹੀਂ। ਤਾਂ ਫੇਰ 'ਭੈ ਵਿੱਚ ਚਲਹਿ ਲਖ ਦਰਿਆਉ' ਕਹਿਣਾ ਕਿਵੇਂ ਠੀਕ ਹੈ?

## ਹੋਰ ਕਿੰਨੇ ਕੁ ਗੁਰਦੁਆਰੇ?

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਡਾ. ਗੁਰਸ਼ਰਨਜੀਤ ਸਿੰਘ ਲਿਖਦੇ ਹਨ, "ਅੱਜ ਹਰ ਪਿੰਡ ਵਿਚ ਗੁਰਦੁਆਰਾ ਹੈ। ਇਹ ਕੇਵਲ ਮੱਸਿਆ, ਸੰਗਰਾਦ ਮਨਾਉਣ ਤਕ ਸੀਮਤ ਨਾ ਰਹਿ ਜਾਣ। ਇਹ ਸਿਰਫ ਪੂਜਾ ਦਾ ਸਥਾਨ ਨਹੀਂ ਸਗੋਂ ਪਾਠਸ਼ਾਲਾ, ਦਵਾਖਾਨਾ, ਭੁਖਿਆਂ ਲਈ ਰਸੋਈ ਤੇ ਨਿਆਸਰਿਆਂ ਲਈ ਨਿਵਾਸ ਸਥਾਨ ਵੀ ਹੈ। ਗੁਸਤਾਖੀ ਮੁਆਫ! ਅਜੋਕੇ ਗੁਰਦੁਆਰੇ, ਜਿਥੇ ਸਮਾਜ ਦਾ ਬੇਅੰਤ ਪੈਸਾ ਲੱਗਿਆ ਹੋਇਆ ਹੈ, ਭ੍ਰਿਸ਼ਟਾਚਾਰ, ਧੜੇਬੰਦੀ, ਜਾਤਪਾਤੀ ਅਹੰਕਾਰ ਆਦਿ ਸਮੱਸਿਆਵਾਂ ਪੈਦਾ ਕਰ ਰਹੇ ਹਨ।"

ਡਾ. ਗੁਰਚਰਨ ਸਿੰਘ ਆਦਰਸ ਵੀ ਏਸੇ ਗੱਲ ਨਾਲ ਸਹਿਮਤ ਹੋ ਕੇ ਲਿਖਦੇ ਹਨ, 'ਗੁਰਦੁਆਰੇ ਮਨੁੱਖੀ ਸੇਵਾ ਦੇ ਸਤੰਭ ਹਨ, ਮਹੰਤ ਗਿਰੀ ਦੇ ਮਠ ਨਹੀਂ। ਅਜੋਕੇ ਸਮੇਂ ਦੇ ਪ੍ਰਬੰਧਕ ਤੇ ਸੰਗਤ, ਆਪਣਾ ਧਿਆਨ ਸੁਨਹਿਰੀ ਕਲਸਾਂ ਵਲੋਂ ਹਟਾਕੇ, ਸਮਾਜ ਕਲਿਆਣ, ਲੋਕ ਨਿਰਮਾਣ ਤੇ ਸੇਵਾ ਵਾਲੇ ਪਾਸੇ ਲਾਉਣ ਤਾਂ ਸਮਾਜ ਵਿਚ ਇਨਕਲਾਬ ਵਾਪਰ ਸਕਦਾ ਹੈ।"

ਭਾਈ ਜੋਗਾ ਸਿੰਘ ਕਵੀਸ਼ਰ ਸੁਝਾਅ ਦਿੰਦੇ ਹਨ, 'ਡੇਰੇ ਬਣਾ ਕੇ ਬੈਠੇ ਮਹਾਂਪੁਰਖ, ਜਿੰਨ੍ਹਾਂ ਨੇ ਕਰੋੜਾਂ ਰੁਪਏ ਲਾ ਕੇ, ਅਮੀਰ ਸਿਖਾਂ ਨੂੰ ਸਬਜ ਬਾਗ ਦਿਖਾਉਣ ਖਾਤਰ, ਸੱਚ ਖੰਡ ਬਣਾ ਰੱਖੇ ਹਨ, ਉਹ ਵੀ ਮਸਕੀਨਾਂ, ਅਨਾਥਾਂ ਦੇ ਸਹਾਰੇ ਬਣਨ।"

ਚੋਲ੍ਹਾ ਸਾਹਿਬ ਤੋਂ ਸ. ਅਜੀਤ ਸਿੰਘ ਦਾ ਵੀ ਇਹੋ ਖਿਆਲ ਹੈ, 'ਸਿਖ ਸਮਾਜ ਦਾ ਕੀਮਤੀ ਸਰਮਾਇਆ ਧਾਰਮਿਕ ਅਸਥਾਨਾਂ ਦੀ ਉਸਾਰੀ ਅਤੇ ਵੱਡੇ ਵੱਡੇ ਅਡੰਬਰੀ ਸਮਾਗਮਾਂ ਤੇ ਰੋੜਨ ਤੋਂ ਗੁਰੇਜ ਕਰਕੇ, ਗੁਰੂ ਪੰਥ ਨੂੰ ਅਕੈਡਮਿਕ ਖੇਤਰ ਵਿਚ ਮੋਹਰੀ ਬਣਾਉਣ ਲਈ ਸਕੂਲ, ਕਾਲਜ, ਲਾਇਬਰੇਰੀਆਂ, ਸੰਗੀਤ ਅਕੈਡਮੀਆਂ, ਮੈਡੀਕਲ ਅਤੇ ਟੈਕਨੀਕਲ ਸੰਸਥਾਵਾਂ ਸਥਾਪਤ ਕਰਨ ਲਈ ਵਰਤਿਆ ਜਾਣਾ ਚਾਹੀਦਾ ਹੈ।"

ਸ. ਸ਼ੇਰ ਸਿੰਘ ਸ਼ੇਰ ਵੀ ਇਹੀ ਲਿਖਦੇ ਹਨ, "ਇਹ ਵੱਡੀ ਬਦਕਿਸਮਤੀ ਹੈ



ਕਿ ਸਿਖ ਆਪਣਾ ਸਾਰਾ ਦਸਵੰਧ ਗੁਰਦੁਆਰਿਆਂ ਦੀਆਂ ਬਿਲਡਿੰਗਾਂ ਬਣਾਉਣ ਤੇ ਹੀ ਖਰਚੀਂ ਜਾ ਰਹੇ ਹਨ। ਜਿਸ ਪਿੰਡ ਜਾਂ ਸ਼ਹਿਰ ਵਿਚ ਪਹਿਲਾਂ ਹੀ ਦੋ ਦੋ ਤਿੰਨ ਤਿੰਨ ਗੁਰਦੁਆਰੇ ਹਨ ਉਥੇ ਚੌਥੇ ਜਾਂ ਪੰਜਵੇਂ ਗੁਰਦੁਆਰੇ ਦੀ ਕੀ ਲੋੜ ਹੈ? ਸ਼੍ਰੋਮਣੀ ਕਮੇਟੀ ਦੀ ਆਗਿਆ ਤੋਂ ਬਿਨਾਂ ਹੋਰ ਨਹੀਂ ਬਣਾਉਣੇ ਚਾਹੀਦੇ।"

ਭਾਈ ਨਿਸ਼ਾਨ ਸਿੰਘ ਗੰਡੀਵਿੰਡ ਦੀ ਸਮਝ ਵੀ ਇਹੋ ਲਗਦੀ ਹੈ, "ਪਿੰਡਾਂ ਵਿਚ ਵੱਖ ਵੱਖ ਜਾਂਤਾ ਲਈ ਵੱਖ ਵੱਖ ਧਰਮਸ਼ਾਲਾਂ ਅਤੇ ਗੁਰਦੁਆਰੇ ਬਣਾ ਕੇ ਅਸੀਂ ਆਪਣੇ ਵਿਚ ਹੀ ਵੰਡੀਆਂ ਪਾ ਲਈਆਂ ਹਨ। ਅਸੀਂ ਕਦੇ ਨਹੀਂ ਵਿਚਾਰਿਆ ਕਿ ਸਾਨੂੰ ਲੋੜ ਤੋਂ ਵੱਧ ਗੁਰਦੁਆਰੇ ਬਣਾਉਣ ਦੀ ਕੀ ਲੋੜ ਹੈ? ਕਬਰਾਂ, ਮਜਾਰਾਂ ਤੇ ਵੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋ ਚੁੱਕਾ ਹੈ। ਏਥੇ ਪੂਜਿਆ ਭਾਵੇਂ ਕਬਰਾਂ ਨੂੰ ਜਾਂਦਾ ਹੈ, ਪਰ ਲੋਕਾ ਚਾਰੀ ਲਈ ਅਖੰਡ ਪਾਠ ਵੀ ਕਰਵਾਇਆ ਜਾਂਦਾ ਹੈ। ਇਹਨਾਂ ਥਾਵਾਂ ਤੇ ਸ਼ਰਾਬ ਚੜ੍ਹਦੀ ਹੈ ਤੇ ਭੈੜੀਆਂ ਹਰਕਤਾਂ ਹੁੰਦੀਆਂ ਹਨ, ਜਿਨ੍ਹਾਂ ਨੂੰ ਦੇਖਕੇ ਵੀ ਸਭ ਚੁੱਪ ਹਨ।"

ਕੋਟ ਮਾਹਣਾ ਸਿੰਘ ਤੋਂ ਸ. ਜਸਵਿੰਦਰ ਸਿੰਘ ਲਿਖਦੇ ਹਨ, "ਥਾਂ ਥਾਂ ਤੇ ਬੇਲੋੜੇ ਧਾਰਮਿਕ ਅਸਥਾਨ, ਸਮਾਧਾਂ ਤੇ ਮੰਦਿਰ ਆਦਿ ਬਣਾਉਣੇ ਕਿਸੇ ਤਰ੍ਹਾਂ ਵੀ ਉਚਿਤ ਨਹੀਂ। ਗੁਰਮਤਿ ਤਾਂ ਸਾਨੂੰ ਦਸਦੀ ਹੈ ਕਿ ਉਚੇ ਮੰਦਿਰ, ਮਹਿਲ, ਮਾੜੀਆਂ ਦੀ ਥਾਂ ਤੇ ਇਕ ਕੱਖਾਂ ਦੀ ਕੁੱਲੀ ਵਿਚ ਬੈਠਕੇ ਵੀ ਨਾਮ ਸਿਮਰਨ ਹੋ ਸਕਦਾ ਹੈ। ਕਈਆਂ ਨੇ ਕਾਰ ਸੇਵਾ ਦੇ ਨਾਂ ਤੇ ਆਪਣੀ ਦੁਕਾਨਦਾਰੀ ਚਲਾਈ ਹੋਈ ਹੈ ਤੇ ਟੋਕਰੀਆਂ ਵਿਚ ਮਾਇਆ ਇਕੱਠੀ ਕੀਤੀ ਜਾਂਦੀ ਹੈ।"

ਮੁਹਾਲੀ ਤੋਂ ਭਾਈ ਜੈ ਦੀਪ ਸਿੰਘ ਨੂੰ ਇਤਰਾਜ ਹੈ, "ਕਾਰ ਸੇਵਾ ਵਾਲੇ ਬਾਬਿਆਂ ਨੇ ਪੰਥ ਦਾ ਬੇਸ਼ੁਮਾਰ ਪੈਸਾ ਕੇਵਲ ਵੱਡੇ ਵੱਡੇ ਗੁਰਦੁਆਰੇ ਬਣਾਉਣ, ਉਹਨਾਂ ਉਪਰ ਸੋਨਾ ਚੜ੍ਹਾਉਣ ਅਤੇ ਸਰੋਵਰ ਖੁਦਵਾਉਣ ਉਤੇ ਹੀ ਲਾ ਦਿੱਤਾ ਹੈ। ਸੰਸਾਰ ਦੇ ਹੋਰ ਲੋਕ ਤਾਂ ਪ੍ਰਾਚੀਨ ਇਮਾਰਤਾਂ ਨੂੰ ਸਾਂਭ ਰਹੇ ਹਨ, ਪਰ ਕਾਰ ਸੇਵਾ ਦੇ ਨਾਂ ਤੇ ਇਤਿਹਾਸਕ ਗੁਰ ਅਸਥਾਨਾਂ ਨੂੰ ਤੇਜ਼ੀ ਨਾਲ ਢਹਿ ਢੇਰੀ ਕੀਤਾ ਜਾ ਰਿਹਾ ਹੈ।"

ਮਈ 2001 ਦੇ ਗੁਰਮਤਿ ਪ੍ਰਕਾਸ਼ ਦੀ ਸੰਪਾਦਕੀ ਵਿਚ ਵੀ ਇਸ ਗਲ ਨੂੰ ਗੰਭੀਰਤਾ ਨਾਲ ਲਿਆ ਗਿਆ ਹੈ। "ਅਸੀਂ ਜੋ ਕੁਝ ਵੀ ਕਰ ਰਹੇ ਹਾਂ, ਅੱਖਾਂ ਮੀਟ ਕੇ ਕਰਦੇ ਜਾ ਰਹੇ ਹਾਂ। ਅੱਜ ਕਾਰ ਸੇਵਾ ਦੇ ਨਾਂ ਤੇ ਬੇਓੜਕ ਪੈਸਾ ਰੋੜ੍ਹਿਆ ਜਾ ਰਿਹਾ ਹੈ। ਬੇ-ਮਤਲਬ ਸੰਗਮਰਮਰੀ ਬਿਲਡਿੰਗਾਂ ਉਸਾਰਕੇ ਪਤਾ ਨਹੀਂ ਅਸੀਂ ਕਿਸ ਕਿਸਮ ਦੀ 'ਸੇਵਾ' ਕਰ ਰਹੇ ਹਾਂ? ਸਿਖ ਸੰਗਤਾਂ ਨੂੰ ਜਾਗਰੂਕ ਹੋਣਾ ਪਵੇਗਾ ਕਿ ਦਸਵੰਧ ਜਾਂ 'ਸੇਵਾ' ਕਿਥੇ ਦੇਣਾ ਯੋਗ ਹੈ।"

ਮਾਰਚ 2001 ਦੇ ਅੰਕ ਵਿਚ ਸੰਪਾਦਕ ਨੇ ਇਕ ਹੋਰ ਸਮੱਸਿਆ ਵੱਲ ਧਿਆਨ ਖਿਚਿਆ ਹੈ। ਲਿਖਦੇ ਹਨ, "ਲੋਕਾਂ ਦੀਆਂ ਅਸਲ ਸਮੱਸਿਆਵਾਂ ਹੋਰ ਨੇ ਪਰ ਸਾਡੇ ਪ੍ਰਚਾਰ ਦੇ ਮੁੱਦੇ ਹੋਰ ਹਨ। ਬਿਪਰਵਾਦ ਦੇ ਪ੍ਰਭਾਵ ਅਧੀਨ ਹੋ ਰਿਹਾ ਅਜੋਕਾ ਪ੍ਰਚਾਰ, ਸਿਰਫ ਅਗਲੇ ਜਹਾਨ ਦੀ ਹੀ ਗੱਲ ਕਰਦਾ ਹੈ। ਇਸ ਜਹਾਨ ਦੀ ਗੱਲ ਕਰਨਾ ਜਿਵੇਂ ਪਾਪ ਸਮਝਦਾ ਹੈ। ਸਾਡੀਆਂ ਧਾਰਮਿਕ ਸਖਸ਼ੀਅਤਾਂ ਵਲੋਂ ਲੋਕਾਂ ਦੀ ਜ਼ਿੰਦਗੀ ਨੂੰ ਦਰਪੇਸ਼ ਮੌਜੂਦਾ ਸਮੱਸਿਆਵਾਂ ਵਾਰੇ ਸ਼ਾਇਦ ਇਸ ਡਰ ਕਾਰਨ ਗੱਲ ਨਹੀਂ ਕੀਤੀ ਜਾ ਰਹੀ ਕਿ ਕਿਧਰੇ ਲੋਕ ਉਹਨਾਂ ਨੂੰ ਕਾਮਰੇਡ ਜਾਂ ਨਾਸਤਕ ਹੀ ਨਾ ਸਮਝ ਲੈਣ। ਗਰੀਬੀ,

ਬੀਮਾਰੀ, ਬੇਰੁਜ਼ਗਾਰੀ, ਵਧ ਰਹੀ ਆਬਾਦੀ ਅਤੇ ਭ੍ਰਿਸ਼ਟਾਚਾਰ ਆਦਿ ਅਨੇਕਾਂ ਸਮੱਸਿਆਵਾਂ ਦੀ ਜੜ, ਅਗਿਆਨਤਾ ਹੈ। ਇਸ ਲਈ ਲੋਕਾਂ ਦਾ ਗਿਆਨਵਾਨ ਹੋਣਾ ਸਭ ਤੋਂ ਮੁੱਖ ਲੋੜ ਹੈ।"

ਇਕੀਵੀਂ ਸਦੀ ਦੇ ਮੂਲ ਮੁੱਦੇ ਅਤੇ ਸਮੱਸਿਆਵਾਂ ਸੰਬੰਧੀ ਡਾ. ਰਾਇ ਜਸਵੀਰ ਸਿੰਘ ਲਿਖਦੇ ਹਨ, "ਆਮ ਤੌਰ ਤੇ ਧਾਰਮਿਕ ਭਾਵਨਾ ਗੁਰਦੁਆਰੇ ਦੇ ਅੰਦਰ ਤਕ ਹੀ ਸੀਮਤ ਰਹਿ ਜਾਂਦੀ ਹੈ ਤੇ ਉਥੇ ਵੀ ਆਪਣੇ ਆਪ ਨੂੰ ਕਰਮਕਾਂਡੀ ਰਹੁ ਰੀਤਾਂ ਤਕ ਹੀ ਸੀਮਤ ਰੱਖਿਆ ਜਾਂਦਾ ਹੈ। ਜਾਂ ਵੱਧ ਤੋਂ ਵੱਧ ਭਾਂਡੇ, ਜੁੱਤੀਆਂ ਜਾਂ ਪਰਕਰਮਾਂ ਦੀ ਸਫਾਈ ਕਰਨੀ, ਜਾਂ ਹੋਰ ਛਾਲ ਮਾਰੀ ਤਾਂ ਪ੍ਰਸ਼ਾਦ ਕਰਵਾ ਦਿਤਾ, ਤੇ ਬੱਸ।"

ਪੁਤਲੀਘਰ ਵਾਲੇ ਸ. ਸਤਬੀਰ ਸਿੰਘ ਦੀ ਚਿੰਤਾ ਵੀ ਸਹੀ ਹੈ, "ਕਾਰ ਸੇਵਕਾਂ ਨੇ ਥਾਂ-ਥਾਂ ਗੁਰਦੁਆਰੇ ਤਾਂ ਉਸਾਰ ਦਿਤੇ, ਪਰ ਓਥੇ ਜਾਣ ਵਾਲੇ ਸਿਖਾਂ ਦੀ ਘਾਟ ਹੋ ਰਹੀ ਹੈ।"

ਸਿੱਖਾਂ ਦੀ ਭਾਵੇਂ ਘਾਟ ਹੋ ਰਹੀ ਹੋਵੇ, ਪਰ ਏਨੇ ਡੇਰਿਆਂ, ਮਜਾਰਾਂ ਤੇ ਗੁਰਦੁਆਰਿਆਂ ਦੇ ਨਾਮਕਰਨ ਲਈ ਨਾਵਾਂ ਦੀ ਘਾਟ ਨਹੀਂ ਆ ਰਹੀ। ਰੜੇ ਮੈਦਾਨ ਵਿਚ ਚਾਰ ਇੱਟਾਂ ਰੱਖਕੇ ਰੋੜੀਪੀਰ, ਗੁੱਗਾਪੀਰ, ਜੋਗੀਪੀਰ, ਜੰਡਪੀਰ, ਬੇਰੀ ਸਾਹਿਬ, ਟਾਹਲੀ ਸਾਹਿਬ, ਨਿੰਮ ਸਾਹਿਬ, ਝਾੜ ਸਾਹਿਬ, ਟਿਬੀ ਸਾਹਿਬ, ਥੜ੍ਹਾ ਸਾਹਿਬ, ਗੰਗਸਰ, ਜੰਡਸਰ, ਗੁਰੂ ਸਰ, ਨਾਨਕਸਰ ਜਾਣੀ ਕਿਸੇ ਵੀ ਸ਼ਬਦ ਦੇ ਪਿੱਛੇ ਪੀਰ, ਸਰ ਜਾਂ ਸਾਹਿਬ ਲਾ ਕੇ ਨਾਉਂ ਤਿਆਰ ਹੋ ਜਾਂਦਾ ਹੈ। ਕੁਝ ਵੀ ਨਾਂ ਸੁੱਝੇ ਤਾਂ ਗੁੱਝਾ ਪੀਰ, ਤੇ ਜੇ ਕਿਸੇ ਕੰਮ ਜਾਂ ਰਾਹ ਵਿਚ ਰੁਕਾਵਟ ਪੈ ਜਾਵੇ ਤਾਂ ਅੜਿਕਾ ਸਾਹਿਬ, ਜੇ ਘੋੜੇ ਨੇ ਕਿਤੇ ਪੈਰ ਰਖ ਦਿਤਾ ਤਾਂ ਪੌੜ ਸਾਹਿਬ, ਜੇ ਕਰੀਰ ਨਾਲ ਬੱਧਾ ਸੀ ਤਾਂ ਕਰੀਰ ਸਾਹਿਬ ਜੇ ਪੈਖੜ ਲਾਇਆ ਸੀ ਤਾਂ ਅਗਾੜੀ ਪਿਛਾੜੀ ਸਾਹਿਬ ਵੀ ਹੋ ਸਕਦਾ ਹੈ।

ਜ਼ਿਲ੍ਹਾ ਸਰਸਾ ਵਾਲੇ ਸ. ਸਤਵੰਤ ਸਿੰਘ ਦਾ ਵਿਚਾਰ ਹੈ, "ਹਰੀ ਦੇ ਗੁਣ ਤਾਂ ਇਕ ਛਪਰੀ ਵਿਚ ਵੀ ਗਾਏ ਜਾ ਸਕਦੇ ਹਨ। ਸਾਡੇ ਲਈ ਗੁਰਦੁਆਰਿਆਂ ਤੇ ਓਨਾ ਚਿਰ ਇਕ ਵੀ ਪੱਕੀ ਇਟ ਲਾਉਣੀ ਗੁਨਾਹ ਹੈ ਜਿਨ੍ਹਾਂ ਚਿਰ ਤਕ ਅਸੀਂ ਅਨਾਥਾਂ ਨੂੰ ਰੋਟੀ ਤੇ ਬੀਮਾਰਾਂ ਦੇ ਇਲਾਜ ਦਾ ਪ੍ਰਬੰਧ ਨਹੀਂ ਕਰ ਲੈਂਦੇ।"

ਸਿਖ ਮਿਸ਼ਨਰੀ ਕਾਲਜ ਵਾਲੇ ਸ. ਬਲਜੀਤ ਸਿੰਘ ਖਾਲਸਾ ਤਾਂ ਜ਼ਿਆਦਾ ਹੀ ਦੁਖੀ ਹੋਏ ਲਗਦੇ ਹਨ। ਕਹਿੰਦੇ ਹਨ, 'ਗੁਰੂ ਨਾਨਕ ਦੇਵ ਦੇ ਰਾਹ ਤੋਂ ਭਟਕ ਚੁੱਕੀ ਤੇ ਸੰਗਮਰਮਰੀ ਇਮਾਰਤਾਂ ਉਸਾਰਨ ਦੇ ਰਾਹ ਪੈ ਚੁੱਕੀ 'ਸੇਵਾ', ਜੋ ਠੰਢੇ ਬੁਰਜ ਤੇ ਕੱਚੀ ਗੜੀ ਜਹੇ ਪੰਥਕ ਇਤਿਹਾਸ ਦੀਆਂ ਯਾਦਗਾਰਾਂ ਨੂੰ ਮਲੀਆ ਮੇਟ ਕਰਨ ਤੇ ਤੁਲੀ ਹੈ, ਨੂੰ 'ਕਾਰ ਸੇਵਾ' ਕਿਉਂ ਕਿਹਾ ਜਾ ਰਿਹਾ ਹੈ? ਮਨੁੱਖਤਾ ਦਾ ਸ਼ੋਸ਼ਣ ਕਰਨ ਵਾਲੇ ਲੋਕਾਂ ਨੇ ਸੇਵਾਦਾਰਾਂ ਦਾ ਮਖੌਟਾ ਪਾ ਕੇ ਆਪਣੇ ਆਪਣੇ ਕਾਫਲੇ ਸਿਰਜ ਲਏ ਹਨ। ਸ਼੍ਰੋਮਣੀ ਸੇਵਾਦਾਰ ਕਹਾਉਣ ਵਾਲੇ ਅਖੌਤੀ ਸਿਖ, ਸੇਵਾ ਦੇ ਨਾਂ ਹੇਠ ਕਈ ਤਰ੍ਹਾਂ ਦੀ 'ਕਾਰ' ਕਰਕੇ ਬਿਨਾਂ ਕਿਰਤ ਕਰਨ ਦੇ, ਸ਼ਰਮਾਏਦਾਰ ਬਣ ਰਹੇ ਹਨ। ਕਾਰਸੇਵਾ ਦਾ ਬੈਨਰ ਟੰਗੀ ਅੱਜ ਪੰਜਾਬ ਦੀਆਂ ਸੜਕਾਂ ਤੇ ਭੱਜੀਆਂ ਫਿਰਦੀਆਂ ਕੀਮਤੀ ਗੱਡੀਆਂ, ਜਿੰਨ੍ਹਾਂ ਵਿਚ ਸਿੱਖ ਪੰਥ ਦਾ ਸਰਮਾਇਆ, ਪੈਟਰੋਲ ਦੇ ਰੂਪ ਵਿਚ ਧੂੰਆਂ ਬਣ ਕੇ ਉਡਾਇਆ ਜਾ ਰਿਹਾ ਹੈ, ਅਸਲ ਵਿਚ ਸੰਨ 84 ਵਿਚ ਦਰਬਾਰ ਸਾਹਿਬ



ਵਿਚ ਚੜਕੇ ਆਉਣ ਵਾਲੇ ਟੈਂਕਾਂ ਤੋਂ ਵਧੇਰੇ ਹੀ ਖਤਰਨਾਕ ਹਨ।"

ਸ. ਬਲਜੀਤ ਸਿੰਘ ਜੀ ਤੁਸੀਂ ਖੁਸ਼ ਰਹੋ ਜਾਂ ਨਰਾਜ, ਅਸੀਂ ਮਨ ਮਾਨੀਆਂ ਕਰਨ ਤੋਂ ਨਹੀਂ ਰਹਿ ਸਕਦੇ। ਅਸੀਂ ਤਾਂ ਗੋਇੰਦਵਾਲ ਵਿਖੇ ਉਸ ਕਿੱਲੀ ਤੇ ਚਾਂਦੀ ਚੜ੍ਹਾ ਦਿਤੀ ਜਿਸ ਨੂੰ ਫੜਕੇ ਗੁਰੂ ਅਮਰਦਾਸ ਜੀ ਭਜਨ ਕਰਿਆ ਕਰਦੇ ਸਨ। ਬੀਬੀ ਭਾਨੀ ਜੀ ਦੇ ਚੁੱਲੇ ਨੂੰ ਸੰਗਮਰਮਰ ਦਾ ਬਣਾ ਦਿੱਤਾ, ਅਤੇ ਉਸ ਥੰਮ੍ਹ ਤੇ ਸ਼ਾਇਦ ਸੋਨਾ ਵੀ ਚਾੜ੍ਹ ਦੇਈਏ ਜਿਸ ਦੇ ਸਹਾਰੇ ਗੁਰੂ ਅਰਜਨ ਦੇਵੀ ਜੀ ਖੜੇ ਹੋਇਆ ਕਰਦੇ ਸਨ। ਅਸੀਂ ਤਾਂ ਮਨਾਹੀ ਦੇ ਬਾਵਜੂਦ ਰਾਵੀ ਕਿਨਾਰੇ ਗੁਰੂ ਨਾਨਕ ਦੇਵ ਦਾ ਦੇਹਰਾ ਬਣਾ ਸਕਦੇ ਹਾਂ ਤੇ ਨੰਦੇੜ ਵਿਖੇ ਦਸ਼ਮੇਸ਼ ਦੀ ਯਾਦਗਾਰ ਉਸਾਰ ਸਕਦੇ ਹਾਂ, ਖੇਤਾਂ ਅਤੇ ਘਰਾਂ ਵਿਚ ਮਟੀਆਂ ਬਣਾ ਕੇ ਮੱਥਾ ਟੇਕ ਸਕਦੇ ਹਾਂ। ਸਾਡੀ ਸ਼ਰਧਾ ਹੈ, ਸਾਨੂੰ ਕੌਣ ਰੋਕ ਸਕਦਾ ਹੈ?

ਤਿੰਨ ਸੌ ਸਾਲਾ ਦਿਹਾੜੇ ਤੇ ਕਿਸੇ ਪ੍ਰੇਮੀ ਵਲੋਂ ਭੇਟ ਕੀਤੀ ਡੇਢ ਕਰੋੜ ਦੀ ਕੀਮਤੀ ਤਲਵਾਰ ਦੇ ਗੁੰਮ ਹੋ ਜਾਣ ਦੀ ਖਬਰ ਨਾਲ ਭਾਈ ਜੋਗਾ ਸਿੰਘ ਨੂੰ ਤਉਣੀਆਂ ਆ ਗਈਆਂ। ਲਿਖਦੇ ਹਨ, "ਰੇਸ਼ਮੀ ਰੁਮਾਲੇ, ਸੋਨੇ ਦੀਆਂ ਪਾਲਕੀਆਂ ਅਤੇ ਹੀਰੇ ਜੜੀਆਂ ਤਲਵਾਰਾਂ ਭੇਟ ਕਰਨ ਨਾਲੋਂ, ਜੇ ਕਿਸੇ ਭੁੱਖੇ ਗਰੀਬ ਦਾ ਪੇਟ ਭਰੀਏ, ਤੇ ਕਿਸੇ ਅਨਾਥ ਦਾ ਨੰਗ ਢਕ ਸਕੀਏ, ਤਾਂ ਗੁਰੂ ਸਾਡੇ ਤੇ ਵਧੇਰੇ ਖੁਸ਼ ਹੋਵੇਗਾ।"

ਭਾਈ ਜੋਗਾ ਸਿੰਘ ਜੀ 'ਗੱਲ ਤੁਹਾਡੀ ਵੀ ਠੀਕ ਹੈ, ਪਰ ਸੁਣਦਾ ਕੌਣ ਹੈ?

ਡਾ. ਮਹੀਪ ਸਿੰਘ ਲਿਖਦੇ ਹਨ, "ਅੱਜ ਹਰ ਬਰਾਦਰੀ ਚਾਹੁੰਦੀ ਹੈ ਕਿ ਉਸ ਵਿਚ ਜਨਮੀ ਕੋਈ ਸਖਸ਼ੀਅਤ ਉਸ ਦੀ ਪ੍ਰੇਰਣਾ ਤੇ ਆਸਥਾ ਦਾ ਸੋਮਾ ਬਣੇ। ਬਾਲਮੀਕੀ ਸਮਾਜ ਨੇ ਰਿਸ਼ੀ ਬਾਲਮੀਕ ਨੂੰ 'ਭਗਵਾਨ' ਦਾ ਦਰਜਾ ਦੇ ਦਿਤਾ ਹੈ। ਰਵਿਦਾਸ ਦੀ ਬਰਾਦਰੀ ਦੇ ਲੋਕਾਂ ਨੇ ਇੰਗਲੈਂਡ ਵਿਚ ਵੀ ਆਪਣਾ ਗੁਰਦੁਆਰਾ ਬਣਾਇਆ ਹੋਇਆ ਹੈ, ਜਿਥੇ ਪ੍ਰਕਾਸ਼ ਤਾਂ ਗ੍ਰੰਥ ਸਾਹਿਬ ਦਾ ਹੀ ਹੈ, ਪਰੰਤੂ ਗੁਰੂ ਨਾਨਕ ਦੇਵ ਦੀ ਫੋਟੋ ਦੇ ਨਾਲ ਭਗਤ ਰਵਿਦਾਸ ਦੀ ਫੋਟੋ ਵੀ ਰੱਖੀ ਹੋਈ ਹੈ। ਜੈਕਾਰੇ ਵਿਚ ਤਬਦੀਲੀ ਕਰਕੇ ਇਸ ਤਰ੍ਹਾਂ ਬੋਲਿਆ ਜਾਂਦਾ ਹੈ, 'ਜੋ ਬੋਲੇ ਸੋ ਨਿਰਭੈ, ਸਤਿਗੁਰੂ ਰਵਿਦਾਸ ਕੀ ਜੈ।' ਲਗਦਾ ਹੈ ਇਹਨਾਂ ਵਾਂਗ ਹੀ ਨਾਮਦੇਵੀ ਗੁਰਦੁਆਰੇ ਵੀ ਉਸਾਰ ਕੇ ਕੁੱਝ ਵਖਰੇਵਾਂ ਕਰ ਲਿਆ ਜਾਵੇਗਾ। ਰਾਮਗੜ੍ਹੀਏ ਸਿਖਾਂ ਨੇ ਆਪਣੇ ਗੁਰਦੁਆਰੇ ਉਸਾਰ ਲਏ ਹਨ। ਉਹ ਸਿੱਖੀ ਅਸੂਲਾਂ ਵਿਚ ਬੜੇ ਪੱਕੇ ਹਨ। ਪਰ ਉਹਨਾਂ ਨੇ ਆਪਣੇ ਮੋਢਿਆਂ ਤੇ ਇਕ ਪੁਰਾਣਿਕ ਦੇਵਤਾ 'ਵਿਸ਼ਕਰਮਾਂ' ਨੂੰ ਚੁੱਕਿਆ ਹੋਇਆ ਹੈ। ਇਸ ਤਰ੍ਹਾਂ ਸਭ ਬਰਾਦਰੀਆਂ ਇਕ ਸਾਂਝੀ ਬਰਾਦਰੀ ਦੇ ਸੰਕਲਪਾਂ ਨੂੰ ਠੁੱਡਾਂ ਮਾਰਦੀਆਂ ਨਜ਼ਰ ਆਉਂਦੀਆਂ ਹਨ।"

ਮਹੀਪ ਸਿੰਘ ਜੀ, ਭਨਿਆਰੇ ਦਾ ਗ੍ਰੰਥ ਵੀ ਤਾਂ ਕਿਤੇ ਰੱਖਣਾ ਹੋਇਆ।

## ਇਤਿਹਾਸਕ ਤੱਥਾਂ ਦਾ ਸੱਚ

ਆਂਕੜਿਆਂ ਤੋਂ ਇਲਾਵਾ ਕੁਝ ਇਤਿਹਾਸਕ ਗੱਲਾਂ ਤੇ ਵੀ ਕਿੰਤੂ ਪ੍ਰੰਤੂ ਹੁੰਦਾ ਰਹਿੰਦਾ ਹੈ। ਅੱਠਵੇਂ ਗੁਰੂ ਨੇ ਆਪਣੇ ਅੰਤਮ ਸਮੇਂ ਸਪਸ਼ਟ ਗੱਲ ਕਰਨ ਦੀ ਥਾਂ 'ਬਾਬਾ ਬਕਾਲੇ' ਆਖਕੇ ਬੁਝਾਰਤ ਜਿਹੀ ਪਾ ਦਿਤੀ। ਅਜਿਹਾ ਕਰਨ ਦਾ ਕਾਰਨ ਪੁੱਛਣ ਤੇ ਉਤਰ ਮਿਲਦਾ ਹੈ ਕਿ ਇਹ ਤਾਂ ਸਵੈ ਸਿੱਧ ਗੱਲ ਸੀ। ਕਿਉਂਕਿ ਉਥੇ ਨੌਂਵੇਂ ਗੁਰੂ ਤੋਂ ਬਿਨਾਂ ਹੋਰ ਕੋਈ ਮਹਾਂਪੁਰਸ਼ ਸੀ ਹੀ ਨਹੀਂ। ਜੇ ਇਹ ਗੱਲ ਸੀ ਤਾਂ ਫੇਰ ਏਨਾ ਕਹਿਣ ਦੀ ਵੀ ਕੀ ਲੋੜ ਸੀ? ਜੇ ਹੋਰ ਕੋਈ ਵੀ ਨਹੀਂ ਸੀ, ਤਾਂ ਫੇਰ ਬਾਈ ਮੰਜੀਆਂ ਵਾਲੇ ਦਾਅਵੇਦਾਰ ਕਿਥੋਂ ਆ ਗਏ?

ਗੰਗੂ ਦੀ ਗਲਤੀ ਦੀ ਸਜਾ ਖੇੜੀ ਪਿੰਡ ਨੂੰ ਥੇਹ ਕਰਕੇ ਦਿਤੀ ਗਈ। ਅਸੀਂ ਬਦਲਾ ਲੈਣ ਦੀ ਖੁਸ਼ੀ ਵਿਚ ਕੱਛਾਂ ਵਜਾਉਂਦੇ ਹਾਂ। ਪਰ ਕੀ ਅਨੇਕਾਂ ਬੇਕਸੂਰਾਂ ਨਾਲ ਬੇਇਨਸਾਫੀ ਨਹੀਂ ਹੋਈ?

ਆਮ ਤੌਰ ਤੇ ਆਖਿਆ ਜਾਂਦਾ ਹੈ ਕਿ ਹਰਿਮੰਦਰ ਸਾਹਿਬ ਦੀ ਨੀਂਹ ਮੀਆਂ ਮੀਰ ਤੋਂ ਰਖਵਾਈ ਸੀ। ਕਿਸੇ ਨੇ ਵੀ ਰੱਖੀ ਹੋਵੇ, ਏਸ ਗੱਲ ਨਾਲ ਕੋਈ ਫਰਕ ਤਾਂ ਨਹੀਂ ਪੈਂਦਾ। ਪਰ ਸ਼ਾਇਦ ਅਸੀਂ ਆਪਣੀ ਧਰਮ ਨਿਰਪੱਖਤਾ ਦੱਸਣ ਲਈ ਜਾਂ ਇਸਲਾਮ ਵਾਲਿਆਂ ਨੂੰ ਖੁਸ਼ ਕਰਨ ਲਈ ਜ਼ੋਰ ਦੇ ਕੇ ਅਜਿਹਾ ਕਹਿੰਦੇ ਰਹਿੰਦੇ ਹਾਂ। ਪਰ ਇਸ ਦਾ ਕੋਈ ਠੋਸ ਸਬੂਤ ਨਹੀਂ ਮਿਲਦਾ। ਇਸ ਸੰਬੰਧੀ ਗੁਰਪ੍ਰੀਤ ਸਿੰਘ ਨਿਆਮੀਆਂ ਨੇ ਆਪਣੀ ਗੁਰਧਾਮਾਂ ਦੀ ਲੇਖ ਲੜੀ ਵਿਚ ਪੜਤਾਲ ਕਰਕੇ ਦੱਸਿਆ ਹੈ ਕਿ ਗਿਆਨੀ ਗਿਆਨ ਸਿੰਘ ਦੇ ਲਿਖੇ 'ਪੰਥ ਪ੍ਰਕਾਸ਼' ਦੀ ਤੀਜੀ ਐਡੀਸ਼ਨ ਤੋਂ ਪਹਿਲਾਂ, ਹੋਰ ਕਿਸੇ ਵੀ ਵਿਦਵਾਨ ਵਲੋਂ ਇਸ ਦਾ ਜ਼ਿਕਰ ਕਿਧਰੇ ਵੀ ਨਹੀਂ ਕੀਤਾ ਮਿਲਦਾ। ਇਸ ਗ੍ਰੰਥ ਦੇ ਤੀਜੇ ਐਡੀਸ਼ਨ ਵਿਚ ਵੀ ਇਹ ਨਹੀਂ ਦੱਸਿਆ ਗਿਆ ਕਿ ਇਸ ਨਵੀਂ ਲੱਭਤ ਦਾ ਸੋਮਾ ਕੀ ਹੈ?

ਮੁੱਢਲੀ ਨਮਾਜ ਅਰਬੀ ਵਿਚ ਲਿਖੀ ਹੋਈ ਹੈ। ਤੁਰਕਾਂ ਨੇ ਇਸ ਨੂੰ ਆਪਣੀ ਭਾਸ਼ਾ, ਤੁਰਕੀ ਵਿਚ ਲਿਖਕੇ ਪੜ੍ਹਨਾ ਸ਼ੁਰੂ ਕਰ ਦਿੱਤਾ। ਉਹਨਾਂ ਦਾ ਵਿਚਾਰ ਹੈ ਕਿ ਜੋ ਭਾਸ਼ਾ ਸਮਝ ਵਿਚ ਨਹੀਂ ਆਉਂਦੀ, ਉਸ ਵਿਚ ਨਮਾਜ ਪੜ੍ਹਨ ਦਾ ਕੀ ਲਾਭ? ਸਕੂਲਾਂ ਵਿਚ ਦਸਵੀਂ ਕਲਾਸ ਤਕ, ਬਿਨ੍ਹਾਂ ਕੁਝ ਸਮਝੇ, ਗੂੜ ਗੀਤ, ਜਨ, ਗਨ, ਮਨ, ਗਾਉਂਦੇ ਰਹੇ। ਪਰ ਕੀ ਅਸਰ? ਬਾਣੀ ਵਿਚ ਵੀ ਅਜਿਹਾ ਬਹੁਤ ਕੁੱਝ ਹੈ ਜੋ ਬਿਨ ਸਮਝਿਆਂ ਹੀ ਪੜ੍ਹੀਂ ਜਾ ਰਹੇ ਹਾਂ। ਸਾਨੂੰ ਸ਼ਾਇਦ ਸਮਝਣ ਸੋਚਣ ਨਾਲ ਕੋਈ ਸਰੋਕਾਰ ਹੀ ਨਹੀਂ।

## ਤਿੱਥ ਤਿਉਹਾਰ ਤੇ ਦਿਨ ਸੁਦ

ਕਨੇਡਾ ਵਾਲੇ ਗੁਰਸ਼ਰਨ ਸਿੰਘ ਲਿਖਦੇ ਹਨ, "ਸਿਖ ਧਰਮ ਵਿਚ ਸਿਰਫ ਅਕਾਲ ਪੁਰਖ ਦੀ ਪੂਜਾ ਕਰਨ ਦਾ ਸਿਧਾਂਤ ਹੈ। ਪਰੰਤੂ ਅਨੰਦਪੁਰ ਸਾਹਿਬ ਵਿਖੇ ਕੰਧ ਤੇ ਲੱਗੀ ਤਖਤੀ ਦੇਖਕੇ ਦੁਖ ਹੋਇਆ, ਜਿਸ ਤੇ ਸੰਗਰਾਦ, ਪੁੰਨਿਆ, ਮੱਸਿਆ ਦੀਆਂ ਤਰੀਕਾਂ ਲਿਖੀਆਂ ਜਾਂਦੀਆਂ ਹਨ। ਇਸ ਤਰ੍ਹਾਂ ਅਸੀਂ ਚੰਦ ਅਤੇ ਸੂਰਜ ਆਦਿ ਦੇ ਨਾਵਾਂ ਵਾਲੇ ਦਿਨਾ ਨੂੰ ਪਵਿੱਤਰ ਦਿਨ ਸਮਝ ਕੇ ਪੂਜ ਰਹੇ ਹਾਂ। ਹੋਲੀਆਂ ਨਰਾਤਿਆਂ



ਵਿਚ ਕੋਈ ਨਵਾਂ ਕੰਮ ਸ਼ੁਰੂ ਨਾ ਕਰਨ ਵਿਚ ਤਾਂ ਅਸੀਂ ਹਿੰਦੂ ਵੀਰਾਂ ਨੂੰ ਵੀ ਮਾਤ ਪਾ ਦਿਤੀ। ਅਸੀਂ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਅੱਗੇ ਪਾਣੀ ਦੇ ਛਿੱਟੇ ਮਾਰਕੇ ਹਿੰਦੂਆਂ ਵਾਂਗ ਸੁੱਚ ਭਿਟ ਵਿਚ ਫਸੇ ਹੋਏ ਹਾਂ ਅਤੇ ਬਾਣੀ ਨੂੰ ਹਿੰਦੂ ਮੰਤਰਾਂ ਵਾਂਗ ਪੜ੍ਹਦੇ ਜਾ ਰਹੇ ਹਾਂ।"

ਹੋਲੀ ਵਾਰੇ ਸਵਰਗਵਾਸੀ ਗਿਆਨੀ ਭਗਤ ਸਿੰਘ ਲਿਖਦੇ ਹਨ, "ਇਹ ਤਿਉਹਾਰ ਪੁਰਾਤਨ ਵਹਿਮਾਂ ਦਾ ਇਕ ਚਿੰਨ੍ਹ ਹੈ। ਵਰਣ ਵੰਡ ਅਨੁਸਾਰ ਹੋਲੀ, ਸੂਦਰਾਂ ਦਾ ਤਿਉਹਾਰ ਹੈ ਅਤੇ ਇਸ ਨੂੰ ਗੁਰੂ ਗੋਬਿੰਦ ਸਿੰਘ ਨੇ ਹੋਲੇ ਦੇ ਰੂਪ ਵਿਚ ਪ੍ਰਗਟ ਕੀਤਾ। ਵਿਸਾਖੀ ਤੇ ਦੀਵਾਲੀ ਦਾ ਸਰੂਪ ਗੁਰੂ ਅਮਰਦਾਸ ਅਤੇ ਹਰਗੋਬਿੰਦ ਸਾਹਿਬ ਦੇ ਸਮੇਂ ਬਦਲਿਆ ਗਿਆ।"

ਅਪ੍ਰੈਲ 2003 ਦਾ ਗੁਰਮਤਿ ਪ੍ਰਕਾਸ਼ ਨਿਹੰਗ ਸਿੰਘਾਂ ਨੂੰ ਸਮਰਪਤ ਹੈ। ਸੰਪਾਦਕੀ ਵਿਚ ਬਹੁਤ ਹੀ ਸਪਸ਼ਟ, ਸੰਜਮੀ, ਸਲੀਕੇਦਾਰ ਅਤੇ ਛੁਪੇ ਹੋਏ ਢੰਗ ਨਾਲ ਅਤੇ ਸਾਹਿਤਕ ਸ਼ਬਦਾਂ ਵਿਚ ਇਹਨਾਂ ਦਾ ਚੰਗਾ ਹੀਜ ਪਿਆਜ ਨੰਗਾ ਕੀਤਾ ਹੈ। ਲਿਖਿਆ ਹੈ, "ਅੱਜ ਨਿਹੰਗ ਸਿੰਘ ਆਪਣੀਆਂ ਅਹਿਮ ਜ਼ਿੰਮੇਵਾਰੀਆਂ ਤੋਂ ਅਵੇਸਲੇ ਹੋ ਕੇ ਬੈਠ ਗਏ ਹਨ। ਹੋਲੇ ਮਹੱਲੇ ਜਾਂ ਇੱਕਾ ਦੁੱਕਾ ਹੋਰ ਮੇਲਿਆਂ 'ਚ ਖਾਲਸਾਈ ਜਾਹੋ ਜਲਾਲ ਦੇ ਪ੍ਰਦਰਸ਼ਨ ਤੋਂ ਇਲਾਵਾ ਪੰਥਕ ਪੱਧਰ ਤੇ ਨਿਹੰਗ ਸਿੰਘਾਂ ਦੀ ਕੋਈ ਖਾਸ ਸਰਗਰਮੀ ਅੱਜ ਨਜ਼ਰ ਨਹੀਂ ਆ ਰਹੀ। ਹੋਰ ਪੰਥਕ ਜਥੇਬੰਦੀਆਂ ਵਾਂਗ ਨਿਹੰਗ ਸਿੰਘਾਂ ਵਿਚ ਵੀ ਧੜੇ ਬੰਦੀ ਅਤੇ ਫੁੱਟ ਨੇ ਆਪਣਾ ਰੰਗ ਜਮਾ ਰੱਖਿਆ ਹੈ। ਕਈ ਸਮਾਜ ਵਿਰੋਧੀ ਅਨਸਰ ਨਿਹੰਗ ਸਿੰਘਾਂ ਦੇ ਭੇਸ ਵਿਚ ਗਲਤ ਕੰਮ ਜਾਂ ਅਪਰਾਧ ਕਰਨ ਦੀ ਜੁਅਰਤ ਵੀ ਦਿਖਾ ਜਾਂਦੇ ਹਨ, ਜੋ ਕਿ ਨਿਹੰਗੀ ਬਾਣੇ ਦੀ ਬਦਨਾਮੀ ਦਾ ਕਾਰਨ ਬਣ ਰਹੇ ਹਨ। ਅਜਿਹੇ ਗਲਤ ਤੱਤਾਂ ਦੀ ਨਿਸ਼ਾਨ ਦੇਹੀ ਕਰਕੇ ਉਹਨਾਂ ਨੂੰ ਆਪਣੇ ਤੋਂ ਵੱਖ ਕਰਨ ਅਤੇ ਭੰਗ ਸਮੇਤ ਹਰ ਤਰ੍ਹਾਂ ਦੇ ਨਸ਼ਿਆਂ ਤੋਂ ਛੁਟਕਾਰਾ ਹਾਸਲ ਕਰਨ ਵਾਰੇ ਸੋਚ ਵਿਚਾਰ ਕਰਨੀ ਚਾਹੀਦੀ ਹੈ।"

ਹਾਂਅ, ਮਸ਼ਵਰਾ ਤਾਂ ਚੰਗਾ ਹੈ ਕਿ 'ਸੋਚ ਵਿਚਾਰ' ਕਰਨੀ ਚਾਹੀਦੀ ਹੈ। ਪਰ ਕੀ ਸਿਰਫ ਸਲਾਹ ਦੇਣ ਦਾ ਹੀ ਕੱਚ ਸੀ? ਜੇਕਰ ਸੋਚ ਵਿਚਾਰ ਉਹਨਾਂ ਨੇ ਆਪ ਹੀ ਕਰਨੀ ਹੁੰਦੀ ਤਾਂ ਹੁਣ ਤਕ ਕਈ ਵਾਰ ਕਰ ਚੁਕੇ ਹੁੰਦੇ। ਜੇਕਰ ਅਸੀਂ ਕੁਝ ਨਹੀਂ ਕਰਨਾਂ ਜਾਂ ਨਹੀਂ ਕਰ ਸਕਦੇ, ਤਾਂ ਸਾਨੂੰ ਆਪਣੀ ਨੇਕ ਸਲਾਹ ਵੀ ਆਪਣੇ ਕੋਲ ਰੱਖ ਲੈਣੀ ਚਾਹੀਦੀ ਹੈ, ਜਾਂ ਅਜਿਹੇ ਥਾਂ ਦੇਣੀ ਚਾਹੀਦੀ ਹੈ, ਜਿਥੇ ਕੋਈ ਮੰਨ ਲਵੇ। ਜਰਾ ਇਹਨਾਂ ਦੇ ਪਿਛੋਕੜ ਤੇ ਝਾਤ ਮਾਰ ਕੇ ਦੇਖੋ ਕਿ ਇਹਨਾਂ ਨੇ ਦੇਸ਼ ਜਾਂ ਕੌਮਹਿਤ ਤਲਵਾਰਾਂ ਬਰਛਿਆਂ ਨਾਲ ਆਖਰੀ ਲੜਾਈ ਕਦੋਂ ਲੜੀ ਸੀ? ਤੇ ਹੁਣ ਕਦੋਂ ਲੜਨ ਦੀ ਸੰਭਾਵਨਾ ਹੈ? ਜੇਕਰ ਨਹੀਂ, ਤਾਂ ਕੀ ਇਹਨਾਂ ਨੂੰ ਡਿਸਬੈਂਡ ਕਰਕੇ ਕਿਸੇ ਸਿਧੇ ਰਾਹ ਨਹੀਂ ਪਾਉਣਾ ਚਾਹੀਦਾ?

ਜੇਕਰ ਇਹਨਾਂ ਆਪ ਹੀ ਸੋਚਣਾ ਹੁੰਦਾ ਤਾਂ ਕਈ ਦਹਾਕੇ, ਜਾਂ ਸਦੀ ਪਹਿਲਾਂ ਹੀ ਸੋਚ ਲਿਆ ਹੁੰਦਾ ਕਿ ਆਪਣੇ ਹੱਥ ਪੈਰ ਚਲਦਿਆਂ, ਸਾਰੀ ਉਮਰ ਵਿਹਲੇ ਰਹਿਕੇ ਦੂਸਰਿਆਂ ਦੇ ਸਿਰ ਤੋਂ ਖਾਣਾ ਪੀਣਾ, ਕਿਸ ਗੁਰੂ ਆਸ਼ੇ ਜਾਂ ਸਮਾਜਕ ਦ੍ਰਿਸ਼ਟੀ ਤੋਂ ਜਾਇਜ਼ ਹੈ? ਬਿਨ੍ਹਾਂ ਲੋੜ ਤੋਂ ਅਤੇ ਬਿਨਾਂ ਟਿਕਟ ਤੋਂ ਸਿਰਫ਼ ਧੌਂਸ ਨਾਲ, ਹਜ਼ਾਰਾਂ ਮੀਲਾਂ ਦਾ ਸਫ਼ਰ ਕਰੀ ਜਾਣਾ ਕਿੰਨਾ ਕੁ ਸਹੀ ਹੈ? ਜਦੋਂ ਕਿ ਆਮ ਪਬਲਕ ਇਹਨਾਂ ਨੂੰ

ਦੇਖ ਕੇ, ਜੋ ਕੁਝ ਬੁੜ ਬੁੜ ਕਰਦੀ ਹੈ, ਤੇ ਸਿੱਖ ਕੌਮ ਜੋ ਕੁਝ ਸੋਚਦੀ ਹੈ, ਇਸਦਾ ਕਦੇ ਉਹਨਾਂ ਨੂੰ ਅਹਿਸਾਸ ਹੋਇਆ ਹੁੰਦਾ ਤਾਂ ਹੁਣ ਤਕ ਉਹਨਾਂ ਨੇ ਖੁਦ ਹੀ ਵਿਚਾਰ ਕਰ ਲਈ ਹੁੰਦੀ। ਪਰ ਅਸੀਂ ਤਾਂ ਅਜੇ ਉਹਨਾਂ ਨੂੰ ਉਸ ਲਾਡਲੇ ਬੱਚੇ ਵਾਂਗ ਹੀ ਪਾਲ ਪੋਸ ਰਹੇ ਹਾਂ, ਜੋ ਬੁੱਢਾ ਹੋ ਕੇ ਸਿਰਫ ਲਾਡ ਪਿਆਰ ਦਾ ਹੀ ਹੱਕਦਾਰ ਹੋਵੇ, ਕੰਮ ਕਾਰ ਦਾ ਨਹੀਂ।

ਹੋਰ ਵੀ ਦੇਖਿਆ ਜਾਵੇ, ਕੀ ਡੇਢ ਦਹਾਕੇ ਤਕ ਚੱਲਿਆ ਪੰਜਾਬ ਦਾ ਅੱਤਵਾਦ, ਨੇਕ ਸਲਾਹਾਂ ਨਾਲ ਬੰਦ ਹੋਇਆ ਸੀ? ਕੀ ਹੁਣ ਕਸ਼ਮੀਰ ਦਾ ਅੱਤਵਾਦ ਵਾਜਪਾਈ ਦੀਆਂ ਸਲਾਹਾਂ ਨਾਲ ਬੰਦ ਹੋ ਜਾਵੇਗਾ? ਕਿਹੜਾ ਦਿਨ ਹੈ ਜਦੋਂ ਮੁਸ਼ੱਰਫ ਨੂੰ ਅੱਤਵਾਦ ਬੰਦ ਕਰਨ ਦੀ ਸਲਾਹ ਨਾ ਦਿਤੀ ਜਾਂਦੀ ਹੋਵੇ? ਪਰ ਉੱਠ ਦਾ ਬੁੱਲ੍ਹ ਤਾਂ ਹੁਣ ਤਕ ਨਹੀਂ ਡਿਗਿਆ, ਤੇ ਮੱਛੀ ਪੱਥਰ ਚੱਟ ਕੇ ਮੁੜਦੀ ਹੈ। ਦੁਸ਼ਮਣ ਨੂੰ ਅਜਿਹੀ ਸਲਾਹ ਦੇਣੀ ਤਾਂ ਏਦਾਂ ਹੀ ਹੈ, ਜਿਵੇਂ ਕਿਸੇ ਅੱਗ ਲਾਉਣ ਵਾਲੇ ਨੂੰ ਹੀ ਇਹ ਬੇਨਤੀ ਕਰਨੀ ਕਿ ਹੁਣ ਤੂੰ ਉਸੇ ਤੀਲੀ ਨਾਲ ਇਸ ਨੂੰ ਬੁਝਾਅ ਵੀ ਦੇਹ। ਜਾਂ ਹਥਿਆਰ ਚੋਂ ਗੋਲੀ ਚਲ ਜਾਣ ਤੋਂ ਬਾਅਦ ਕਹਿਣਾ, ਕਿ ਮੇਰੇ ਲੱਗੇਗੀ, ਇਸ ਨੂੰ ਵਾਪਸ ਲੈ ਲੈ। ਫੇਰ ਦੂਸਰੀ ਗੋਲੀ ਵਾਰੇ ਵੀ ਕਹੀ ਜਾਣਾ ਕਿ ਇਸ ਨੂੰ ਵਾਪਸ ਲੈ ਲੈ।

ਹਾਂ ਸਾਡੇ ਲੀਡਰ ਅਜਿਹਾ ਹੀ ਕਰਨ ਦੇ ਆਦੀ ਹਨ। ਇਸ ਯਕੀਨ ਨਾਲ ਨਹੀਂ ਕਹਿੰਦੇ ਕਿ ਕੋਈ ਕਹੇ ਤੋਂ ਗੋਲੀ ਵਾਪਸ ਲੈ ਲਵੇਗਾ, ਸਿਰਫ ਇਸ ਲਈ ਕਿ ਉਹ ਅਸਲ ਵਿਚ ਇਸ ਨੂੰ ਬੰਦ ਨਹੀਂ ਕਰਨਾ ਚਾਹੁੰਦੇ। ਬਸ ਅਗਲਾ ਦਿਨ ਟਪਾਉਣ ਲਈ ਪਿਛਲੇ ਦਿਨ ਸ਼ਾਮ ਨੂੰ ਨੇਕ ਸਲਾਹ ਦੇ ਕੇ ਸੌਂ ਜਾਂਦੇ ਹਨ। ਜਿਸ ਦਿਨ ਬੰਦ ਕਰਨਾ ਹੋਇਆ ਉਸ ਦਿਨ ਸਲਾਹ ਨਹੀਂ, ਅਮਲ ਕਰਨਗੇ। ਸਾਡੇ ਸਿਖ ਆਗੂਆਂ ਨੇ ਵੀ ਜੇਕਰ ਸਿਖ ਕੌਮ ਜਾਂ ਸਿੱਖ ਧਰਮ ਨੂੰ ਪ੍ਰਫੁੱਲਤ ਕਰਨਾਂ ਹੁੰਦਾ, ਤਾਂ ਉਹਨਾਂ ਦੇ ਦੇਖਦੇ ਦੇਖਦੇ ਏਨੇ ਫਿਰਕੇ, ਉਦਾਸੀ, ਕੂਕੇ, ਨਾਨਕਸਰੀਏ, ਭਿੰਡਰਾਂਵਾਲੇ, ਹਰੀਆਂ ਵੇਲਾਂ, ਬੁਢਾ ਦਲ, ਨਿਰਮਲੇ, ਨਿਰੰਕਾਰੀ, ਰਾਧਾ ਸੁਆਮੀ, ਸੱਚਾ ਸੌਦਾ, ਬੰਦਈ ਖਾਲਸਾ, ਤੱਤ ਖਾਲਸਾ, ਨੂਰਮਹਿਲੀਏ, ਭਨਿਆਰੇ ਜਾਂ ਵਡਭਾਗੀਏ ਆਪੋ ਆਪਣੀ ਡੁਗਡੁਗੀ ਵਜਾਕੇ ਮੈਦਾਨ ਵਿਚ ਨਾਂ ਆਈ ਜਾਂਦੇ। ਹੁਣ ਵੀ ਕੋਈ ਸਫਾਇਆ ਮੁਹਿੰਮ ਸ਼ੁਰੂ ਕਰਨ ਤੋਂ ਪਿੱਛੋਂ, ਵਰ੍ਹੇ ਛਿਮਾਹੀ ਅੰਦਰ ਨਹੀਂ, ਸਗੋਂ ਦਹਾਕਿਆਂ ਅੰਦਰ ਵੀ ਸਿਰੇ ਚੜ ਜਾਵੇ, ਤਾਂ ਵੀ ਕੋਈ ਲੇਟ ਨਹੀਂ। ਪਰ ਸ਼ੁਰੂ ਕਦੋਂ ਹੋਊ?

ਆਖਿਆ ਜਾਂਦਾ ਹੈ ਕਿ ਛੇਵੇਂ ਪਾਤਸ਼ਾਹ ਜਦੋਂ ਗਵਾਲੀਅਰ ਦੇ ਕਿਲੇ ਚੋਂ ਆਪ ਰਿਹਾ ਹੋਏ, ਤਾਂ ਉਹਨਾਂ ਨੇ ਆਪਣੇ ਰਸੂਖ ਨਾਲ ਉਸ ਕਿਲੇ ਚੋਂ 52 ਰਾਜੇ ਵੀ ਰਿਹਾਅ ਕਰਵਾਏ। ਤੇ ਏਸੇ ਖੁਸ਼ੀ 'ਚ ਅੰਮ੍ਰਿਤਸਰ ਵਿਖੇ ਦੀਪ ਮਾਲਾ ਕੀਤੀ ਗਈ ਤੇ ਹੁਣ ਸਿਖ, ਇਸੇ ਲਈ ਦੀਵਾਲੀ ਮਨਾਉਂਦੇ ਹਨ। ਪਰ ਇਸ ਗੱਲ ਵਿਚ ਅਨੇਕਾਂ ਕਿੰਤੂ ਛੁਪੇ ਹਨ। ਜਿਵੇਂ ਦਾਦੂ ਦੀ ਸਮਾਧ ਨੂੰ ਤੀਰ ਨਾਲ ਨਮਸਕਾਰ ਕਰਨ ਵਾਰੇ ਜਰਾ ਸੋਚ ਕੇ ਤਾਂ ਦੇਖੋ ਕਿ ਇਹ ਕਿਸ ਤਰ੍ਹਾਂ ਕੀਤਾ ਹੋਵੇਗਾ? ਤੀਰ ਨੂੰ ਹੱਥ ਨਾਲ ਜਾਂ ਕਮਾਣ ਨਾਲ ਕਿਸੇ ਪਾਸੇ ਵੀ ਕਰੋ ਜਾਂ ਚਲਾਓ, ਕੀ ਇਸ ਨਾਲ, ਸਿਰ ਝੁਕਾਏ ਬਿਨਾਂ ਕੋਈ ਨਮਸਕਾਰ ਹੋਇਆ ਮੰਨਿਆ ਜਾ ਸਕਦਾ ਹੈ? ਬਲਕਿ ਇਹ ਤਾਂ ਹੋ ਸਕਦਾ ਹੈ, ਕਿ ਜਦੋਂ ਸਿਰ ਝੁਕਾਇਆ ਜਾਵੇ, ਤਾਂ ਪਿੱਠ ਪਿਛਲੇ ਭੱਥੇ ਵਾਲੇ ਤੀਰ, ਜਾਂ ਹੱਥ ਵਿਚ ਫੜਿਆ ਤੀਰ, ਜ਼ਰੂਰ ਨਾਲ ਝੁਕੇਗਾ, ਭਾਵੇਂ ਹੱਥ ਬਗਲਾਂ ਵਿਚ ਦਿਤੇ ਹੋਏ ਹੋਣ।



ਇਸੇ ਤਰ੍ਹਾਂ ਬਵੰਜਾ ਰਾਜੇ ਕਿਸੇ ਇਕੋ ਰਾਜੇ ਦੀ ਜੇਲ੍ਹ ਵਿਚ ਇਕੱਠੇ ਕੈਦ ਹੋਣ, ਤਾਂ ਸੁਣਕੇ ਕਿੰਨਾ ਅਜੀਬ ਲਗਦਾ ਹੈ। ਜੇ ਹੋਣ ਵੀ ਤਾਂ ਇਸ ਨਾਲ ਜੁੜੀ ਘਟਨਾ ਵੀ ਖਾਸ ਹੋਵੇਗੀ, ਕਿ ਲੜਾਈ ਲੜ ਕੇ ਬੰਦੀ ਬਣਾਏ ਜਾਂ ਚਤੁਰਾਈ ਦਾ ਚੋਗਾ ਤੇ ਜੁਗਤ ਦਾ ਜਾਲ ਸੁੱਟ ਕੇ ਕਬੂਤਰਾਂ ਵਾਂਗ ਫੜ ਲਏ। ਪਰ ਕਦੇ ਕੁਝ ਨਹੀਂ ਸੁਣਿਆ। ਸਗੋਂ ਇਹ ਤਾਂ ਸੁਣਿਆ ਹੈ ਕਿ ਇਹ ਰਾਜੇ ਨਹੀਂ, ਇਲਾਕੇ ਦੇ ਰਈਸ ਲੋਕ ਸਨ। ਸ਼ਾਇਦ ਰਈਸ ਕਹਿਣ ਨਾਲ ਸਾਨੂੰ ਦੋ ਮੁਸ਼ਕਲਾਂ ਪੇਸ਼ ਆਉਣਗੀਆਂ। ਇਕ ਤਾਂ ਰਾਜੇ ਨਾਲੋਂ ਰਈਸ ਛੁਡਾਉਣਾ ਘੱਟ ਮਹੱਤਤਾ ਰਖਦਾ ਹੈ, ਤੇ ਦੂਜਾ ਇਹ ਕਿੰਤੂ ਵੀ ਉਠਦਾ ਹੈ ਕਿ ਰਈਸਾਂ ਨਾਲ ਮੋਹ ਕਿਉਂ ਜਾਗਿਆ ਤੇ ਗਰੀਬਾਂ ਨੂੰ ਕਿਉਂ ਨਾ ਛੁਡਾਇਆ?

ਹੋ ਸਕਦੈ ਇਹ ਰਾਜੇ ਹੀ ਹੋਣ। ਪਰ ਏਨੇ ਰਾਜੇ ਫੜ ਲੈਣਾ ਸੌ ਪੰਜਾਹ ਭੇਡਾਂ ਬੱਕਰੀਆਂ ਫੜ ਲੈਣ ਵਰਗਾ ਲਗਦਾ ਹੈ। ਫੇਰ ਇਹਨਾਂ ਨੂੰ ਛੁਡਾ ਲੈਣਾ ਵੀ ਕਿੰਨਾ ਕੁ ਮਹੱਤਵਪੂਰਨ ਹੋ ਸਕਦਾ ਹੈ? ਕੀ ਦੀਵਾਲੀ ਇਹਨਾਂ ਨੂੰ ਛੁਡਾਉਣ ਦੀ ਖੁਸ਼ੀ ਵਿਚ ਜਾਂ ਆਪਣੇ ਆਉਣ ਦੀ ਖੁਸ਼ੀ ਵਿਚ ਮਨਾਈ? ਸ਼ਾਇਦ ਦੋਵੇਂ ਗੱਲਾਂ ਕਰਕੇ ਵੀ ਨਹੀਂ। ਕਿਉਂਕਿ ਜਿਸ ਦਿਨ ਛੱਡੇ ਗਏ, ਰਾਜਿਆਂ ਨੇ ਉਸੇ ਦਿਨ ਜਾਂ ਅਗਲੇ ਦਿਨ ਘਰ ਪਹੁੰਚ ਕੇ ਮਨਾ ਲਈ ਹੋਵੇਗੀ, ਤੇ ਗੁਰੂ ਸਾਹਿਬ ਤਾਂ ਹਫਤੇ ਦਸ ਦਿਨਾਂ ਦੇ ਸਫ਼ਰ ਤੋਂ ਬਾਅਦ ਘਰ ਪਹੁੰਚੇ ਹੋਣਗੇ ਤੇ ਉਸ ਦਿਨ ਰਸਮੀ ਦੀਵਾਲੀ ਮਨਾਈ ਜਾ ਰਹੀ ਸੀ, ਜਿਸ ਵਿਚ ਸ਼ਾਮਲ ਹੋਣ ਨਾਲ ਦੀਵਾਲੀ ਦੀਆਂ ਖੁਸ਼ੀਆਂ ਵਿਚ ਕੁਝ ਵਾਧਾ ਜ਼ਰੂਰ ਹੋ ਗਿਆ ਹੋਵੇਗਾ।

ਫੇਰ ਵੀ, ਜੇਕਰ ਇਹਨਾਂ ਗੱਲਾਂ ਤੇ ਕਿੰਤੂ ਕੀਤੇ ਬਗੈਰ ਸਹੀ ਵੀ ਮੰਨ ਲਈਏ, ਤਾਂ ਫੇਰ ਇਹ ਕਿੰਤੂ ਸਿਰ ਚੁਕਦਾ ਹੈ ਕਿ ਜੱਸਾ ਸਿੰਘ ਆਹਲੂਵਾਲੀਆ ਤੇ ਰਾਜਾ ਅਮਰ ਸਿੰਘ ਪਟਿਆਲਾ ਨੂੰ ਕਿਸ ਖਾਤੇ ਵਿਚ ਪਾਵਾਂਗੇ? ਜਿੰਨਾਂ ਨੇ 20 ਹਜ਼ਾਰ ਹਿੰਦੂ ਔਰਤ ਮਰਦਾਂ ਨੂੰ ਅਹਿਮਦ ਸ਼ਾਹ ਦੁਰਾਨੀ ਤੋਂ ਛੁਡਾਕੇ, ਬੰਦੀ ਛੋੜ ਦਾ ਖਿਤਾਬ ਹਾਸਲ ਕੀਤਾ ਸੀ? ਫੇਰ ਉਹਨਾਂ ਦੀ ਇਸ ਬਹਾਦਰੀ ਬਦਲੇ ਕਿਹੜੀ ਦਸਵੀਂ ਜਾਂ ਦੁਸਹਿਰਾ ਮਨਾਇਆ ਜਾਂਦਾ ਹੈ?

ਅਸਲ ਵਿਚ ਸਿਧਾਂਤਕ ਤੌਰ ਤੇ ਤਾਂ ਅਸੀਂ ਹਿੰਦੂ ਰਹੁ ਰੀਤਾਂ ਅਤੇ ਤਿੱਥ ਤਿਉਹਾਰ ਮਨਾਉਣੇ ਛੱਡ ਦਿੱਤੇ ਹਨ, ਪਰ ਅਮਲੀ ਤੌਰ ਤੇ ਮਨਾਈ ਵੀ ਜਾ ਰਹੇ ਹਾਂ। ਇਸ ਲਈ ਕੁਝ ਕਿੰਤੂ ਵੀ ਉਠਦੇ ਬੈਠਦੇ ਰਹਿੰਦੇ ਹਨ। ਆਲੋਚਕਾਂ ਦਾ ਮੂੰਹ ਬੰਦ ਕਰਨ ਲਈ ਹੋਲੀ, ਦੀਵਾਲੀ, ਮਨਾਉਣ ਦਾ ਅਲੱਗ ਕਾਰਨ ਵੀ ਦੱਸ ਦਿੱਤਾ ਜਾਂਦਾ ਹੈ, ਜੋ ਆਮ ਲੋਕਾਂ ਤਕ ਜਾਂ ਉਹਨਾਂ ਦੇ ਮਨਾ ਤਕ ਨਹੀਂ ਪਹੁੰਚਦਾ। ਅਸਲ ਗੱਲ ਇਹ ਹੈ ਕਿ ਲੋਕਾਂ ਨੂੰ ਹਿੰਦੂ ਤੀਜ ਤਿਉਹਾਰਾਂ ਨਾਲੋਂ ਤੋੜਨਾ ਏਨਾ ਸੌਖਾ ਕੰਮ ਨਹੀਂ। ਗੱਲ ਕਿਸੇ ਇਕ ਹੋਲੀ ਜਾਂ ਦੀਵਾਲੀ ਦੀ ਹੁੰਦੀ ਤਾਂ ਅਜਿਹੀ ਬਹਾਨੇਬਾਜੀ ਵੀ ਚਲ ਜਾਂਦੀ, ਪਰ ਹਰ ਰੋਜ਼ ਦੇ ਮੱਸਿਆ, ਪੁੰਨਿਆਂ, ਦੂਜ ਦੁਸਹਿਰੇ, ਗੁੱਗੇ ਮਾੜੀ, ਵਰਤ ਨਰਾਤੇ, ਤੀਆਂ ਕਰੂਏ, ਮਟੀਆਂ ਕਬਰਾਂ, ਚੰਦ ਸੂਰਜ ਗ੍ਰਹਿਣਾਂ ਅਤੇ ਵਹਿਮਾਂ ਭਰਮਾਂ ਬਾਰੇ ਕੀ ਕਹਾਂਗੇ? ਚੁੱਪ ਹੀ ਭਲੀ ਹੈ।

## ਸੁਮੇਲ ਜਾਂ ਕੁਮੇਲ?

ਧਰਮ ਅਤੇ ਸਿਆਸਤ ਦੇ ਮੇਲ ਮਿਲਾਪ ਸੰਬੰਧੀ ਵੀ ਕਾਫੀ ਕਿੰਤੂ ਪਰੰਤੂ ਉਠਦੇ ਰਹਿੰਦੇ ਹਨ। ਉਠਣੇ ਵੀ ਚਾਹੀਦੇ ਹਨ। ਧਰਮ ਦੇ ਸ਼ੁਭ-ਚਿੰਤਕ, ਸਿਆਸਤ ਨਾਲ ਆਪਣਾ ਖੱਬਾ ਹੱਥ ਮਿਲਾਉਣਾ ਵੀ ਠੀਕ ਨਹੀਂ ਸਮਝਦੇ। ਪਰੰਤੂ ਧਰਮ ਤੋਂ ਲਾਹਾ ਲੈਣ ਵਾਲੇ ਸਿਆਸਤਦਾਨਾਂ ਲਈ ਇਹ ਤੁਕ ਵਰਦਾਨ ਸਾਬਤ ਹੁੰਦੀ ਹੈ ਕਿ, "ਰਾਜ ਬਿਨਾ ਨਾ ਧਰਮ ਚਲੇ ਹੈ, ਧਰਮ ਬਿਨਾ ਸਭ ਦਲੇ ਮਲੇ ਹੈ।" ਭਲਾ ਫੇਰ ਕਿਹੜਾ ਗੁਰੂ ਦਾ ਲਾਲ ਹੈ ਜਿਹੜਾ ਇਸ ਤੋਂ ਬਾਹਰ ਜਾਣ ਦੀ ਗੱਲ ਸੋਚੇ। ਹਾਂ, ਪ੍ਰੋ. ਬਲਵਿੰਦਰ ਸਿੰਘ ਦਾ ਇਤਰਾਜ ਅਜਿਹੀਆਂ ਤੁਕਾਂ ਦੀ ਗਲਤ ਵਿਆਖਿਆ ਕਰਨ ਸੰਬੰਧੀ ਇਸ ਪ੍ਰਕਾਰ ਹੈ। "ਘਾਗ ਸਿਆਸਤਦਾਨ ਆਪਣੇ ਮੁਫਾਦ ਲਈ ਗੁਰਬਾਣੀ ਦੀ ਗਲਤ ਵਿਆਖਿਆ ਕਰਕੇ, ਨਿੱਤ ਨਵੇਂ ਹੰਗਾਮੇ ਖੜ੍ਹੇ ਕਰਦੇ ਰਹਿੰਦੇ ਹਨ, ਅਤੇ ਧਰਮ ਨੂੰ ਹੇਠਾਂ ਕਰਕੇ ਧਰਮ ਦੀ ਹੇਠੀ ਕਰਦੇ ਹਨ।"

ਗੱਲ ਸਿਰਫ ਹੇਠਾਂ ਜਾਂ ਹੇਠੀ ਦੀ ਨਹੀਂ, ਸਗੋਂ ਬਹੁਤ ਦੂਰ ਜਾ ਨਿਕਲਦੀ ਹੈ। ਏਸੇ ਲਈ ਸ. ਜੋਗਿੰਦਰ ਸਿੰਘ ਤਲਵਾੜਾ ਲਿਖਦੇ ਹਨ, "ਕੁਟਲ ਸਿਆਸਤ ਨਾਲ ਧਰਮ ਦਾ ਜੋੜ ਤਾਂ ਕੀ, ਕੋਈ ਸਰੋਕਾਰ ਹੀ ਨਹੀਂ ਅਤੇ ਧਰਮ ਨੂੰ ਸਿਆਸਤ ਦੀ ਕੋਈ ਵੀ ਮੁਥਾਜੀ ਨਹੀਂ। ਸਗੋਂ ਚੋਣਾ ਵਿਚ ਧਾਰਮਿਕ ਉਮੀਦਵਾਰਾਂ ਦੀ ਨਾਮਜਦਗੀ, ਸਿਆਸੀ ਪਾਰਟੀ ਵਲੋਂ ਕੀਤੀ ਜਾਂਦੀ ਹੈ। ਇਸ ਲਈ ਵਿਧਾਨ ਸਭਾ ਦੀ ਤਰ੍ਹਾਂ ਗੁਰਦੁਆਰਿਆਂ ਦੀਆਂ ਚੋਣਾਂ ਵਿਚ ਵੀ ਸ਼ਰਾਬ ਦੀ ਅੰਨ੍ਹੀ ਵਰਤੋਂ ਕੀਤੀ ਜਾਂਦੀ ਹੈ। ਸਿੱਖ ਕੌਮ ਦੀ ਪ੍ਰਤੀਨਿਧ ਧਾਰਮਿਕ ਸੰਸਥਾਂ ਵੀ ਸਿਆਸਤ ਦਾ ਅਖਾੜਾ ਬਣੀ ਪਈ ਹੈ।"

ਜੇਕਰ ਇਹਨਾਂ ਦੇ ਮੇਲ ਜੋਲ ਨਾਲ ਧਰਮ ਨੂੰ ਕੋਈ ਨੁਕਸਾਨ ਨਾ ਹੁੰਦਾ ਹੋਵੇ ਤਾਂ ਬਰਦਾਸਤ ਵੀ ਕੀਤਾ ਜਾ ਸਕਦਾ ਹੈ। ਪਰ ਜਦੋਂ ਧਰਮ ਨੂੰ ਹੀ ਨੁਕਸਾਨ ਪਹੁੰਚਦਾ ਹੋਵੇ, ਤਾਂ ਸਿਆਸਤ ਨਾਲ ਪ੍ਰੇਮ ਪੀਂਘਾਂ ਪਾਉਣ ਦੀ ਕੀ ਮਜ਼ਬੂਰੀ ਹੈ? ਪਿਛਲੀ ਸਦੀ ਦੇ ਅੱਠਵੇਂ ਅਤੇ ਨੌਂਵੇਂ ਦਹਾਕੇ ਵਿਚ ਖਾਧੇ ਜ਼ਖਮ ਅਜੇ ਤਕ ਨਹੀਂ ਭੁੱਲੇ। ਇਹਨਾਂ ਗੱਲਾਂ ਤੋਂ ਸਬਕ ਸਿੱਖ ਕੇ ਕੋਈ ਇਲਾਜ ਕਰਨ ਦੀ ਥਾਂ, ਸਿਰਫ ਸਰਕਾਰ ਨੂੰ ਕੋਸੀਂ ਜਾ ਰਹੇ ਹਾਂ ਕਿ ਸਾਡੇ ਧਰਮ ਅਸਥਾਨ ਕਿਉਂ ਢਾਹੇ? ਕੀ ਇਹ ਧਰਮ ਅਤੇ ਸਿਆਸਤ ਦੇ ਮੇਲ ਦਾ ਨਤੀਜਾ ਨਹੀਂ ਸੀ? ਜੇਕਰ ਅਸੀਂ ਆਪਣਾ ਧਰਮ ਅਤੇ ਸਿਆਸਤ ਇਕੱਠੇ ਕਰ ਲਏ, ਤਾਂ ਇਸ ਦਾ ਮਤਲਬ ਇਹ ਕਿਵੇਂ ਹੋਇਆ ਕਿ ਸਰਕਾਰ ਸਿਆਸੀ ਕੰਮਾਂ ਲਈ ਵੀ ਸਾਡੇ ਧਰਮ ਅਸਥਾਨਾ ਅੰਦਰ ਦਾਖਲ ਨਹੀਂ ਹੋਵੇਗੀ? ਜੇਕਰ ਅਜਿਹਾ ਕੀਤੇ ਬਿਨਾਂ ਸਰ ਸਕਦਾ ਤਾਂ ਸਾਡੀ ਆਪਣੀ ਹੀ ਸਰਕਾਰ ਨੇ ਵੀ ਖੁਦ ਪੁਲਸ ਕਿਉਂ ਭੇਜੀ? ਜ਼ਾਹਿਰ ਹੈ ਕਿ ਇਸ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ।

ਦੂਜੇ ਪਾਸੇ ਐਨ ਦਿਲੀ ਦੰਗਿਆ ਦੀ ਤਰਜ ਤੇ ਗੁਜਰਾਤ ਵਿਚ ਕੀ ਨਹੀਂ ਹੋਇਆ? ਅਯੁੱਧਿਆ ਵਿਚ ਬਾਬਰੀ ਮਸਜਿਦ ਸ਼ੁੱਧ ਧਾਰਮਿਕ ਮਸਲੇ ਕਰਕੇ ਢਾਹੀ ਗਈ। ਕਸ਼ਮੀਰ ਵਿਚ ਕਿੰਨੇ ਮੰਦਰਾਂ ਮਸਜਿਦਾਂ ਵਿਚ ਦਾਖਲ ਹੋ ਕੇ ਅੱਤਵਾਦੀ ਫੜੇ ਜਾਂ ਮਾਰੇ ਜਾ ਰਹੇ ਹਨ। ਪਰ ਸਾਡੀ ਜੁਬਾਨ ਇਹਨਾਂ ਗੱਲਾਂ ਦੇ ਵਿਰੋਧ ਵਿਚ ਕਿਉਂ ਨਹੀਂ ਖੁੱਲਦੀ? ਸ਼ਾਇਦ ਇਸ ਲਈ ਕਿ ਅਸੀਂ ਖ਼ੁਦ ਇਸ ਸਰਕਾਰ ਵਿਚ ਭਾਈਵਾਲ ਹਾਂ। ਨਾਲੇ ਸੱਚ ਤਾਂ ਧਾਰਮਿਕ ਕੰਮਾਂ ਵਿਚ ਬੋਲਣ ਵਾਲੀ ਚੀਜ ਹੈ, ਏਥੇ ਤਾਂ ਅਸੀਂ ਸਿਆਸਤ ਵਾਲਾ ਪੱਤਾ ਖੇਲ ਰਹੇ ਹਾਂ। ਇੰਜ ਸਾਡੇ ਲਈ ਤਾਂ ਦੋਵੇਂ ਰਾਹ ਖੁੱਲ੍ਹੇ ਹਨ ਪਰ ਸਰਕਾਰ ਲਈ



ਦੋਵੇਂ ਬੰਦ। ਕਿਉਂਕਿ ਧਰਮ ਵਿਚ ਦਖਲ ਦੇਣਾ ਉਸਦੇ ਆਪਣੇ ਕਾਨੂੰਨ ਅਨੁਸਾਰ ਜਾਇਜ਼ ਨਹੀਂ ਅਤੇ ਸਿਆਸੀ ਤੌਰ ਤੇ ਦਖਲ, ਸਾਡੇ ਕਾਨੂੰਨ ਕਰਕੇ ਨਹੀਂ ਦੇ ਸਕਦੀ। ਕਿਉਂਕਿ ਸਾਡਾ ਧਰਮ ਅਤੇ ਸਿਆਸਤ ਇਕੋ ਘਰ ਵਿਚ ਇਕੱਠੇ ਰਹਿੰਦੇ ਹਨ।

ਜਾਣੀ ਅਸੀਂ ਧਰਮ ਦੀ ਕੀਮਤ ਤੇ ਸਿਆਸੀ ਲਾਹਾ ਵੀ ਲੈਂਦੇ ਰਹਾਂਗੇ, ਨਾਲੇ 'ਮਾਰਤੇ ਮਾਰਤੇ' ਦਾ ਸ਼ੋਰ ਵੀ ਕਰਦੇ ਰਹਾਂਗੇ। ਪਰੰਤੂ ਕਾਠ ਦੀ ਹਾਂਡੀ ਵਾਰ ਵਾਰ ਨਹੀਂ ਚੜ੍ਹਦੀ ਤੇ 'ਸ਼ੇਰ ਆਇਆ, ਸ਼ੇਰ ਆਇਆ' ਦਾ ਸ਼ੋਰ ਹਰ ਵਾਰ ਸੱਚ ਨਹੀਂ ਮੰਨਿਆ ਜਾਂਦਾ। ਨਤੀਜਾ ਉਹੀ ਨਿਕਲੇਗਾ ਜੋ ਸ. ਨਿਰੰਜਨ ਸਿੰਘ ਠੀਕਰੀਵਾਲਾ ਨੇ ਕੱਢਿਆ ਹੈ, ਲਿਖਦੇ ਹਨ ;-

"ਰਾਜਨੀਤਕ ਕਾਰਨਾਂ ਕਰਕੇ ਅਖੌਤੀ ਸੰਤ ਜੋ ਆਪਣੇ ਆਪ ਨੂੰ ਸਿੱਖੀ ਦੇ ਰਾਖੇ ਅਤੇ ਧਰਮ ਪ੍ਰਚਾਰਕ ਸਮਝਦੇ ਹਨ, ਗੁਰਮਤਿ ਪ੍ਰੰਪਰਾਵਾਂ ਨੂੰ ਸਭ ਤੋਂ ਵੱਧ ਭੰਗ ਕਰ ਰਹੇ ਹਨ। ਸਿੱਖ ਇਤਿਹਾਸ ਨੂੰ ਵਿਗਾੜਨ ਵਿਚ ਬੇਗਾਨਿਆਂ ਨਾਲੋਂ ਆਪਣਿਆਂ ਦਾ ਵਧੇਰੇ ਦੋਸ਼ ਹੈ। ਸਿਖ ਸਿਧਾਂਤਾਂ ਦਾ ਜਿੰਨਾਂ ਘਾਣ ਖਾੜਕੂ ਲਹਿਰ ਅਤੇ ਸਿਖੀ ਦੇ ਬੋਲਬਾਲੇ ਦੇ ਸਮੇਂ ਹੋਇਆ ਹੈ ਓਨਾ ਹੋਰ ਕਿਸੇ ਸਮੇਂ ਨਹੀਂ ਹੋਇਆ।"

ਦਿਲਾਵਰੀ ਜੀ ਦਾ ਵੀ ਇਹੋ ਇਤਰਾਜ ਹੈ, "ਹਾਲਾਂ ਕਿ ਅਸੀਂ ਮੀਰੀ ਪੀਰੀ ਦੇ ਵਿਰਸੇ ਦੇ ਵਾਰਸ ਹੋਣ ਦਾ ਵਿਖਾਵਾ ਕਰਦੇ ਆ ਰਹੇ ਹਾਂ, ਧਰਮ ਤੇ ਰਾਜਨੀਤੀ ਇਕੱਠੇ ਹੋਣ ਦਾ ਰੌਲਾ ਪਾਉਂਦੇ ਹਾਂ, ਪਰ ਰਾਜਨੀਤੀ ਲਈ ਧਰਮ ਦੀ ਦੁਰਵਰਤੋਂ ਕਰਕੇ ਅਸਾਂ ਖੁਦ ਨੂੰ ਕਾਫ਼ੀ ਬਦਨਾਮ ਕਰ ਲਿਆ ਹੈ, ਸਾਡੀ ਧਾਰਮਿਕ ਸੁੱਚਤਾ ਦਾ ਤਾਂ ਕੱਖ ਨਹੀਂ ਬਚਿਆ।"

ਇਸ ਮਰਜ ਦਾ ਇਕੋ ਹੱਲ ਨਜ਼ਰ ਆਉਂਦਾ ਹੈ। ਜਾਂ ਤਾਂ ਧਰਮ ਨੂੰ ਸਿਆਸਤ ਦੇ ਪੰਜੇ ਤੋਂ ਮੁਕਤ ਕਰਾਇਆ ਜਾਵੇ ਜਾਂ ਫੇਰ ਇਹ ਰੋਸ ਕਰਨਾ ਛੱਡਿਆ ਜਾਵੇ ਕਿ ਸਾਡੇ ਧਰਮ ਅਸਥਾਨ ਜਾਂ ਅਕਾਲ ਤਖ਼ਤ ਦੇ ਜਥੇਦਾਰ ਦੀ ਬੇ-ਅਦਬੀ ਕਿਉਂ ਹੁੰਦੀ ਹੈ? ਕਿਉਂਕਿ ਫੇਰ ਤਾਂ ਇਹ ਵਿਧਾਨ ਸਭਾ ਜਾਂ ਲੋਕ ਸਭਾ ਵਾਂਗ, ਸਿਆਸਤ ਦਾ ਕੇਂਦਰ ਵੀ ਹਨ। ਤੇ ਅੱਜ ਕੱਲ ਦੀ ਸਿਆਸੀ ਪ੍ਰੰਪਰਾ ਅਨੁਸਾਰ ਏਥੇ ਵੀ ਚਿਕੜ ਸੁੱਟਣ ਤੋਂ ਲੈ ਕੇ ਗਾਲੀ ਗਲੋਚ, ਹੱਥੋ ਪਾਈ ਅਤੇ ਪੱਗਾਂ ਲੱਥਣ ਵਰਗੇ ਕਾਰਨਾਮੇ ਹੋਣੇ ਹੀ ਹੋਏ।

## ਕੁਝ ਮਨਮੱਤੀਆਂ

ਜਨਵਰੀ 2002 ਦੇ ਅੰਕ ਦੀ ਖਬਰਤਰਾਸ਼ੀ ਅਨੁਸਾਰ, "ਸਿਖ ਧਰਮ ਵਿਚ ਆ ਰਹੇ ਨਿਘਾਰ ਦੀ ਜ਼ਿੰਮੇਂਵਾਰੀ ਤੋਂ ਧਰਮ ਦੇ ਆਲਮ ਬਰਦਾਰ ਵੀ ਬਰੀ ਨਹੀਂ ਹੋ ਸਕਦੇ। ਗਰਮੀਆਂ 'ਚ ਗੁਰੂ ਗ੍ਰੰਥ ਸਾਹਿਬ ਉਪਰ ਮੱਛਰਦਾਨੀਆਂ ਲਾ ਕੇ ਤੇ ਸਰਦੀਆਂ 'ਚ ਰਜਾਈਆਂ ਦੇ ਕੇ ਕੁਝ ਬਾਬਿਆਂ ਨੇ ਰਸਮੀ ਸਤਿਕਾਰ ਕਰਨ ਵਾਲੀ ਤਾਂ ਬੱਲੇ ਬੱਲੇ ਖੱਟ ਲਈ, ਪਰ ਜਨ ਸਾਧਾਰਨ ਨੂੰ ਬਾਣੀ ਦਾ ਗਿਆਨ ਬਿਲਕੁਲ ਨਹੀਂ ਦਿੱਤਾ ਕਿ ਕਿਧਰੇ ਲੋਕ ਸਾਡੇ ਗੋਡੀਂ ਹੱਥ ਲਾਉਣੋਂ ਨਾ ਹਟ ਜਾਣ। ਏਸੇ ਲਈ ਅਧਿਓਂ ਬਹੁਤਾ ਸਿਖ ਸਮਾਜ ਬਿਪਰਵਾਦੀ ਕਰਮ ਕਾਂਡਾਂ ਵਿਚੋਂ ਨਹੀਂ ਨਿਕਲ ਸਕਿਆ।"

ਏਸੇ ਤਰ੍ਹਾਂ ਵਧ ਤੋਂ ਵੱਧ ਗਿਣਤੀ ਵਿਚ ਅੰਮ੍ਰਿਤ ਛਕਾਉਣ ਦੀ ਹੋੜ ਸੰਬੰਧੀ ਸ. ਸੁਰਿੰਦਰ ਸਿੰਘ ਨਿਮਾਣਾ ਦਾ ਵਿਚਾਰ ਹੈ, "ਅਸੀਂ ਪੰਥਕ ਜਥੇਬੰਦੀ ਦੇ ਮੈਂਬਰਾਂ ਦੀ ਗਿਣਤੀ ਵਧਾਉਣ ਦਾ ਭਰਮ ਤਾਂ ਬੇਸ਼ਕ ਪਾਲ ਰਹੇ ਹੋਈਏ, ਪਰ ਇਸ ਦਾ ਗੁਣਾਤਮਕ ਪੱਧਰ ਤੇਜੀ ਨਾਲ ਗਿਰ ਰਿਹਾ ਹੈ ਜਿਸ ਤੇ ਸਾਨੂੰ ਸਵੈ-ਪੜਚੋਲ ਕਰਨੀ ਚਾਹੀਦੀ ਹੈ।"

ਅਮਰੀਕਾ ਵਾਲੇ ਸ. ਗੁਰਬਖਸ਼ ਸਿੰਘ ਤਸਵੀਰਾਂ ਅਤੇ ਬੁੱਤਾਂ ਦੀ ਪੂਜਾ ਸੰਬੰਧੀ ਲਿਖਦੇ ਹਨ, "ਪੰਥਕ ਮਰਿਆਦਾ ਤਾਂ ਵੱਡੇ ਗੁਰਦੁਆਰਿਆਂ ਵਿਚ ਵੀ ਪੂਰੀ ਤਰ੍ਹਾਂ ਲਾਗੂ ਨਹੀਂ ਕੀਤੀ ਜਾਂਦੀ। ਕਈ ਸੇਵਾਦਾਰਾਂ ਨੇ ਤਾਂ ਮਰਿਆਦਾ ਪੜੀ ਸੁਣੀ ਹੀ ਨਹੀਂ ਹੁੰਦੀ। ਸਾਕਾਰ ਦੀ ਪੂਜਾ ਇਤਨੀ ਵਧ ਗਈ ਹੈ ਕਿ ਗੁਰੂ ਸਾਹਿਬਾਨ ਦੀਆਂ ਮਨਘੜਤ ਤਸਵੀਰਾਂ ਤੇ ਬੁੱਤ ਬਣਾ ਕੇ ਪੂਜੇ ਜਾ ਰਹੇ ਹਨ। ਇਹ ਚੀਜਾਂ ਵਿਕਦੀਆਂ ਵੀ ਗੁਰਦੁਆਰਿਆਂ ਦੇ ਨਾਲ ਦੀਆਂ ਦੁਕਾਨਾਂ ਤੇ ਹਨ। ਕੋਈ ਅਠਾਰਾਂ ਕੁ ਸਾਲ ਪਹਿਲਾਂ ਅੰਮ੍ਰਿਤਸਰ ਵਿਖੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਰਜਿਸਟਰਾਰ ਦੇ ਘਰ ਗਿਆ ਤਾਂ ਉਹਨਾਂ ਨੇ ਗੁਰੂ ਨਾਨਕ ਦੇ ਬੁੱਤ ਵਿਚ ਲੱਗੇ ਬਲਬ ਨੂੰ ਬੜੀ ਸ਼ਰਧਾ ਨਾਲ ਜਗਾ ਕੇ ਦਿਖਾਇਆ ਸੀ।"

ਤੀਰਥ ਇਸ਼ਨਾਨ ਜਾਂ ਤੀਰਥ ਯਾਤਰਾ ਸੰਬੰਧੀ ਡਾ. ਮਨਜਿੰਦਰ ਸਿੰਘ ਦਾ ਵਿਚਾਰ ਹੈ ਕਿ ਗੁਰਮਤਿ ਵਿਚ ਇਸ ਦਾ ਕੋਈ ਵੀ ਮਹੱਤਵ ਨਹੀਂ। ਅਨੇਕਾਂ ਸਪਸ਼ਟ ਗੁਰਬਾਣੀ ਪ੍ਰਮਾਣ ਹੋਣ ਦੇ ਬਾਵਜੂਦ ਅਸੀਂ ਇਸ ਕਰਮ ਕਾਂਡ ਨੂੰ ਅਪਨਾਇਆ ਹੋਇਆ ਹੈ। ਜਾਣਕਾਰੀ ਲਈ ਕਿਸੇ ਅਸਥਾਨ ਦੀ ਯਾਤਰਾ ਕਰ ਲੈਣੀ ਤਾਂ ਠੀਕ ਹੈ ਪਰ ਪਾਪ ਧੋਣ ਦੇ ਭਰਮ 'ਚ ਭਟਕਣਾ। ਜਾਂ ਕਾਫਲੇ ਬਣਾ ਕੇ ਯਾਤਰਾ ਕਰਨੀ ਗੁਰਮਤਿ ਵਿਰੋਧੀ ਕਰਮ ਹੈ। ਅੱਗੇ ਲਿਖਦੇ ਹਨ 'ਹੇਮਕੁੰਟ ਦੇ ਸ਼ਰਧਾਲੂ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਨੇ ਏਥੇ ਘੋਰ ਤਪੱਸਿਆ ਕੀਤੀ ਸੀ। ਪਰੰਤੂ ਗੁਰਮਤਿ ਅਨੁਸਾਰ ਪਿਛਲੇ ਜਨਮ ਨੂੰ ਕੋਈ ਮਾਨਤਾ ਨਹੀਂ ਅਤੇ ਨਾਂ ਹੀ ਉਹ ਉਦੋਂ ਗੁਰੂ ਬਣੇ ਸਨ।

ਇਸ ਤਰ੍ਹਾਂ ਤਾਂ ਗੁਰੂ ਬਣਨ ਤੋਂ ਪਹਿਲਾਂ ਗੁਰੂ ਅੰਗਦ ਦੇਵ, ਦੇਵੀ ਪੂਜਕ ਸਨ ਤੇ ਹਰ ਸਾਲ ਵੈਸ਼ਨੋ ਦੇਵੀ ਦੀ ਯਾਤਰਾ ਤੇ ਜਾਂਦੇ ਸਨ। ਕੀ ਹੁਣ ਸਿਖ ਵੀ ਏਦਾਂ ਕਰਨ ਤੇ ਉਥੇ ਗੁਰਦੁਆਰੇ ਉਸਾਰ ਲੈਣ? ਇਸੇ ਤਰ੍ਹਾਂ ਗੁਰੂ ਅਮਰਦਾਸ ਗੁਰੂ ਬਣਨ ਤੋਂ ਪਹਿਲਾਂ ਵੀਹ ਸਾਲ ਗੰਗਾ ਇਸ਼ਨਾਨ ਲਈ ਜਾਂਦੇ ਰਹੇ ਸਨ। ਪਰ ਹਰਿਦੁਆਰ ਵਿਖੇ ਕੋਈ ਗੁਰਦੁਆਰਾ ਨਹੀਂ ਬਣਾਇਆ। ਫੇਰ ਹੇਮਕੁੰਟ ਲਈ ਵੱਖਰਾ ਨਿਯਮ ਕਿਉਂ? ਜਦੋਂ ਕਿ ਤਪੱਸਿਆ ਕਰਨ ਨੂੰ ਵੀ ਗੁਰਮਤਿ ਪਖੰਡ ਮੰਨਦੀ ਹੈ। ਦਸ਼ਮੇਸ਼ ਤਾਂ ਆਪ ਕਹਿੰਦੇ ਹਨ, ਤੀਰਥ ਦਾਨ ਦਯਾ ਤਪ ਸੰਜਮ ਏਕ ਬਿਨਾਂ ਨਹਿ ਏਕ ਪਛਾਨੈ।



ਗਲੀ ਮਹੁੱਲੇ ਵਿਚ ਹੋਣ ਵਾਲੇ ਕੀਰਤਨਾਂ ਸੰਬੰਧੀ ਜੋ ਇਸ਼ਤਿਹਾਰ ਛਪਦੇ ਹਨ, ਉਹਨਾਂ ਦੇ ਸਿਰਲੇਖ ਹੁੰਦੇ ਹਨ, ਵਿਸ਼ਾਲ, ਮਹਾਨ ਜਾਂ ਅਦੁਤੀ ਕੀਰਤਨ ਦਰਬਾਰ, ਆਦਿ। ਸ. ਚਰਨਜੀਤ ਸਿੰਘ ਪੁਛਦੇ ਹਨ, "ਜੋ ਕੀਰਤਨ ਹਰੇਕ ਗੁਰਦੁਆਰੇ ਵਿਚ ਹੁੰਦਾ ਹੈ ਕੀ ਉਹ ਮਹਾਨ ਜਾਂ ਅਦੁਤੀ ਨਹੀਂ ਹੁੰਦਾ? ਗਲੀਆਂ ਵਿਚ ਆਕੇ ਮਹਾਨ ਕਿਵੇਂ ਹੋ ਜਾਂਦਾ ਹੈ? ਕੁਝ ਬਾਬੇ ਤਾਂ ਧਰਤੀ ਨੂੰ ਪਵਿੱਤਰ ਕਰਨ ਦੇ ਨਾਉਂ ਤੇ ਅਖੰਡ ਪਾਠਾਂ ਦੀ ਲੜੀ ਹੀ ਤੋਰ ਦਿੰਦੇ ਹਨ। ਹਾਸਲ ਕੀ ਹੁੰਦਾ ਹੈ? ਫੋਕੀ ਚੌਧਰ ਜਾਂ ਪ੍ਰਧਾਨ ਜੀ ਦੀ ਪ੍ਰਸ਼ੰਸਾ ਦਾ ਗੁਣਗਾਣ, ਜਾਂ ਸਰੋਪਿਆਂ ਨਾਲ ਇਕ ਦੂਜੇ ਦਾ ਸਨਮਾਨ।"

ਸਰੋਪਿਆਂ ਵਾਲੀ ਪਿਰਤ ਵੀ ਬੜਾ ਅਜੀਬ ਰੂਪ ਧਾਰਨ ਕਰ ਗਈ। ਹੁਣ ਤਾਂ ਸਮਝ ਵਿਚ ਹੀ ਨਹੀਂ ਆਉਂਦਾ ਕਿ ਕੌਣ ਕਿਸਨੂੰ ਅਤੇ ਕਿਸ ਵਾਸਤੇ ਦੇ ਰਿਹਾ ਹੈ? ਤੇ ਦੇ ਕੀ ਰਿਹਾ ਹੈ? ਦਸ ਜਾਂ ਵੀਹ ਰੁਪਏ ਦਾ ਡੇਢ ਦੋ ਗਜ ਖੱਟਾ ਕੱਪੜਾ। ਗੱਲ ਕੀਮਤ ਜਾਂ ਗਜਾਂ ਦੀ ਨਹੀਂ। ਇਹ ਤਾਂ ਡੇਢ ਗਿੱਠ ਦਾ ਰੁਮਾਲ ਵੀ ਹੋ ਸਕਦਾ ਹੈ, ਜਾਂ ਪਿੱਠ ਤੇ ਖਾਲੀ ਹੱਥ ਨਾਲ ਦਿਤੀ ਫੋਕੀ ਸ਼ਾਬਾਸ਼। ਪਰ ਇਸ ਦੀ ਵੁੱਕਤ ਤਾਂ ਇਸ ਗੱਲ ਵਿਚ ਛੁਪੀ ਹੈ, ਕਿ ਦੇਣ ਵਾਲਾ ਕੌਣ ਹੈ ਤੇ ਕਿਸ ਬਹਾਦਰੀ ਜਾਂ ਅਨੋਖੇ ਕੰਮ ਲਈ ਦਿੱਤਾ ਜਾ ਰਿਹਾ ਹੈ? ਪਰੰਤੂ ਹੁਣ ਇਹਨਾਂ ਗੱਲਾਂ ਦੀ ਨਿੰਦ ਵਿਚਾਰ ਕਿਥੇ ਹੈ?

ਜੇ ਕਿਸੇ ਨੇ ਲੰਗਰ ਵਿਚ ਦੋ ਦਿਨ ਚੰਗੀ ਸੇਵਾ ਕਰ ਦਿਤੀ ਜਾਂ ਦਿਹਾੜੀ ਲੈ ਕੇ ਅਖੰਡ ਪਾਠ ਦੀ ਰੌਲ ਲਾ ਦਿਤੀ ਜਾਂ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਜਲੂਸ ਦੀ ਅਗਵਾਈ ਕਰ ਦਿਤੀ, ਅਸਲ ਵਿਚ ਕੰਮ ਗਿਣਾਉਣ ਦੀ ਵੀ ਲੋੜ ਨਹੀਂ, ਇਹ ਤਾਂ ਤਨਖਾਹ ਲੈਣ ਵਾਲਿਆਂ ਨੂੰ ਵੀ ਦਿੱਤਾ ਜਾ ਸਕਦਾ ਹੈ ਤੇ ਤਨਖਾਹ ਲੱਗੀ ਵਾਲਿਆਂ ਨੂੰ ਵੀ। ਜੇਕਰ ਤੁਸੀਂ ਆਪਣੇ ਘਰ ਅਖੰਡ ਪਾਠ ਕਰਵਾਇਆ ਹੈ ਜਾਂ ਦੋ ਤਿੰਨ ਘੰਟੇ ਸੁਖਮਨੀ ਸਾਹਿਬ ਦਾ ਪਾਠ ਵੀ ਕਰਵਾ ਲਿਆ ਤਾਂ ਵੀ ਤੁਸੀਂ ਇਸ ਦੇ ਹੱਕਦਾਰ ਹੋ। ਗੱਲ ਕੀ, ਇਹ ਤਾਂ ਥੋਕ ਵਿਚ ਮੰਗਵਾਏ ਜਾਂਦੇ ਹਨ ਤੇ ਲਾਈਨ ਲਾ ਕੇ ਵਰਤਾਏ ਜਾਂਦੇ ਹਨ। ਜੇਕਰ ਦੇਣ ਵਾਲਾ ਥੱਕ ਗਿਆ ਜਾਂ ਕਿਸੇ ਜ਼ਰੂਰੀ ਕੰਮ ਕਰਕੇ ਛੇਤੀ ਜਾਣਾ ਪੈ ਗਿਆ ਜਾਂ ਸਿਰੋਪੇ ਕੁਝ ਬਚਦੇ ਦਿਸਣ ਤਾਂ ਮੈਂ ਤੇਰੇ ਗਲ ਵਿਚ, ਤੇ ਤੂੰ ਮੇਰੇ ਗਲ ਵਿਚ ਪਾ, ਤੇ ਚਲਦਾ ਬਣ। ਤੇ ਫੇਰ ਜਿਹੋ ਜੀ ਸੂਲੋ ਉਹੋ ਜੇ ਗੀਤ। ਜੇ ਹਿੰਗ ਫਟਕੜੀ ਨਹੀਂ ਲੱਗੀ ਤਾਂ ਕਿਥੋਂ ਚੜੂ ਮਜੀਠ। ਇਸੇ ਤਰ੍ਹਾਂ ਦੇ ਵਿਚਾਰ ਸ. ਅਜੀਤ ਨੇ ਵੀ ਅਪ੍ਰੈਲ ਅੰਕ ਵਿਚ ਜ਼ਾਹਰ ਕੀਤੇ ਹਨ।

ਬਟਾਲੇ ਤੋਂ ਸ. ਹਰਵਿੰਦਰ ਸਿੰਘ ਲਿਖਦੇ ਹਨ, "ਸਾਡੇ ਸ਼ਹਿਰ ਵਿਚ ਵੈਸ਼ਨੋ ਦੇਵੀ ਚੇਤਨਾ ਮੰਚ ਵਾਲੇ ਜਲੂਸ ਕੱਢ ਰਹੇ ਸਨ। ਸ਼ਰਮ ਦੀ ਗੱਲ ਇਹ ਦੇਖਣ ਨੂੰ ਮਿਲੀ ਕਿ ਇਸ ਜਲੂਸ ਦੀ ਅਗਵਾਈ ਇਕ ਨਿਹੰਗ ਸਿੰਘ ਕਰ ਰਿਹਾ ਸੀ।" ਹਰਵਿੰਦਰ ਸਿੰਘ ਜੀ, ਇਹਦੇ ਵਿਚ ਸ਼ਰਮ ਵਾਲੀ ਕਿਹੜੀ ਗੱਲ ਹੈ? ਜੇ ਅਸੀਂ ਗਾਤਰੇ ਪਾ ਕੇ, ਅਤੇ ਨਿਹੰਗ ਸਿੰਘ ਬਾਣਾ ਪਾ ਕੇ, ਵਡਭਾਗ ਜਾਂ ਭਨਿਆਰੇ ਦੇ ਡੇਰੇ ਜਾ ਸਕਦੇ ਹਾਂ ਤੇ ਗ੍ਰੰਥ ਛਾਪਣ ਦੀ ਲੱਖ ਲੱਖ ਵਧਾਈ ਦੇ ਸਕਦੇ ਹਾਂ ਤੇ ਦੇਵੀਆਂ ਦੇ ਦਰਸ਼ਨਾ ਲਈ ਪਹਾੜਾਂ ਤੇ ਚੜ੍ਹ ਸਕਦੇ ਹਾਂ, ਤਾਂ ਸਾਨੂੰ ਕੌਣ ਰੋਕ ਸਕਦਾ ਹੈ, ਅਸੀਂ ਜਲੂਸ ਦੀ ਅਗਵਾਈ ਵੀ ਕਰ ਸਕਦੇ ਹਾਂ।

ਸ. ਚਰਨਜੀਤ ਸਿੰਘ ਨੇ ਮੋਗੇ ਤੋਂ ਇਹ ਖਬਰ ਤਰਾਸ਼ੀ ਹੈ ਕਿ ਕਿਸ਼ਨਪੁਰਾ ਕਲਾਂ ਦੇ ਵਸਨੀਕਾਂ ਨੇ ਇਕ ਸਾਧ, ਮਹੇਸ਼ ਮੁਨੀ ਭੋਰੇ ਵਾਲੇ ਦੇ ਕਹਿਣ ਤੇ ਇੰਦਰ ਦੇਵਤੇ

ਨੂੰ ਪ੍ਰਸੰਨ ਕਰਨ ਲਈ ਮਿੱਠੇ ਚਾਵਲ ਤੇ ਕੜਾਹ ਪ੍ਰਸ਼ਾਦ ਦਾ ਜੱਗ ਕਰਨ ਦਾ ਪ੍ਰੋਗਰਾਮ ਉਲੀਕ ਦਿੱਤਾ। ਗੁਰਦੁਆਰੇ ਜਾ ਕੇ ਲੋਕਾਂ ਨੇ ਦੇਖਿਆ ਕਿ ਗੁਰੂ ਗ੍ਰੰਥ ਸਾਹਿਬ ਤੋਂ ਕੁਝ ਹੀ ਦੂਰੀ ਤੇ, ਪੰਡਤ ਬਾਂਕੇ ਬਿਹਾਰੀ ਨੰਗੇ ਸਿਰ ਬੈਠਾ ਸਿੱਖ ਧਰਮ ਦੇ ਠੇਕੇਦਾਰਾਂ ਪਾਸੋਂ ਹਵਨ ਕੁੰਡ ਵਿਚ ਸਮੱਗਰੀ ਪਵਾ ਰਿਹਾ ਸੀ।

ਖੈਰ ਤੁਹਾਨੂੰ ਇਹ ਚੰਗਾ ਨਹੀਂ ਲੱਗਿਆ ਹੋਣਾ। ਪਰ ਦੂਰ ਨੇੜੇ ਵਾਲੀ ਤਾਂ ਕੋਈ ਗੱਲ ਨਹੀਂ। ਇਹ ਤਾਂ ਜੇ ਸਾਨੂੰ ਵੀ ਨੰਗੇ ਸਿਰ ਅਤੇ ਗ੍ਰੰਥ ਸਾਹਿਬ ਦੇ ਤਾਬਿਆ ਬੈਠਕੇ ਸਮੱਗਰੀ ਪਾਉਣ ਨੂੰ ਕਹੇ ਤਾਂ ਅਸੀਂ ਸਿਰ ਮੱਥੇ ਤੇ ਮੰਨ ਸਕਦੇ ਹਾਂ। ਆਖਰ ਬਾਰਸ਼ ਵੀ ਤਾਂ ਫੇਰ ਹੀ ਪਊ?

## ਇਕ ਛੋਟਾ ਸਿੰਘ ਦੀ ਵੱਡੀ ਪੀੜ

ਅੰਮ੍ਰਿਤਸਰ ਕਮੇਟੀ ਦੇ ਇਕ ਸੇਵਾਦਾਰ ਸ. ਛੋਟਾ ਸਿੰਘ ਨੇ 17 ਸਾਲ ਬਾਅਦ, ਜੁਲਾਈ 2001 ਦੇ ਅੰਕ ਵਿਚ ਜੂਨ 84 ਦਾ ਅੱਖੀਂ ਦੇਖਿਆ ਹਾਲ ਲਿਖਿਆ ਹੈ। ਏਨੀ ਦੇਰ ਕਰਨ ਦਾ ਕਾਰਨ ਸ਼ਾਇਦ ਉਹਨਾਂ ਦੇ ਸੱਜੇ ਮੋਢੇ ਤੇ ਆਏ ਜਖ਼ਮ, ਜਾਂ ਲੇਖ ਛਪਣ ਵਿਚ ਵਾਰੀ ਨਾ ਆਉਣ ਕਰਕੇ ਜਾਂ ਲਿਖਤ ਭੇਜਣ ਵਿਚ ਦੇਰੀ, ਜਾਂ ਹੋਰ ਕੀ ਕਾਰਨ ਹੈ, ਪਤਾ ਨਹੀਂ। ਪਰ ਲਗਦਾ ਹੈ ਕਿ ਉਹਨਾਂ ਦੀ ਯਾਦਾਸ਼ਤ ਕਾਇਮ ਹੈ। ਸ਼ਾਇਦ ਲਿਖਤ ਲੰਬੀ ਹੋਣ ਦੇ ਡਰੋਂ, ਜਾਂ ਕਿਸੇ ਹੋਰ ਕਾਰਨ ਕਰਕੇ, ਉਹਨਾਂ ਨੇ ਵਿਚੋਂ ਵਿਚੋਂ ਕੁੱਝ ਗੱਲਾਂ ਲਿਖੀਆਂ ਹਨ। ਇੱਛਾ ਤਾਂ ਸੀ ਕਿ ਪਹਿਲਾਂ ਉਹਨਾਂ ਵੱਲੋਂ ਦੱਸੀ ਸਾਰੀ ਕਹਾਣੀ ਲਿਖ ਦੇਵਾਂ। ਪਰ ਤਿੰਨ ਚਾਰ ਸਫਿਆਂ ਦੀਆਂ ਟਿੱਪਣੀਆਂ ਹੋਣ ਕਰਕੇ ਲਿਖਤ ਦੇ ਲੰਬੀ ਹੋਣ ਦੇ ਡਰੋਂ ਨਹੀਂ ਲਿਖ ਰਿਹਾ। ਇਹ ਬੇਨਤੀ ਜ਼ਰੂਰ ਹੈ ਕਿ ਪਾਠਕ ਪਹਿਲਾਂ ਛੋਟਾ ਸਿੰਘ ਦੀ ਗੁਰਮਤਿ ਪ੍ਰਕਾਸ਼ ਵਿਚ ਛਪੀ ਹੱਡ ਬੀਤੀ ਜ਼ਰੂਰ ਪੜ੍ਹ ਲੈਣ।

ਲਿਖਿਆ ਹੈ ਕਿ 5 ਜੂਨ 84 ਨੂੰ ਸੰਤ ਹਰਚੰਦ ਸਿੰਘ ਸਾਡੇ ਕੋਲੋਂ ਅਲੱਗ ਹੋ ਚੁੱਕੇ ਸਨ। ਪਰ ਇਹ ਨਹੀਂ ਦੱਸਿਆ ਕਿ ਕਿਉਂ ਅਤੇ ਕਿਵੇਂ ਹੋਏ? ਜਾਂ ਕੀਤੇ ਗਏ? ਇਹ ਵੀ ਦੱਸਣ ਦੀ ਖੇਚਲ ਨਹੀਂ ਕੀਤੀ ਕਿ ਫੌਜ ਨੇ ਪਹਿਲਾਂ ਸਪੀਕਰ ਰਾਹੀਂ ਜਾਂ ਮੂੰਹ ਜੁਬਾਨੀ, ਅੰਦਰ ਵਾਲੇ ਲੋਕਾਂ ਨੂੰ ਬਾਹਰ ਆਉਣ ਲਈ ਕੋਈ ਚਿਤਾਵਨੀ, ਸਮਾਂ ਜਾਂ ਹਦਾਇਤ ਦਿਤੀ ਸੀ ਜਾਂ ਨਹੀਂ। ਹਾਂ ਸਮੁੰਦਰੀ ਹਾਲ ਦੀ ਤੀਸਰੀ ਮੰਜਿਲ ਤੇ, 6 ਜੂਨ ਨੂੰ ਸਵੇਰੇ ਤਿੰਨ ਵਜੇ ਇਹਨਾਂ ਨੇ ਹੱਥ ਖੜੇ ਕਰਕੇ ਬਾਹਰ ਆਉਣ ਦੀ ਆਵਾਜ਼ ਸੁਣ ਲਈ ਤੇ ਬਾਹਰ ਆ ਗਏ।

ਤਲਾਸ਼ੀ ਲਈ ਗਈ। ਬਿਲਕੁਲ ਸਹੀ ਹੈ। ਜੇ ਨਾ ਵੀ ਦੱਸਿਆ ਜਾਵੇ ਤਾਂ ਵੀ ਇਹ ਸਮਝ ਲੈਣਾ ਚਾਹੀਦਾ ਹੈ ਕਿ ਤਲਾਸ਼ੀ ਜ਼ਰੂਰ ਲਈ ਗਈ ਹੋਵੇਗੀ। ਕਿਉਂਕਿ ਇਹ ਸਭ ਤੋਂ ਜ਼ਰੂਰੀ ਹੈ। ਪਰ ਤਲਾਸ਼ੀ ਵਿਚ ਹੋਰ ਕਿਸੇ ਗੱਲ ਦਾ ਜ਼ਿਕਰ ਕੀਤੇ ਬਿਨਾਂ ਉਚੇਚੇ ਤੌਰ ਤੇ ਇਹ ਜ਼ਰੂਰ ਦੱਸਿਆ ਹੈ ਕਿ ਸਾਡੀਆਂ ਗਾਤਰੇ ਪਾਈਆਂ ਕਿਰਪਾਨਾਂ ਉਤਾਰ ਕੇ, 'ਖੜ੍ਹੇ ਗੰਦੇ ਪਾਣੀ ਵਿਚ' ਸੁੱਟ ਦਿਤੀਆਂ।

ਇਹ ਗੱਲ ਤਾਂ ਸਮਝ ਵਿਚ ਆਉਂਦੀ ਹੈ ਕਿ ਜੇਕਰ ਫੌਜੀ ਕਿਸੇ ਬਾਹਰਲੇ ਸੂਬੇ ਦੇ ਸਨ ਤਾਂ ਉਹਨਾਂ ਨੂੰ ਗਾਤਰੇ ਦੇ ਅਦਬ ਵਾਰੇ ਪਤਾ ਨਾ ਹੋਣ ਕਰਕੇ, ਜੂਠੇ ਹੱਥੀ



ਜਾਂ ਕਾਹਲੀ ਨਾਲ ਜਾਂ ਇਕੱਠੇ ਕਰਕੇ, ਕਿਸੇ ਕੀਲੇ ਤੇ ਟੰਗ ਦੇਣ ਦੀ ਥਾਂ, ਗਿੱਲਾ ਸੁੱਕਾ ਦੇਖੇ ਬਿਨਾਂ, ਕਿਸੇ ਖੱਲ ਖੂੰਜੇ ਸੁੱਟ ਦਿੱਤੇ ਹੋਣ ਜਾਂ ਲੋਕਾਂ ਵੱਲੋਂ ਇਹਨਾਂ ਦੀ ਵਰਤੋਂ ਫੌਜੀਆਂ ਦੇ ਵਿਰੁੱਧ ਕਰਨ ਦੇ ਡਰੋਂ, ਇਕੱਠੇ ਕਰਕੇ ਗੱਡੀ ਵਿਚ ਸੁੱਟ ਕੇ ਲੈ ਗਏ ਹੋਣ। ਪਰ ਖੜ੍ਹੇ ਪਾਣੀ ਵਿਚ ਸੁੱਟਣ ਵਾਲੀ ਗੱਲ ਜੇ ਸਹੀ ਹੈ, ਤਾਂ ਇਹ ਜ਼ਰੂਰ ਵੱਡੀ ਗਲਤੀ ਹੈ।

ਛੋਟਾ ਸਿੰਘ ਨੇ ਦੇਖਿਆ ਕਿ ਰਾਮਦਾਸ ਸਰਾਂ ਦੇ ਅੰਦਰ ਖੁੱਲੀ ਥਾਂ ਤੇ ਬਿਸਤਰੇ ਸੜ ਰਹੇ ਸਨ। ਇਕ ਪਾਸੇ ਬੀਬੀਆਂ ਬਿਠਾਈਆਂ ਹੋਈਆਂ ਸਨ। ਫੌਜੀਆਂ ਨੇ ਉਹਨਾਂ ਬੀਬੀਆਂ ਤੋਂ ਸਾਲ ਡੇਢ ਸਾਲ ਦੀ ਉਮਰ ਦੇ ਚਾਰ ਪੰਜ ਬੱਚੇ ਖੋਹ ਕੇ, ਜਲ ਰਹੇ ਬਿਸਤਰਿਆਂ ਉਪਰ ਸੁੱਟ ਦਿੱਤੇ। ਬੀਬੀਆਂ ਦੀਆਂ ਚੀਕਾਂ ਦਿਲ ਕੰਬਾਊ ਸਨ।

ਲਗਦਾ ਹੈ ਛੋਟਾ ਸਿੰਘ ਅਤੇ ਉਥੇ ਹਾਜਰ ਉਸਦੇ ਸਾਥੀਆਂ ਦੇ ਦਿਲ, ਫੌਜੀਆਂ ਨਾਲੋਂ ਵੀ ਸਖ਼ਤ ਨਿਕਲੇ, ਜਿਹੜੇ ਗਾਤਰਿਆਂ ਦੀ ਬੇ ਅਦਬੀ ਅਤੇ ਉਸ ਤੋਂ ਵੀ ਪਹਿਲਾਂ ਵਾਲੀਆਂ ਤਕਲੀਫਾਂ, ਬਿਨਾਂ ਕਿਸੇ ਹੀਲ ਹੁੱਜਤ ਤੋਂ ਸਹਿ ਗਏ, ਪਰ ਬੱਚਿਆਂ ਨੂੰ ਅੱਗ ਵਿਚ ਸੁਟਦਿਆਂ ਦੇਖ ਕੇ ਤਾਂ ਖੂਨ....। ਨਹੀਂ, ਅਜੇ ਵੀ ਨਹੀਂ ਖੌਲਿਆ। ਸ਼ਾਇਦ ਇਸ ਲਈ ਚੁੱਪ ਰਹੇ ਕਿ ਛੋਟੇ ਬੱਚੇ ਦੁੱਖ ਅਤੇ ਭੁੱਖ ਨਾ ਸਹਾਰਦੇ ਹੋਏ, ਪੂਰੇ ਹੋ ਗਏ ਹੋਣਗੇ, ਤੇ ਫੌਜੀਆਂ ਨੇ ਉਹਨਾਂ ਨੂੰ ਆਪਣੇ ਅਤੇ ਬੀਬੀਆਂ ਦੇ ਗਲੋਂ ਲਾਹੁਣ ਲਈ ਖੋਹ ਕੇ ਅੱਗ ਵਿਚ ਸੁੱਟ ਦਿਤਾ ਹੋਣੈ।

ਪਰ ਗੱਲ ਇਹ ਨਹੀਂ ਲਗਦੀ। ਮੈਂ ਧਿਆਨ ਨਾਲ ਦੁਬਾਰਾ ਪੜ੍ਹਿਆ। ਸਾਫ ਲਿਖਿਆ ਹੈ ਕਿ 'ਜਿਊਂਦੇ ਬੱਚਿਆਂ ਨੂੰ' ਖੋਹ ਕੇ ਸੁੱਟਿਆ। ਫੇਰ ਤਾਂ ਸਿੰਘਾਂ ਦੇ ਦਿਲ ਹੋਰ ਵੀ ਸਖ਼ਤ ਨਿਕਲੇ, ਜਿਹੜੇ ਮਾਸੂਮ ਬੱਚਿਆਂ ਨੂੰ ਕੋਹਦਿਆਂ ਦੇਖਕੇ, ਬੀਬੀਆਂ ਦੀਆਂ ਦਿਲ ਕੰਬਾਊ ਚੀਕਾਂ ਸੁਣਕੇ ਵੀ ਨਾਂ ਕੰਬੇ ਨਾਂ ਪਿਘਲੇ। ਇਸ ਤੋਂ ਵੀ ਅੱਗੇ ਲਿਖਿਆ ਹੈ ਕਿ ਫੇਰ ਫੌਜੀ ਉਹਨਾਂ ਬੀਬੀਆਂ ਨੂੰ ਧੂਹ ਕੇ ਉਪਰਲੀ ਮੰਜ਼ਿਲ ਦੇ ਕਮਰਿਆਂ ਵਿਚ ਲਿਜਾ ਰਹੇ ਸਨ। ਤੇ ਫੇਰ ਉਥੇ ਉਹਨਾਂ ਨਾਲ ਹੋਈ ਬੀਤੀ, ਸ਼ਬਦਾਂ ਵਿਚ ਲਿਖਣੀ ਠੀਕ ਨਹੀਂ ਸਮਝੀ, ਪਰ ਇਸ਼ਾਰਾ ਕੀਤਾ ਹੈ ਕਿ ਪਤਾ ਨਹੀਂ ਫੌਜੀਆਂ ਨੇ ਉਹਨਾਂ ਨਾਲ ਕੀ ਸਲੂਕ ਕੀਤਾ ਹੋਵੇਗਾ?

ਸਲੂਕ ਤਾਂ ਸਮਝ ਗਏ ਜੋ ਕੀਤਾ। ਪਰ ਫੌਜੀਆਂ ਨੇ ਭੁੱਖੇ ਸ਼ੇਰਾਂ ਦੇ ਘੋਰਨਿਆਂ ਵਿਚ ਹੱਥ ਪਾ ਲਿਆ। ਹੁਣ ਦੇਖੋ ਕੀ ਬਣੂ? ਪਰ ਗੱਲ ਇਹ ਨਹੀਂ। ਸਗੋਂ ਇਹ ਲਗਦੀ ਹੈ ਕਿ ਡੱਬੂ ਆਪ ਅੱਗ ਲਾ ਕੇ, ਕੰਧ ਤੇ ਜਾ ਚੜ੍ਹਿਆ। ਬੱਚਿਆਂ ਨੂੰ ਅੱਗ ਵਿਚ ਸੁੱਟ ਕੇ ਅਤੇ ਬੀਬੀਆਂ ਨਾਲ ਅਣਹੋਣੀ ਹੋਣ ਦਾ ਇਸ਼ਾਰਾ ਕਰਕੇ, ਪੜ੍ਹਨ ਸੁਣਨ ਵਾਲਿਆਂ ਦਾ ਖੂਨ ਤਾਂ ਉਬਾਲੇ ਖਾਣ ਲਾ ਦਿੱਤਾ, ਪਰ ਭਾਈ ਛੋਟਾ ਸਿੰਘ ਅਤੇ ਸਾਥੀ ਸਿੰਘਾਂ ਵਿੱਚੋਂ ਨਾਂ ਤਾਂ ਕਿਸੇ ਨੇ ਗੰਦੇ ਪਾਣੀ ਚੋਂ ਗਾਤਰੇ ਵਾਲੀ ਕਿਰਪਾਨ ਚੁੱਕ ਕੇ ਕਿਸੇ ਦੇ ਢਿੱਡ ਵਿਚ ਖੋਭ ਕੇ ਪਵਿੱਤਰ ਕੀਤੀ, ਨਾ ਕਿਸੇ ਸੂਰਮੇ ਨੇ ਕਿਸੇ ਫੌਜੀ ਤੋਂ ਰਾਈਫਲ ਖੋਹਕੇ ਦੋ ਚਾਰ ਫੌਜੀਆਂ ਨੂੰ ਗੱਡੀ ਚਾੜ੍ਹਿਆ। ਕੀ ਮਰਨ ਦੇ ਡਰੋਂ ਚੁੱਪ ਰਹੇ? ਪਰ ਨਹੀਂ। ਲੜਨ ਜਾਂ ਮਰਨ ਵੇਲੇ ਆਪਣੀ ਮੌਤ ਦੇ ਡਰ ਨਾਲੋਂ, ਕਿਸੇ ਨੂੰ ਮਾਰਨ ਦਾ ਜੋਸ਼ ਜ਼ਿਆਦਾ ਹੁੰਦਾ ਹੈ। ਖਾਸ ਕਰਕੇ ਜਦੋਂ ਮੌਤ ਸਾਹਮਣੇ ਖੜ੍ਹੀ ਹੋਵੇ ਤਾਂ ਮਰਨ ਤੋਂ ਪਹਿਲਾਂ ਕੁਝ ਕਰਨ ਦਾ ਮਨ ਬਣਦਾ ਹੈ, ਭਾਵੇਂ ਆਤਮ ਹੱਤਿਆ ਹੀ ਕਿਉਂ ਨਾ ਹੋਵੇ।

ਤੇ ਅਗਲੇ ਬਿਆਨ ਤੋਂ ਇਹ ਵੀ ਪਤਾ ਲਗਦਾ ਹੈ ਕਿ ਮੌਤ ਬਹੁਤ ਨੇੜੇ ਸੀ। ਲਿਖਿਆ ਹੈ, "ਦੇਸ਼ ਦੀ ਨੌਜਵਾਨ ਪਨੀਰੀ ਨੂੰ ਲਾਈਨਾਂ ਵਿਚ ਖੜੇ ਕਰਕੇ ਗੋਲੀਆਂ ਨਾਲ ਭੁੰਨਿਆ ਜਾ ਰਿਹਾ ਸੀ।" ਉਂਜ ਤਾਂ ਸਾਡੇ ਬੱਚੇ ਬੁੱਢੇ ਤੇ ਔਰਤਾਂ ਵੀ ਕੁਰਬਾਨੀ ਦੇਣ ਤੋਂ ਨਹੀਂ ਡਰਦੇ ਪਰ ਏਥੇ ਤਾਂ ਸਾਰੇ ਹੀ ਨੌਜਵਾਨ ਲਾਈਨਾਂ ਵਿਚ ਖੜੇ ਚੁੱਪ ਚਾਪ ਮੌਤ ਦੀ ਉਡੀਕ ਕਰ ਰਹੇ ਸਨ।

ਛੋਟਾ ਸਿੰਘ ਨੇ ਸੀਨ ਬਦਲਿਆ। ਹੁਣ ਤੀਸਰੀ ਮੰਜ਼ਲ ਤੋਂ ਇਕ ਸ਼ਕਤੀਸ਼ਾਲੀ ਬੰਬ ਡਿਗਦਾ ਹੈ। ਅਨੇਕਾਂ ਸਾਥੀ ਮਰਦੇ ਹਨ ਅਤੇ ਆਪ ਫੱਟੜ ਹੋ ਕੇ ਬੇਹੋਸ਼ ਹੋ ਜਾਂਦਾ ਹੈ। ਅਤੇ ਫ਼ਿਲਮੀ ਅੰਦਾਜ਼ ਵਿੱਚ, ਚੌਥੇ ਦਿਨ ਹਸਪਤਾਲ ਵਿਚ ਪਏ ਦੀ ਅੱਖ ਖੁਲ੍ਹਦੀ ਹੈ। ਪਰ ਇਸ ਦੌਰਾਨ ਫਿਲਮ ਦੇ ਸੀਨ ਵਾਂਗ ਕਿਸੇ ਨੂੰ ਜਾਨ ਬਚਾਉਣ ਲਈ ਅਰਦਾਸ ਕਰਦਿਆਂ ਨਹੀਂ ਦਿਖਾਇਆ। ਸ਼ਾਇਦ ਅਰਦਾਸ ਕਰਨ ਵਾਲੇ ਵੀ ਸੰਕਟ ਵਿਚ ਸਨ। ਫੇਰ ਛੋਟਾ ਸਿੰਘ ਛੇਤੀ ਹੀ ਜੇਲ੍ਹ ਵਿਚ ਪਹੁੰਚ ਜਾਂਦਾ ਹੈ।

ਇਹ ਗੱਲਾਂ ਛੋਟਾ ਸਿੰਘ ਨੇ ਹੀ ਨਹੀਂ, ਅਨੇਕਾਂ ਹੋਰਾਂ ਨੇ ਵੀ ਸਮੇਂ ਸਮੇਂ ਸਿਰ ਆਪੋ ਆਪਣੇ ਢੰਗ ਨਾਲ ਬਿਆਨ ਕੀਤੀਆਂ ਹਨ। ਮੇਰੀ ਰਿਸ਼ਤੇਦਾਰੀ ਚੋਂ ਵੀ ਕੁਝ ਮਰੇ ਤੇ ਕੁਝ ਵਾਪਸ ਆ ਗਏ। ਮੈਂ ਵੀ ਸਾਬਕਾ ਫੌਜੀ ਹਾਂ ਤੇ ਫੌਜ ਦੀ ਮਾਨਸਿਕਤਾ, ਕਿਰਦਾਰ ਅਤੇ ਕਰਤੱਬ ਨੂੰ ਚੰਗੀ ਤਰ੍ਹਾਂ ਸਮਝਦਾ ਹਾਂ। ਅਨੇਕਾਂ ਹੋਰ ਫੌਜੀਆਂ ਨਾਲ ਵੀ ਗੱਲਾਂ ਸਾਂਝੀਆਂ ਕੀਤੀਆਂ ਹਨ। ਪਰ ਜੋ ਕੁੱਝ ਅਤੇ ਜਿਸ ਢੰਗ ਨਾਲ, ਉਦੋਂ ਤੋਂ ਦੱਸਿਆ ਜਾਂਦਾ ਰਿਹਾ ਹੈ, ਇਹ ਚਿੰਤਾ ਦਾ ਵਿਸ਼ਾ ਹੈ। ਇਕ ਤਾਂ ਇਹ ਸਾਰਾ ਸੱਚ ਨਹੀਂ ਬਲਕਿ ਅੱਧਾ ਸੱਚ ਵੀ ਨਹੀਂ। ਤੇ ਦੂਜਾ ਇਹ ਕਿ ਇਸ ਤਰ੍ਹਾਂ ਦੀ ਸਹੀ ਜਾਂ ਗਲਤ ਬਿਆਨੀ ਨਾਲ ਅਸੀਂ ਗੁੱਸਾ ਤਾਂ ਸਰਕਾਰ ਤੇ ਕੱਢਣ ਲਗਦੇ ਹਾਂ, ਪਰ ਜਾਣੇ ਜਾਂ ਅਣਜਾਣੇ ਵਿਚ ਬਦਨਾਮੀ ਤੇ ਕਿਰਦਾਰ ਕੁਸ਼ੀ ਫੌਜ ਦੀ ਕਰ ਜਾਂਦੇ ਹਾਂ।

ਫੌਜ ਕੋਈ ਬੇਗਾਨੀ ਹੋਵੇ ਤਾਂ ਸਰ ਜਾਵੇ, ਸਗੋਂ ਆਪਣੀ ਹੈ, ਜਿਸ ਵਿਚ ਹਰ ਪੰਜਵੇਂ ਦਸਵੇਂ ਘਰ ਦਾ ਕੋਈ ਬੰਦਾ ਜਾਂ ਤਾਂ ਨੌਕਰੀ ਕਰਦਾ ਹੈ ਜਾਂ ਪੈਨਸ਼ਨ ਲੈ ਕੇ ਆ ਚੁਕਿਆ ਹੈ। ਪਰ ਕੀ ਇਹਨਾਂ ਫੌਜੀਆਂ ਦੇ ਮਾਪਿਆਂ, ਰਿਸ਼ਤੇਦਾਰਾਂ ਜਾਂ ਗੁਆਂਢੀਆਂ ਨੂੰ ਇਹ ਯਕੀਨ ਹੈ ਕਿ ਫੌਜੀ, ਬਲੂ ਸਟਾਰ ਵਰਗੀਆਂ ਹਾਲਤਾਂ ਵਿਚ ਕਿਸੇ ਵੀ ਧਾਰਮਿਕ ਅਸਥਾਨ ਵਿਚ ਵੜਕੇ, ਉਪਰ ਬਿਆਨ ਕੀਤੀਆਂ ਘਟੀਆ ਹਰਕਤਾਂ ਕਰ ਸਕਦੇ ਹਨ? ਆਪਣੇ ਦੇਸ਼ ਦੀ ਤਾਂ ਛੱਡੋ, ਦੁਸ਼ਮਣ ਦੇਸ਼ ਦੀਆਂ ਔਰਤਾਂ ਨਾਲ ਵੀ ਚਲ ਰਹੀ ਲੜਾਈ ਦੌਰਾਨ ਅਜਿਹਾ ਕਰਨ ਵਾਰੇ ਸੋਚਿਆ ਵੀ ਨਹੀਂ ਜਾ ਸਕਦਾ।

ਫੇਰ ਵੀ ਜੇਕਰ ਕਿਸੇ ਨੂੰ ਫੌਜੀਆਂ ਵਲੋਂ ਅਜਿਹਾ ਕੀਤੇ ਜਾਣ ਦੀ ਆਸ ਹੈ, ਤਾਂ ਅਜਿਹਾ ਨਾ ਕਰਨ ਦੀ ਆਸ ਮੈਥੋਂ ਜਾਂ ਤੁਹਾਥੋਂ ਵੀ ਨਹੀਂ ਹੋ ਸਕਦੀ। ਫੇਰ ਤਾਂ ਸਾਡਾ ਰੱਬ ਵੀ ਰਾਖਾ ਨਹੀਂ। ਫੇਰ ਤਾਂ ਸਾਨੂੰ ਇਹ ਦਾਦ ਫਰਿਆਦ ਤੇ ਰੋਣਾ ਧੋਣਾ ਵੀ ਛੱਡ ਦੇਣਾ ਚਾਹੀਦਾ ਹੈ। ਫੇਰ ਤਾਂ ਫੌਜੀਆਂ ਨੂੰ ਦੇਖਦੇ ਹੀ ਗੋਲੀ ਮਾਰ ਦੇਣੀ ਚਾਹੀਦੀ ਹੈ। ਫੇਰ ਤਾਂ ਉਹਨਾਂ ਨੂੰ ਛੁਟੀ ਆਇਆ ਨੂੰ ਘਰ ਵੀ ਨਹੀਂ ਵੜਨ ਦੇਣਾ ਚਾਹੀਦਾ। ਫੇਰ ਮੈਂ ਤਾਂ, ਜੇ ਮੇਰਾ ਪੁੱਤਰ ਫੌਜ ਵਿਚ ਹੋਵੇ, ਉਸਦੇ ਖਾਣੇ ਵਿਚ ਜ਼ਹਿਰ ਮਿਲਾ ਕੇ ਇਕ ਜ਼ਹਿਰੀ ਨਾਗ ਨੂੰ ਖ਼ਤਮ ਕਰ ਦੇਵਾਂ। ਫੇਰ ਤਾਂ ਸਾਨੂੰ ਵੀ ਕੁਝ ਖਾ ਕੇ ਮਰ ਜਾਣਾ ਚਾਹੀਦਾ ਹੈ। ਕਿਉਂਕਿ ਅਜਿਹੀ ਨਿਰਦਈ, ਜ਼ਾਲਮ ਅਤੇ ਪਾਗਲ ਫੌਜ



ਦੇ ਸਹਾਰੇ ਅਸੀਂ ਕਿੰਨਾ ਕੁ ਚਿਰ ਸੁਰੱਖਿਅਤ ਰਹਿ ਸਕਦੇ ਹਾਂ।

ਕੀ ਮੈਂ ਗਲਤ ਕਹਿ ਰਿਹਾ ਹਾਂ?

ਕੀ ਸਾਨੂੰ ਅਜਿਹਾ ਨਹੀਂ ਕਰਨਾ ਚਾਹੀਦਾ?

ਜੇ ਚਾਹੀਦਾ ਹੈ ਤਾਂ ਹੁਣ ਤੱਕ ਕੀਤਾ ਕਿਉਂ ਨਹੀਂ?

ਸ਼ਾਇਦ ਇਸ ਲਈ ਨਹੀਂ ਕੀਤਾ, ਕਿ ਇਹ ਪੂਰਾ ਸੱਚ ਨਹੀਂ। ਇਹ ਗੱਲਾਂ ਕੰਨਾਂ ਵਿਚ ਤਾਂ ਜ਼ਰੂਰ ਸਨਸਨੀ ਪੈਦਾ ਕਰਦੀਆਂ ਹਨ, ਪਰ ਹਜ਼ਮ ਕਰਨ ਵਿਚ ਦਿੱਕਤ ਪੇਸ਼ ਆਉਂਦੀ ਹੈ। ਇਹਨਾਂ ਗੱਲਾਂ ਦੀ ਹਵਾੜ ਨਾਲ ਅਸੀਂ ਸਰਕਾਰ ਦਾ ਸ਼ੀਸ਼ਾ ਧੁੰਦਲਾ ਕਰਨ ਲੱਗੇ, ਫੌਜ ਦਾ ਅਕਸ, ਆਪਣਾ ਤੇ ਆਪਣੇ ਬੱਚਿਆਂ ਦਾ ਅਕਸ ਤੇ ਅੱਗੋਂ ਆਪਣੇ ਧਰਮ ਦਾ ਅਕਸ ਵੀ ਧੁੰਦਲਾ ਕਰ ਜਾਂਦੇ ਹਾਂ।

ਆਮ ਹੀ ਦੇਖਣ ਵਿਚ ਆਉਂਦਾ ਹੈ ਕਿ ਅਸੀਂ ਕਿਸੇ ਵੀ ਸੰਸਥਾ ਤੇ ਚਿਕੜ ਸੁੱਟਣ ਲੱਗਿਆਂ, ਨਾ ਦੇਰ ਲਾਉਂਦੇ ਹਾਂ, ਨਾ ਸੋਚਦੇ ਹਾਂ। ਚਾਹੇ ਕੋਈ ਪੰਚਾਇਤ, ਕਲੱਬ ਜਾਂ ਸੰਮਤੀ ਹੋਵੇ ਚਾਹੇ ਨਕਸਲਾਈਟ, ਤਾਮਿਲ ਈਲਮ, ਜਾਂ ਅੱਤਵਾਦ ਦੀ ਮੂਵਮੈਂਟ ਹੋਵੇ। ਚਾਹੇ ਕਿਸੇ ਫੋਰਸ, ਪੁਲਸ ਜਾਂ ਫੌਜ ਦਾ ਐਕਸ਼ਨ ਹੋਵੇ। ਅਜਿਹਾ ਇਸ ਕਰਕੇ ਕਰ ਜਾਂਦੇ ਹਾਂ, ਕਿਉਂਕਿ ਅਸੀਂ ਜਿਆਦਾਤਰ ਅਜਿਹੇ ਨਤੀਜੇ ਨਿਕਲਦੇ ਦੇਖਦੇ ਰਹਿੰਦੇ ਹਾਂ। ਤੇ ਜਦੋਂ ਸੌ ਵਿੱਚੋਂ 80 ਵਾਰ ਅਜਿਹਾ ਹੋ ਜਾਵੇ ਤਾਂ ਅਸੀਂ ਸੌ ਪ੍ਰਤੀਸ਼ਤ ਹੀ ਮੰਨ ਲੈਂਦੇ ਹਾਂ। ਮਨੁੱਖੀ ਮਾਨਸਿਕਤਾ ਕਰਕੇ ਅਜਿਹਾ ਹੋਣਾ ਸੁਭਾਵਿਕ ਵੀ ਹੈ। ਪਰ ਇਸ ਵਿਚ ਲੋੜ ਤੋਂ ਵੱਧ ਕਾਹਲੀ ਕਰਨ ਦੀ ਜ਼ਰੂਰ ਗਲਤੀ ਕਰ ਜਾਂਦੇ ਹਾਂ। ਕਿਉਂਕਿ ਅਜਿਹੇ ਕੰਮਾਂ ਵਿਚ ਸਮੇਂ ਦੀ ਮੁੱਖ ਭੂਮਿਕਾ ਹੁੰਦੀ ਹੈ। ਛੱਪੜ ਵਿਚ ਭਰਿਆ ਪਾਣੀ ਉਸੇ ਦਿਨ ਗੰਦਾ ਨਹੀਂ ਹੋ ਜਾਂਦਾ।

ਨਕਸਲਾਈਟ ਤੇ ਅੱਤਵਾਦ ਦੇ ਦੌਰ ਸਮੇਂ ਸ਼ੁਰੂ ਵਿਚ ਕਿਸੇ ਨੇ ਸੋਚਿਆ ਵੀ ਨਹੀਂ ਸੀ ਕਿ ਇਹਨਾਂ ਵਿਚ ਅਜਿਹੀਆਂ ਕਮੀਆਂ ਵੀ ਆ ਜਾਣਗੀਆਂ। ਪਰੰਤੂ ਸਾਲਾਂ ਲੰਬੇ ਸੰਘਰਸ਼ਾਂ ਵਿਚ ਅਜਿਹਾ ਹੋ ਜਾਂਦਾ ਹੈ। ਫੌਜ ਨੂੰ ਲੰਬਾ ਸਮਾਂ ਮਿਲਦਾ ਤਾਂ ਇਹ ਗੱਲਾਂ ਉਹਨਾਂ ਵਲੋਂ ਵੀ ਲਾਜ਼ਮੀ ਹੁੰਦੀਆਂ। ਪਰੰਤੂ ਸ਼ੁਰੂ ਵਿਚ ਹੀ ਅਜਿਹੇ ਇਲਜਾਮ ਲਾਉਣੇ ਬੇਹੱਦ ਕਾਹਲੀ ਤੋਂ ਸਿਵਾ ਹੋਰ ਕੁਝ ਵੀ ਨਹੀਂ। ਜੇ ਅੱਤਵਾਦੀਆਂ ਦੀਆਂ ਹਰਕਤਾਂ ਨੂੰ ਸਰਕਾਰ ਜਾਂ ਪੁਲਸ ਦਾ ਝੂਠਾ ਪ੍ਰਾਪੇਗੰਡਾ ਕਹਿਕੇ, ਰੱਦ ਵੀ ਕਰ ਦੇਈਏ, ਤਾਂ ਵੀ ਦਰਬਾਰ ਸਾਹਿਬ ਦੇ ਅੰਦਰਲੇ ਕਮਰਿਆਂ, ਜਾਂ ਅਕਾਲ ਤਖ਼ਤ, ਜਾਂ ਅਕਾਲ ਤਖ਼ਤ ਦੇ ਮਲਵੇ ਦੇ ਢੇਰ ਚੋਂ ਮਿਲੇ ਮਲਵੇ ਨੂੰ ਕਿਸ ਖਾਤੇ ਵਿਚ ਪਾਵਾਂਗੇ?

ਕੀ ਇਹ ਸੱਚ ਨਹੀਂ? ਪਰ ਅਸੀਂ ਇਸ ਸੱਚਾਈ ਨੂੰ ਦੇਖ ਕੇ ਵੀ ਅੱਖਾਂ ਮੀਟ ਲਈਆਂ। ਇਸ ਤਰ੍ਹਾਂ ਅਸੀਂ ਆਪਣੀ ਤਾਂ ਇਕ ਵੀ ਗਲਤੀ ਨਹੀਂ ਮੰਨਦੇ। ਜਦੋਂ ਕਿ ਮਸਲੇ ਦੀ ਜੜ੍ਹ ਅਤੇ ਸਭ ਤੋਂ ਵੱਡੀ ਗਲਤੀ ਇਹ ਹੈ ਕਿ ਸਾਡਾ ਧਰਮ ਤੇ ਸਿਆਸਤ ਇਕੱਠੇ ਹਨ। ਏਸੇ ਦੇ ਅਧਾਰ ਤੇ ਅਸੀਂ ਨਹਿਰ ਦੇ ਮਸਲੇ ਨੂੰ ਧਰਮ ਨਾਲ ਜੋੜ ਲਿਆ ਤੇ ਫੇਰ ਮੋਰਚੇ ਨੂੰ ਗੁਰਦੁਆਰੇ ਵਿਚ ਲੈ ਵੜੇ। ਏਸੇ ਕਰਕੇ ਹੀ ਸਰਕਾਰ ਨਾਲ ਟੱਕਰ ਲਾਉਣ ਲਈ ਆਪ ਹਥਿਆਰ ਬੰਦ ਹੋ ਕੇ ਗੁਰਦੁਆਰੇ ਅੰਦਰ ਕਿਲ੍ਹਾ ਬੰਦੀ ਕਰ ਲਈ। ਜਦੋਂ ਸਾਰੀ ਤਿਆਰੀ ਟੱਕਰ ਦੀ ਕੀਤੀ ਹੈ, ਤਾਂ ਟੱਕਰ ਦੇ ਨਤੀਜਿਆਂ ਵਾਰੇ ਵੀ ਜ਼ਰੂਰ ਸੋਚਿਆ ਹੋਵੇਗਾ, ਜਾਂ ਸੋਚਣਾ ਚਾਹੀਦਾ ਸੀ। ਫੇਰ ਨਤੀਜਾ ਨਿਕਲਣ ਤੇ ਹਾਲ ਪਾਰਿਆ ਦੀ ਕੀ ਲੋੜ ਸੀ? ਫੇਰ ਤਾਂ ਸ਼ਕਾਇਤ ਕਰਨ ਨਾਲੋਂ ਗੁਰੂ ਦੇ ਸਿੰਘਾਂ ਵਾਂਗ

ਜੂਝ ਮਰਨਾ ਚਾਹੀਦਾ ਸੀ।

ਜਿਥੋਂ ਤੱਕ ਛੋਟਾ ਸਿੰਘ ਵਾਲੇ 'ਸ਼ਕਤੀਸ਼ਾਲੀ ਬੰਬ' ਦੀ ਗੱਲ ਹੈ, ਇਸ ਦਾ ਜ਼ਿਕਰ ਪਹਿਲਾਂ ਵੀ ਕਈਆਂ ਨੇ ਕੀਤਾ ਹੈ ਤੇ ਸਚਾਈ ਦਾ ਪਤਾ ਛੋਟਾ ਸਿੰਘ ਨੂੰ ਵੀ ਹੈ। ਇਹ ਫੌਜ ਵੱਲੋਂ ਨਹੀਂ ਸਗੋਂ ਮੋਰਚੇ ਵਾਲੇ ਖਾੜਕੂਆਂ ਨੇ ਗੇਟ ਕੋਲ ਇਕੱਠੇ ਹੋਏ ਅੰਦਰਲੇ ਲੋਕਾਂ ਨੂੰ ਬਾਹਰ ਕੱਢਣ ਤੋਂ ਰੋਕਣ ਲਈ ਸੁੱਟਿਆ ਸੀ। ਸ਼ਕਤੀਸ਼ਾਲੀ ਨਹੀਂ ਬਲਕਿ ਹੈਂਡ ਗਰਨੇਡ ਸੀ। ਮਾਰਨ ਲਈ ਨਹੀਂ ਡਰਾਉਣ ਲਈ ਸੀ। ਜੇਕਰ ਫੌਜ ਦੂਸਰੇ ਲੋਕਾਂ ਨੂੰ ਬਾਹਰ ਕੱਢ ਲੈਂਦੀ ਤਾਂ ਖਾੜਕੂਆਂ ਨੂੰ ਮਾਰਨਾ ਤੇ ਫੜਨਾ ਆਸਾਨ ਹੋ ਜਾਣਾ ਸੀ। ਇਸ ਲਈ ਖਾੜਕੂ ਇਹਨਾਂ ਲੋਕਾਂ ਨੂੰ ਆਪਣੀ ਢਾਲ ਬਣਾ ਕੇ ਆਪਣੇ ਨਾਲ ਰੱਖਣਾ ਚਾਹੁੰਦੇ ਸਨ।

ਕਿਸੇ ਨੂੰ ਮਾਰਨ ਲਈ ਲਾਈਨ ਵਿਚ ਖੜਾ ਕਰਨ ਦੀ ਲੋੜ ਨਹੀਂ ਹੁੰਦੀ। ਮਾਰਨਾ ਹੀ ਹੁੰਦਾ ਤਾਂ ਹਰ ਇਕ ਕਮਰੇ 'ਚ, ਇਕ ਇਕ ਗਰਨੇਡ ਸੁੱਟ ਦਿੱਤਾ ਹੁੰਦਾ। ਤੇ ਉਹ ਵੀ ਸਭ ਤੋਂ ਪਹਿਲਾਂ ਲੌਂਗੋਵਾਲ ਅਤੇ ਟੌਹੜਾ ਸਾਹਿਬ ਵਾਲੇ ਕਮਰੇ 'ਚ। ਹਾਂ, ਜੇਕਰ ਟੌਹੜਾ ਸਾਹਿਬ ਆਪਣੇ ਵਾਅਦੇ ਅਨੁਸਾਰ ਗੇਟ ਤੇ ਲੰਮੇ ਪਏ ਹੁੰਦੇ ਤਾਂ ਸ਼ਾਇਦ ਟੈਂਕ ਜ਼ਰੂਰ ਉਹਨਾਂ ਦੀ ਲਾਸ਼ ਤੋਂ ਦੀ ਲੰਘ ਕੇ ਉਹਨਾਂ ਦੀ ਇਛਾ ਪੂਰੀ ਕਰ ਦਿੰਦੇ ਤੇ ਫੇਰ ਫੌਜ ਦੀ ਗੱਡੀ ਵਿਚ ਇਕੱਲੇ ਸੰਤ ਲੌਂਗੋਵਾਲ ਨੂੰ ਬਾਹਰ ਜਾਣਾ ਪੈਂਦਾ।

ਨੌਜਵਾਨਾਂ ਨੂੰ ਅਲੱਗ ਇਸ ਲਈ ਖੜਾ ਕੀਤਾ ਸੀ, ਕਿਉਂਕਿ ਬਹੁਤੇ ਖਾੜਕੂ ਇਸੇ ਉਮਰ ਵਾਲੇ ਸਨ। ਇਸ ਲਈ ਇਹਨਾਂ ਵਿਚੋਂ ਵੀ ਕੋਈ ਖਾੜਕੂ ਹੋ ਸਕਦਾ ਸੀ। ਕਿਸੇ ਨੂੰ ਹੁਕਮ ਅਦੂਲੀ ਜਾਂ ਸ਼ੱਕੀ ਹਰਕਤ ਕਰਦਾ ਦੇਖਕੇ ਗੋਲੀ ਵੀ ਮਾਰ ਦਿਤੀ ਹੋਵੇਗੀ, ਹੱਥ ਮੂੰਹ ਬੰਨ ਕੇ ਗੱਡੀਆਂ ਵਿਚ ਵੀ ਚਾੜ੍ਹਿਆ ਹੋਵੇਗਾ। ਕੀ ਫੌਜੀਆਂ ਤੇ ਕੋਈ ਗੋਲੀ ਨਹੀਂ ਚੱਲੀ ਜਾਂ ਫੌਜੀ ਨਹੀਂ ਮਰੇ? ਸਗੋਂ ਕਮਾਂਡਰਾਂ ਦੀ ਤਾਂ ਇਸ ਗੱਲ ਬਦਲੇ ਪੁੱਛ ਪੜਤਾਲ ਵੀ ਹੋਈ ਕਿ ਖਾੜਕੂਆਂ ਨਾਲੋਂ ਵੱਧ ਫੌਜੀ ਕਿਵੇਂ ਮਾਰੇ ਗਏ? ਅਕਸਰ ਫੌਜੀਆਂ ਨੂੰ ਵੀ ਆਪਣੀ ਜਾਨ ਪਿਆਰੀ ਹੈ। ਆਪਣੇ ਬਚਾਅ ਲਈ ਸਮੇਂ ਅਤੇ ਹਾਲਾਤ ਅਨੁਸਾਰ ਜਾਂ ਕਮਾਂਡਰ ਦੇ ਹੁਕਮ ਅਨੁਸਾਰ, ਲੋੜ ਤੋਂ ਵੱਧ ਸਖ਼ਤੀ ਵੀ ਕਰ ਸਕਦੇ ਹਨ।

ਪਰ ਅਸੀਂ ਇਹਨਾਂ ਗੱਲਾਂ ਨੂੰ ਪਾਸੇ ਰੱਖਕੇ, ਦੋਸ਼ਾਂ ਦੇ ਸਾਰੇ ਹਾਰ, ਫੌਜ ਅਤੇ ਸਰਕਾਰ ਦੇ ਗਲ ਵਿਚ ਪਾਈਂ ਜਾ ਰਹੇ ਹਾਂ। ਇਸ ਤਰ੍ਹਾਂ ਕਰਨ ਜਾਂ ਕਹਿਣ ਨਾਲ ਹੋਰ ਤਾਂ ਕਿਸੇ ਦੀ ਕੋਈ ਲੱਤ ਨਹੀਂ ਟੁਟਦੀ, ਪਰ ਅਸੀਂ ਆਪਣੇ ਲੀਡਰਾਂ ਨੂੰ ਅਣਜਾਣੇ ਵਿਚ ਹੀ ਸਾਰੀਆਂ ਗਲਤੀਆਂ ਤੋਂ ਬਰੀ ਕਰ ਜਾਂਦੇ ਹਾਂ। ਤੇ ਲੀਡਰਾਂ ਨੂੰ ਇਹ ਜ਼ਖ਼ਮ ਹਰੇ ਰੱਖਣ ਵਿਚ ਹੀ ਲਾਭ ਹੈ। ਏਸੇ ਲਈ ਦੂਸਰੀਆਂ ਸਰਕਾਰਾਂ ਵੇਲੇ ਤਾਂ ਟਾਡਾ ਅਧੀਨ ਨਜਰਬੰਦਾਂ ਨੂੰ ਛੁਡਾਉਣ ਦਾ ਰੌਲਾ ਪਾਉਂਦੇ ਹਾਂ ਪਰ ਆਪਣੀ ਸਰਕਾਰ ਆਉਣ ਤੇ ਚੁੱਪ ਧਾਰ ਲੈਂਦੇ ਹਾਂ।

ਫੇਰ ਕਾਨੂੰਨ ਦਾ ਕੰਨ ਸਿੱਧਾ ਵੀ ਨਹੀਂ ਫੜਦੇ ਕਿ ਜਾਂ ਤਾਂ ਇਹਨਾਂ ਤੇ ਮੁਕੱਦਮਾ ਚਲਾਓ ਜਾਂ ਰਿਹਾ ਕਰੋ। ਸਗੋਂ ਚਾਹੁੰਦੇ ਹਨ ਕਿ ਹੁਣੇ ਜੇਲ੍ਹਾਂ ਦੇ ਬਾਰ ਖੋਲ ਦਿਉ। ਜੇਕਰ ਇਹ ਗੱਲ ਏਨੀ ਸੌਖੀ ਹੈ ਤਾਂ ਆਪ ਕਿਉਂ ਨਹੀਂ ਕਰਦੇ? ਸਗੋਂ ਏਹੋ ਗਲਤ ਫਾਰਮੂਲਾ ਆਪਣੇ ਹੱਕ ਵਿਚ ਵੀ ਵਰਤਣਾ ਚਾਹੁੰਦੇ ਹਨ। ਹੋਣਾ ਤਾਂ ਇਹ ਚਾਹੀਦਾ ਹੈ ਕਿ ਜੇਕਰ ਸਰਕਾਰ ਨੇ ਕਿਸੇ ਜ਼ਿੰਮੇਂਵਾਰ ਬੰਦੇ ਤੇ ਐਫ.ਆਈ. ਆਰ. ਦਰਜ



ਕਰਵਾਈ ਹੈ ਤਾਂ ਉਹ ਆਮ ਅਪਰਾਧੀਆਂ ਵਾਂਗ ਬਹਾਨੇ ਬਾਜੀ, ਲੁਕਣ ਮੀਟੀ ਜਾਂ ਫੜੋ ਫੜੀ ਤੋਂ ਬਾਅਦ ਨਹੀਂ, ਸਗੋਂ ਬਿਨਾਂ ਦੇਰ ਕੀਤਿਆਂ ਹਾਜ਼ਰ ਹੋ ਕੇ ਕੇਸ ਦੀ ਪੈਰਵਾਹੀ ਕਰਕੇ ਆਪਣੇ ਆਪ ਨੂੰ ਬੇਕਸੂਰ ਸਾਬਤ ਕਰੇ। ਪਰ ਹਥਕੰਡੇ ਇਹ ਵਰਤੇ ਜਾ ਰਹੇ ਹਨ ਕਿ ਬਾਦਲ ਨੂੰ ਪਹਿਲਾਂ ਹੀ ਬੇਕਸੂਰ ਹੋਣ ਦਾ ਸਰਟੀਫਿਕੇਟ ਦੇ ਕੇ ਸਮਰਥਕਾਂ ਨੂੰ ਉਕਸਾਇਆ ਜਾ ਰਿਹਾ ਹੈ ਕਿ ਧਰਨੇ, ਬੰਦ, ਮੁਜ਼ਾਹਰੇ ਕਰਕੇ ਸਰਕਾਰ ਦਾ ਨੱਕ 'ਚ ਦਮ ਕਰ ਦਿਉ। ਚਾਰਜਸ਼ੀਟ ਤਿਆਰ ਕਰਨ ਵਾਲੇ, ਦਾਖਲ ਕਰਨ ਵਾਲੇ ਤੇ ਪੜਤਾਲ ਕਰਨ ਵਾਲਿਆਂ ਨੂੰ ਦੇਖ ਲੈਣ ਦੀਆਂ ਸ਼ਰੇਆਮ ਧਮਕੀਆਂ ਦਿਤੀਆਂ ਜਾ ਰਹੀਆਂ ਹਨ। ਕਲ ਨੂੰ ਕੋਰਟ ਨੂੰ ਵੀ ਦਿੱਤੀਆਂ ਜਾ ਸਕਦੀਆਂ ਹਨ। ਨਤੀਜਾ ਇਹ ਕਿ ਲੀਡਰਾਂ ਦੇ ਸਮਰਥਕ ਇਸ ਤਾਲ ਤੇ ਨੱਚਣਾ ਸਿੱਖ ਗਏ ਹਨ ਤੇ ਆਗੂ ਨਚਾਉਣਾ ਜਾਣਦੇ ਹਨ।

ਭਾਈ ਛੋਟਾ ਸਿੰਘ ਨੇ ਅਖੀਰਲੇ ਦੋ ਪੈਰਿਆਂ ਵਿੱਚ ਦੱਸਿਆ ਹੈ ਕਿ ਉਸਨੂੰ ਚੌਥੇ ਦਿਨ ਹੋਸ਼ ਆਈ ਤਾਂ ਉਹ ਹਸਪਤਾਲ ਵਿਚ ਸੀ ਤੇ ਕੁਝ ਹੀ ਦਿਨਾਂ ਵਿਚ ਉਸਨੂੰ ਜੇਲ੍ਹ ਭੇਜ ਦਿਤਾ ਗਿਆ। ਫੇਰ ਰਿਹਾ ਕਰ ਦਿੱਤਾ ਤਾਂ ਪਿੰਡ ਦੇ ਇਕ ਆਰ. ਐਮ. ਪੀ. ਡਾਕਟਰ ਨੇ ਉਸਦਾ ਬਹੁਤ ਮਹਿੰਗਾ ਇਲਾਜ਼ ਮੁਫ਼ਤ ਕੀਤਾ।

ਕੀ ਤੁਹਾਡੇ ਮਨ ਵਿਚ ਇਸ ਕਹਾਣੀ ਦੀਆਂ ਕੁੱਝ ਮਿੱਸ ਹੋਈਆਂ ਕੜੀਆਂ ਵਾਰੇ ਸਵਾਲ ਨਹੀਂ ਉਠ ਰਹੇ? ਜੇ ਨਹੀਂ ਉਠੇ ਤਾਂ ਉਠਣੇ ਚਾਹੀਦੇ ਹਨ ਕਿ ਉਸਨੂੰ ਹਸਪਤਾਲ ਵਿਚ ਕਿਸਨੇ ਪਹੁੰਚਾਇਆ? ਫੌਜ ਤਾਂ ਉਸਨੂੰ ਮਾਰਨਾ ਚਾਹੁੰਦੀ ਸੀ ਤੇ ਉਹ ਲਗਭੱਗ ਮਰ ਵੀ ਗਿਆ ਸੀ, ਕਿਉਂਕਿ ਇਲਾਜ ਨਾਲ ਵੀ ਚਾਰ ਦਿਨ ਪਿਛੋਂ ਹੋਸ਼ ਆਈ। ਤਾਂ ਫਿਰ ਅਜਿਹੇ ਮੁਰਦੇ ਨੂੰ ਬਚਾਉਣ ਦੀ ਵੀ ਕੀ ਲੋੜ ਪੈ ਗਈ? ਕੀ ਫੌਜ ਨਾਲ ਕੋਈ ਰਿਸ਼ਤੇਦਾਰੀ ਨਿਕਲ ਆਈ? ਜਾਂ ਕਿਸੇ ਫੌਜੀ ਨੂੰ ਸਪੈਸ਼ਲ ਤਰਸ ਆ ਗਿਆ? ਕੀ ਹੁਣ ਉਸਦੇ ਜਿੰਦਾ ਰਹਿਣ ਨਾਲ ਫੌਜ ਨੂੰ ਇਸ ਤੋਂ ਓਨਾ ਵੀ ਖਤਰਾ ਨਾ ਰਿਹਾ, ਜਿੰਨਾ ਮਾਸੂਮ ਬੱਚਿਆਂ ਤੋਂ ਸੀ? ਕੀ ਉਹੀ ਇਕੱਲਾ ਹਸਪਤਾਲ ਭੇਜਿਆ ਸੀ ਜਾਂ ਹੋਰ ਜਖ਼ਮੀ ਵੀ? ਕੀ ਇਸਨੂੰ ਇਲਾਜ਼ ਨਾ ਹੁੰਦਾ ਦੇਖਕੇ ਮਰਨ ਲਈ ਜੇਲ ਭੇਜ ਦਿੱਤਾ ਜਾਂ ਲਗਭੱਗ ਰਾਜੀ ਹੋਇਆ ਦੇਖਕੇ? ਕੀ ਕੋਈ ਕੈਦੀ ਹਸਪਤਾਲ ਦੇ ਬਿਸਤਰੇ ਤੇ ਪਿਆ ਰਹਿਣ ਨੂੰ ਪਹਿਲ ਦੇਵੇਗਾ ਜਾਂ ਜੇਲ੍ਹ ਜਾਣ ਨੂੰ?

ਜ਼ਖ਼ਮ ਠੀਕ ਹੋਣ ਤੋਂ ਪਹਿਲਾਂ ਹੀ ਉਸਨੂੰ ਰਿਹਾ ਕਰ ਦਿੱਤਾ। ਕੀ ਮਹੀਨੇ ਵੀਹ ਦਿਨਾਂ ਵਿਚ ਹੀ ਜਾਂ ਸਾਲ ਦੋ ਸਾਲ ਬਾਅਦ? ਕੀ ਇਲਾਜ਼ ਦੇ ਵੱਧ ਖਰਚੇ ਨੂੰ ਦੇਖ ਕੇ ਛੱਡ ਦਿੱਤਾ, ਜਾਂ ਪੁਛ ਪੜਤਾਲ ਵਿਚ ਬੇ-ਕਸੂਰ ਜਾਣ ਕੇ ਛੱਡਿਆ ਸੀ? ਜੇਕਰ ਬੇ-ਕਸੂਰ ਜਾਣ ਕੇ ਛੱਡਿਆ, ਤਾਂ ਕੀ ਸਰਕਾਰ ਨੇ ਛੋਟਾ ਸਿੰਘ ਨਾਲ ਬੇ ਇਨਸਾਫੀ ਨਹੀਂ ਕੀਤੀ? ਕਿਉਂਕਿ ਵੀਹ ਸਾਲਾਂ ਤੋਂ ਬੇ-ਕਸੂਰਾਂ ਨੂੰ ਤਾਂ ਨਜ਼ਰਬੰਦ ਕਰ ਰੱਖਿਆ ਹੈ? ਪਿੰਡ ਦੇ ਡਾਕਟਰ ਨੇ ਬਹੁਤ ਮਹਿੰਗਾ ਇਲਾਜ ਮੁਫ਼ਤ ਕਰ ਦਿੱਤਾ, ਪਰ ਕੀ ਸ਼੍ਰੋਮਣੀ ਕਮੇਟੀ ਨੇ ਆਪਣੇ ਸੇਵਾਦਾਰ ਦੀ ਕੋਈ ਸਹਾਇਤਾ ਨਹੀਂ ਕੀਤੀ? ਨਕਾਰਾ ਹੋ ਗਿਆ ਜਾਂ ਫੇਰ ਨੌਕਰੀ....? ਚਲੋ ਸਵਾਲ ਤਾਂ ਅਜੇ ਏਨੇ ਕੁ ਹੋਰ ਵੀ ਹਨ, ਪਰ ਅਜੇ ਇਹਨਾਂ ਦੇ ਉਤਰ ਲੱਭ ਕੇ ਤਾਂ ਦੇਖੋ।

ਅਸਲ ਵਿਚ ਸਾਡੀ ਮਾਨਸਿਕਤਾ ਅਜਿਹੀ ਹੋ ਗਈ ਹੈ, ਜਾਂ ਸਾਡੇ ਆਗੂਆਂ ਨੇ ਕਰ ਦਿੱਤੀ ਹੈ ਕਿ ਅਸੀਂ ਦੂਰ ਦੀ ਸੋਚਣਾ ਜਾਂ ਦੇਖਣਾ ਤਾਂ ਭੁੱਲ ਹੀ ਗਏ ਹਾਂ।

ਸਿਰਫ ਡੱਗੇ ਤੇ ਚੋਟ ਲੱਗਣੀ ਚਾਹੀਦੀ ਹੈ, ਬੱਸ ਅਸੀਂ ਗੁਲਾਬੋ ਵਾਂਗ ਨੱਚਣ ਲਈ ਤਿਆਰ ਮਿਲਦੇ ਹਾਂ। ਪੁਲਸ ਨੂੰ ਅੰਦਰ ਜਾਣ ਤੋਂ ਰੋਕਣ ਲਈ ਜੇ ਕਿਸੇ ਨੇ ਲਾਸ਼ ਤੋਂ ਲੰਘਣ ਦਾ ਡਰਾਵਾ ਦੇ ਦਿਤਾ ਤਾਂ ਅਸੀਂ ਸਮਝ ਲਿਆ ਕਿ ਖੇਤ ਨੂੰ ਬਾੜ ਹੋ ਗਈ। ਪਰ ਪਿਛੋਂ ਪਤਾ ਵੀ ਨਾਂ ਲੱਗਾ ਉਹ ਲਾਸ਼ ਕਦੋਂ ਫੌਜ ਦੀ ਡੋਲੀ ਵਾਲੀ ਕਾਰ ਵਿਚ ਬੈਠਕੇ ਕਿਧਰ ਚਲੀ ਗਈ।

ਸਾਡੇ ਆਗੂਆਂ ਦੀ ਗਲਤੀ ਨਾਲ ਧਰਮ ਅਸਥਾਨ ਨੂੰ ਹੋਇਆ ਨੁਕਸਾਨ, ਜਿਹੜਾ ਉਹਨਾਂ ਦੀਆਂ ਜੇਬਾਂ ਵਿਚੋਂ ਪੂਰਾ ਕਰਵਾਉਣਾ ਚਾਹੀਦਾ ਸੀ, ਸਰਕਾਰ ਨੇ ਪਛਤਾਵੇ ਜਾਂ ਮਜ਼ਬੂਰੀ ਵਜੋਂ ਆਪ ਹੀ ਪੂਰਾ ਕਰ ਦਿਤਾ। ਅਸੀਂ ਉਸਨੂੰ ਦੁੱਧ ਨਾਲ ਧੋ ਕੇ ਪਵਿੱਤਰ ਵੀ ਕਰ ਲਿਆ। ਪਰ ਕਿਸੇ ਆਗੂ ਨੇ ਸਿਰ ਮਾਰ ਦਿਤਾ। ਅਸੀਂ ਭਾਵੁਕ ਹੋ ਕੇ, ਕਰੋੜਾਂ ਰੁਪਏ ਦੀ ਬਿਲਡਿੰਗ ਢਾਹ ਕੇ ਫੇਰ ਉਸਾਰ ਦਿੱਤੀ। ਪਰ ਅਜੇ ਵੀ ਜੇਲ੍ਹ ਜਾਂ ਗੈਸਟ ਹਾਊਸ ਚੋਂ ਵਾਪਸ ਆ ਕੇ ਬਿਲਡਿੰਗ ਤੇ ਇਕ ਨਜ਼ਰ ਮਾਰੀ ਤੇ ਬੜਾ ਗਮਗੀਨ ਜਿਹਾ ਮੂੰਹ ਬਣਾਕੇ, ਕਿਸੇ ਚੀਫ ਇੰਜਨੀਅਰ ਵਾਂਗ ਫੇਰ ਸਿਰ ਫੇਰ ਦਿੱਤਾ। ਪਰ ਅਸੀਂ ਫੇਰ ਵੀ ਨਹੀਂ ਪੁਛਿਆ ਕਿ ਇਸ ਵਿਚ ਇੱਟਾਂ, ਸੀਮਿੰਟ, ਸਰੀਏ ਦਾ ਕੀ ਦੋਸ਼ ਹੈ?

ਵਿਦਵਾਨਾਂ ਨੇ ਨਿਚੋੜ ਕੱਢ ਕੇ ਆਖਿਆ ਹੈ ਕਿ 'ਕਰਮ ਹੀ ਧਰਮ ਹੈ।' ਤੇ ਨੌਕਰ ਦਾ ਧਰਮ ਹੈ ਕਿ ਮਾਲਕ ਦਾ ਹੁਕਮ ਮੰਨੇ। ਪਰ ਸਾਡੇ ਸਿਆਣੇ ਆਗੂਆਂ ਨੇ ਆਪਣੇ ਸਵਾਰਥ ਲਈ ਧਰਮ ਦੇ ਅਰਥ ਹੀ ਬਦਲ ਦਿਤੇ। ਇਹਨਾਂ ਲਈ ਉਹ ਬੰਦਾ ਧਰਮੀ ਹੋ ਗਿਆ, ਜੋ ਮਾਲਕ ਦਾ ਹੁਕਮ ਨਾ ਮੰਨੇ ਤੇ ਉਸ ਦੇ ਖਿਲਾਫ ਬਗਾਵਤ ਕਰੇ। ਇਹ ਤਾਂ ਹੋ ਸਕਦਾ ਸੀ ਕਿ ਭਗੌੜੇ ਹੋਏ ਫੌਜੀਆਂ ਦੀਆਂ ਭਾਵਨਾਵਾਂ ਦੀ ਕਦਰ ਕਰਦੇ ਹੋਏ, ਉਹਨਾਂ ਨੂੰ ਗੁੱਝੀ ਜਿਹੀ ਸ਼ਾਬਾਸ਼ ਦੇ ਦਿੰਦੇ। ਪਰ ਹੋਇਆ ਇਹ ਕਿ ਆਪਣੇ ਧਰਮ ਦੀ ਪਾਲਣਾ ਨਾ ਕਰਨ ਵਾਲਿਆਂ ਨੂੰ ਹੀ ਧਰਮੀ ਹੋਣ ਦਾ ਖਿਤਾਬ ਦੇ ਦਿੱਤਾ। ਤੇ ਫੇਰ ਬਾਕੀ ਸਾਰੇ ਤਾਂ ਗੈਰ ਧਰਮੀ ਜਾਂ ਅਧਰਮੀ ਹੋ ਗਏ? ਕੀ ਹੁਣ ਇਹਨਾਂ ਅਧਰਮੀਆਂ ਨੂੰ ਪੰਥ ਵਿਚੋਂ ਛੇਕਿਆ ਸਮਝਿਆ ਜਾਵੇ? ਸ਼ਾਇਦ ਨਹੀਂ! ਕਿਉਂਕਿ ਫੇਰ ਆਗੂ ਆਪ ਵੀ ਤਾਂ ਉਸੇ ਕੈਟੇਗਰੀ ਵਿਚ ਆਉਂਦੇ ਹਨ। ਇਸ ਲਈ ਚੁੱਪ ਰਹਿਣਾ ਹੀ ਠੀਕ ਹੈ। ਜਾਣੀ ਚੋਰ ਦੀ ਮਾਂ, ਕੋਠੀ 'ਚ ਮੂੰਹ।



## ਪਾਰਸ - ਲੋਹਾ ਜਾਂ ਸੋਨਾ?

ਇੰਦਰਜੀਤ ਸਿੰਘ ਗੋਗੋਆਣੀ ਨੇ ਜੂਨ 2001 ਦੀ ਖ਼ਬਰ ਤਰਾਸ਼ੀ ਵਿਚ ਕਰਨੈਲ ਸਿੰਘ ਪਾਰਸ ਨੂੰ ਨਾਸਤਿਕ ਅਤੇ ਅਕ੍ਰਿਤਘਣ ਦੀ ਪਦਵੀ ਦੇ ਕੇ, ਇਹ ਕਹਿਕੇ ਸਨਮਾਨਿਆ ਹੈ, "ਮਾਲਵੇ ਦੀਆਂ ਧਾਰਮਿਕ ਤੇ ਸੱਭਿਆਚਾਰਕ ਸਟੇਜਾਂ ਦੇ ਧਨੀ, ਕਵੀਸ਼ਰ ਕਰਨੈਲ ਸਿੰਘ ਪਾਰਸ ਦੀ ਮੁਲਾਕਾਤ ਪੜ੍ਹਕੇ ਇਸ ਗੱਲ ਦੀ ਹੈਰਾਨੀ ਹੋਈ ਕਿ ਜਿਹੜਾ ਸਖਸ਼ ਸਾਰੀ ਉਮਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸਿੱਖ ਇਤਿਹਾਸ ਗਾਉਂਦਾ ਰਿਹਾ, ਤੇ ਵਾਹਿਗੁਰੂ ਜੀ ਕੀ ਫਤਹਿ ਵੀ ਬਲਾਉਂਦਾ ਰਿਹਾ, ਉਹ ਹੁਣ ਕਹਿ ਰਿਹਾ ਹੈ ਕਿ ਮਜ਼ਬੀ ਕਿਤਾਬਾਂ ਨੂੰ ਤਾਂ ਮੈਂ ਖੁਦ ਹੀ ਅੱਗ ਲਾਉਣ ਨੂੰ ਤਿਆਰ ਹਾਂ, ਕਿਉਂ ਕਿ ਰੱਬ ਵਿਚ ਮੇਰਾ ਕੋਈ ਵਿਸ਼ਵਾਸ ਨਹੀਂ। ਮੈਂ ਇਕ ਤਰਕਸ਼ੀਲ ਹਾਂ ਤੇ ਇਹ ਗੱਲ ਮੈਂ ਸਟੇਜਾਂ ਤੋਂ ਵੀ ਕਹਿੰਦਾ ਹਾਂ। ਪਰ ਸਾਰੀ ਉਮਰ ਆਸਤਿਕਾਂ ਦੀਆਂ ਕੁਰਬਾਨੀਆਂ ਦੇ ਸੋਹਲੇ ਗਾਉਣ ਵਾਲੇ ਇਸ ਬਜ਼ੁਰਗ ਨੂੰ ਕੌਣ ਕਹੇ ਕਿ ਜੇ ਇਹ ਸ਼ੁਹਰਤ ਜਾਂ ਮਾਇਆ ਦੀ ਖੇਡ ਲਈ ਢੌਂਗ ਸੀ ਤਾਂ ਤਰਕਸ਼ੀਲਤਾ ਦਾ ਕਿਰਦਾਰ ਕੀ ਹੈ? ਮੈਨੂੰ ਇਹ ਗੱਲ ਵੀ ਉਸੇ ਬਜੁਰਗ ਵਰਗੀ ਲੱਗੀ ਜੋ ਸਾਰਾ ਸਾਲ ਕਿਸੇ ਗਾਂ ਦਾ ਦੁੱਧ ਪੀ ਕੇ ਅਸੀਸ ਦੇਵੇ ਕਿ ਰਬ ਕਰੇ ਇਹ ਗਾਂ ਈ ਮਰ ਜਾਵੇ। ਇਸ ਤਰ੍ਹਾਂ ਦੇ ਲੋਕ ਸਟੇਜਾਂ ਤੋਂ ਲੈ ਕੇ ਉਚ ਅਕਾਦਮਿਕ ਅਦਾਰਿਆਂ ਵਿਚ ਵੀ ਕਾਫੀ ਹਨ।"

ਉਪਰੋਕਤ ਪੈਰੇ ਤੋਂ ਜ਼ਾਹਿਰ ਹੈ ਕਿ ਗੋਗੋਆਣੀ ਜੀ ਨੇ ਮਨ ਦੀ ਕਾਫੀ ਭੜਾਸ ਕੱਢ ਲਈ। ਉਹਨਾਂ ਦੀ ਸੋਚ ਜਾਂ ਸੁਭਾਅ ਤਾਂ ਅਜਿਹਾ ਨਹੀਂ ਲਗਦਾ ਪਰ ਫੇਰ ਵੀ ਅਜਿਹੀਆਂ ਸਖ਼ਤ ਟਿੱਪਣੀਆਂ ਕਰਕੇ, ਬੇ ਸਿਰ ਪੈਰ ਅਤੇ ਬੇ-ਦਲੀਲ ਗੱਲਾਂ ਕਿਉਂ ਲਿਖ ਮਾਰੀਆਂ? ਸ਼ਾਇਦ ਲਿਖਣ ਤੋਂ ਪਹਿਲਾਂ ਤੇ ਲਿਖਣ ਤੋਂ ਬਾਅਦ ਵੀ, ਪੜ੍ਹਨ ਜਾਂ ਸੋਧਣ ਦਾ ਟਾਈਮ ਨਹੀਂ ਮਿਲਿਆ ਹੋਣਾ। ਖੈਰ ਹੁਣ ਵੀ ਜੇਕਰ ਉਹ ਆਪਣੀ ਲਿਖਤ ਉਪਰ ਇਕ ਸਰਸਰੀ ਝਾਤ ਵੀ ਮਾਰ ਲੈਣ, ਤਾਂ ਉਹਨਾਂ ਨੂੰ ਜ਼ਰੂਰ ਅਹਿਸਾਸ ਹੋ ਜਾਵੇਗਾ, ਕਿ ਭਾਵੁਕ ਹੋ ਕੇ ਕਿਸੇ ਵਾਰੇ ਉਹਨਾਂ ਨੇ ਕੀ ਲਿਖ ਦਿੱਤਾ। ਉਹ ਖੁਦ ਸਮਝਦਾਰ ਹਨ। ਇਸ ਲਈ ਮੇਰੀਆਂ ਟਿਪਣੀਆਂ ਪੜ੍ਹਨ ਦੀ ਲੋੜ ਹੀ ਨਹੀਂ ਪਵੇਗੀ।

ਮੈਂ ਤਾਂ ਗੋਗੋਆਣੀ ਜੀ ਦੇ ਵਿਚਾਰਾਂ ਤੋਂ ਖੁਦ ਵੀ ਸੇਧ ਲੈਂਦਾ ਹਾਂ, ਇਸ ਲਈ ਉਹਨਾਂ ਵਾਰੇ ਕੋਈ ਟਿਪਣੀ ਕਰਨਾ ਛੋਟਾ ਮੂੰਹ ਤੇ ਵੱਡੀ ਗੱਲ ਕਰਨ ਵਾਂਗ ਹੈ। ਪਰ ਇਹ ਟਿੱਪਣੀਆਂ ਹੋਰਾਂ ਪਾਠਕਾਂ ਲਈ ਹਾਜ਼ਰ ਹਨ।

1. ਗੋਗੋਆਣੀ ਜੀ ਨੇ ਸੱਚ ਕਿਹਾ ਹੈ ਕਿ ਪਾਰਸ, ਸਟੇਜਾਂ ਦਾ ਧਨੀ ਕਵੀਸ਼ਰ ਸੀ ਤੇ ਇਹ ਵੀ ਕਿ ਇਸ ਤਰ੍ਹਾਂ ਦੇ ਲੋਕ, ਪੰਥਕ ਅਦਾਰਿਆਂ ਵਿਚ ਹੁਣ ਵੀ ਹਨ। ਜੇ ਇਹ ਸਭ ਪਤਾ ਹੈ ਤਾਂ ਉਦੋਂ ਪਾਰਸ ਨੂੰ ਅਤੇ ਹੁਣ ਵਾਲਿਆਂ ਨੂੰ ਕੰਨੋ ਫੜਕੇ ਬਾਹਰ ਕਿਉਂ ਨਹੀਂ ਕੱਢ ਦਿੱਤਾ? ਸ਼ਾਇਦ ਇਸ ਲਈ ਨਹੀਂ ਕੱਢਿਆ ਕਿ ਇਹ ਲੋਕ ਕੋਈ ਇਤਰਾਜਯੋਗ ਜਾਂ ਗੈਰ ਸਿਧਾਂਤਕ ਗੱਲ ਕਰਦੇ ਹੀ ਨਹੀਂ।

2. ਤਾਂ ਫੇਰ ਹੋਰ ਕੀ ਗੱਲ ਹੋ ਗਈ? ਸ਼ਾਇਦ ਮਜ਼ਬੀ ਕਿਤਾਬਾਂ ਨੂੰ ਅੱਗ ਲਾਉਣ ਵਾਲੀ ਅਤੇ ਆਪਣੇ ਆਪ ਨੂੰ ਤਕਰਸ਼ੀਲ ਕਹਿਣ ਵਾਲੀ। ਕਿਤਾਬਾਂ ਚਾਹੇ ਮਜ਼ਬੀ ਹੋਣ, ਚਾਹੇ ਸਿਆਸੀ ਜਾਂ ਸਮਾਜੀ, ਇਹਨਾਂ ਨੂੰ ਅੱਗ ਲਾਉਣ ਦੀ ਗੱਲ ਕਿਸੇ ਪੱਖੋਂ ਵੀ ਸਿਆਣੀ ਨਹੀਂ ਆਖੀ ਜਾ ਸਕਦੀ। ਤੇ ਇਹ ਵੀ ਆਸ ਨਹੀਂ ਕਿ ਪਾਰਸ ਨੇ

ਇਹ ਗੱਲ ਇਸੇ ਸੰਦਰਭ ਵਿਚ ਤੇ ਇਹਨਾਂ ਸ਼ਬਦਾਂ ਵਿਚ ਹੀ ਆਖੀ ਹੋਵੇ। ਪਰ ਹੋ ਵੀ ਸਕਦਾ ਹੈ। ਜਿਵੇਂ ਗੋਗੋਆਣੀ ਜੀ ਤੇ ਉਮੀਦ ਨਹੀਂ ਸੀ, ਪਰ ਉਹਨਾਂ ਨੇ ਪਾਰਸ ਸੰਬੰਧੀ ਆਸ ਤੋਂ ਸਖ਼ਤ ਸ਼ਬਦ ਵਰਤੇ ਹਨ। ਪਾਰਸ ਨੂੰ ਵੀ ਆਪਣੇ ਕਹੇ ਤੇ ਮੁੜ ਵਿਚਾਰ ਕਰਨੀ ਚਾਹੀਦੀ ਹੈ। ਜਿਥੋਂ ਤਕ ਤਰਕਸ਼ੀਲ ਹੋਣ ਦੀ ਗੱਲ ਹੈ, ਇਹ ਕਿਉਂ ਚੰਗੀ ਨਹੀਂ ਲੱਗੀ ਜਦੋਂ ਕਿ ਪਾਰਸ ਰਾਤੋ ਰਾਤ ਤਰਕਸ਼ੀਲ ਨਹੀਂ ਹੋ ਗਿਆ। ਜਿਵੇਂ ਹੁਣ ਵਾਲੀਆਂ ਕਾਲੀਆਂ ਭੇਡਾਂ ਦਾ ਪਤਾ ਹੈ ਇਵੇਂ ਪਾਰਸ ਵਾਰੇ ਵੀ ਪਤਾ ਹੋਵੇਗਾ। ਸਗੋਂ ਉਸਨੇ ਵੀ ਆਖਿਆ ਹੈ ਕਿ ਮੈਂ ਸਟੇਜਾਂ ਤੋਂ ਇਹ ਗੱਲਾਂ ਕਹਿੰਦਾ ਰਿਹਾ ਹਾਂ।

3. ਖ਼ੈਰ, ਜੇਕਰ ਮੰਨ ਲਈਏ ਕਿ ਪਾਰਸ ਦੇ ਇਸ ਬਿਆਨ ਨਾਲ ਹੀ ਲੇਖਕ ਨੂੰ ਝਟਕਾ ਲੱਗਾ ਹੈ ਤਾਂ ਇਸ ਦਾ ਕੀ ਕਾਰਨ? ਲੇਖਕ ਅਤੇ ਲੋਕਾਂ ਨੂੰ ਪਾਰਸ ਦੇ ਬਿਆਨਾਂ ਅਤੇ ਵਿਚਾਰਾਂ ਵਾਰੇ ਜੋ ਪਤਾ ਸੀ ਜਾਂ ਸ਼ੱਕ ਸੀ, ਪਾਰਸ ਨੇ ਉਹੋ ਕੁਝ ਮੰਨਿਆ ਹੈ, ਤਾਂ ਫੇਰ ਝਟਕਾ ਕਿਸ ਗੱਲ ਦਾ? ਕੀ ਸਿਰਫ ਸੱਚ ਬੋਲਣ ਦਾ? ਜਾਂ ਕੀ ਲੇਖਕ ਨੂੰ ਪਾਰਸ ਤੋਂ ਝੂਠ ਬੋਲਣ ਦੀ ਆਸ ਸੀ? ਜਾਂ ਕੀ ਪਾਰਸ ਨੇ ਪਹਿਲਾਂ ਧਾਰਮਿਕ ਹੋਣ ਦਾ ਹਲਫੀਆ ਬਿਆਨ ਦੇ ਰੱਖਿਆ ਸੀ, ਜਿਸ ਤੋਂ ਹੁਣ ਮੁੱਕਰ ਗਿਆ? ਸ਼ਾਇਦ ਅਜਿਹਾ ਕੁਝ ਵੀ ਨਹੀਂ।

4. ਤਾਂ ਫੇਰ ਕੀ ਦੁਖ ਇਸ ਗੱਲ ਦਾ ਹੈ ਕਿ ਪਾਰਸ ਸਾਰੀ ਉਮਰ ਸਟੇਜਾਂ ਤੇ ਸਿੱਖ ਇਤਿਹਾਸ ਕਿਉਂ ਗਾਉਂਦਾ ਰਿਹਾ ਤੇ ਵਾਹਿਗੁਰੂ ਜੀ ਕੀ ਫਤਹਿ ਕਿਉਂ ਬੁਲਾਉਂਦਾ ਰਿਹਾ? ਪਰ ਇਸ ਤਰ੍ਹਾਂ ਕਰਨ ਨਾਲ ਸਿੱਖ ਮੱਤ ਦਾ ਭਲਾ ਹੋਇਆ ਜਾਂ ਬੁਰਾ? ਜੇ ਭਲਾ ਨਹੀਂ ਤਾਂ ਬੁਰਾ ਵੀ ਕੀ ਹੋਇਆ? ਜੇਕਰ ਸਿੱਖ ਇਤਿਹਾਸ ਠੀਕ ਹੈ ਜਾਂ ਪਾਰਸ ਨੂੰ ਠੀਕ ਲੱਗਿਆ, ਤਾਂ ਉਹ ਗਾਉਂਦਾ ਰਿਹਾ ਅਤੇ ਕਿਸੇ ਨੇ ਕੋਈ ਇਤਰਾਜ ਵੀ ਨਹੀਂ ਕੀਤਾ। ਪਰ ਹੁਣ ਜੇ ਸਿੱਖ ਇਤਿਹਾਸ ਵਾਰੇ ਪਾਰਸ ਦੀ ਸੋਚ ਬਦਲ ਗਈ ਹੋਵੇ ਜਾਂ ਉਹ ਮੰਨੇ ਕਿ ਮੈਂ ਗਲਤ ਕਰਦਾ ਰਿਹਾ, ਤਾਂ ਇਸ ਦਾ ਨਫਾ ਜਾਂ ਨੁਕਸਾਨ ਪਾਰਸ ਨੂੰ ਹੋ ਸਕਦਾ ਹੈ ਜਾਂ ਕਿਸੇ ਹੋਰ ਨੂੰ?

ਉਂਜ ਇਹ ਗੱਲ ਨਾ ਹੋਈ ਹੈ, ਨਾ ਕਿਸੇ ਨੇ ਕਹੀ ਹੈ, ਪਰ ਇਹ ਸੰਭਵ ਹੈ ਕਿ ਸਾਰੀ ਉਮਰ ਦੇ ਤਜ਼ਰਬੇ ਤੋਂ ਕਿਸੇ ਬੰਦੇ ਨੂੰ ਅਖੀਰਲੇ ਟਾਈਮ ਇਹ ਸੋਝੀ ਆ ਜਾਵੇ ਕਿ ਜੋ ਕੁਝ ਉਹ ਕਰਦਾ ਜਾਂ ਸੋਚਦਾ ਰਿਹਾ ਹੈ, ਅਸਲ ਵਿਚ ਉਹ ਗਲਤ ਹੈ। ਜੇਕਰ ਪਾਰਸ ਨੂੰ ਅਜਿਹਾ ਕੋਈ ਗਿਆਨ ਹੋ ਗਿਆ ਹੋਵੇ ਤਾਂ ਕੀ ਇਸ ਸੱਚ ਨੂੰ ਜ਼ਾਹਰ ਕਰਨਾ ਗੁਨਾਹ ਹੈ? ਇਸ ਵਿਚ ਤਰਕਸ਼ੀਲਤਾ ਨੂੰ ਕੋਸਣ ਵਰਗੀ ਕਿਹੜੀ ਗੱਲ ਹੋ ਗਈ? ਸਗੋਂ ਤਰਕਸ਼ੀਲਤਾ ਤਾਂ ਹੈ ਹੀ ਇਸੇ ਗੱਲ ਵਿਚ ਕਿ ਜੋ ਕੁਝ ਵੇਖਿਆ, ਸੁਣਿਆ, ਸਮਝਿਆ ਤੇ ਪਰਖਿਆ, ਉਸ ਨੂੰ ਸਹੀ ਮੰਨ ਕੇ ਦੂਸਰਿਆਂ ਅੱਗੇ ਵੀ ਰੱਖ ਦਿੱਤਾ।

ਪਰ ਲਗਦਾ ਹੈ ਹੁਣ ਤਰਕਸ਼ੀਲਤਾ ਇਸ ਗੱਲ ਵਿਚ ਸਮਝੀ ਜਾ ਰਹੀ ਹੈ, ਕਿ ਜੇ ਕੋਈ ਸਾਰੀ ਉਮਰ ਨਾਸਤਿਕ ਰਹਿ ਕੇ ਆਖਰੀ ਸਮੇਂ ਆਸਤਕ ਹੋ ਜਾਵੇ ਫੇਰ ਤਾਂ ਉਸਨੂੰ ਸਿਧੇ ਰਾਹ ਪਿਆ ਆਖਕੇ ਗਲ ਨਾਲ ਲਾ ਲਵੋਂ, ਤੇ ਜੇ ਆਸਤਕ ਤੋਂ ਨਾਸਤਕ ਹੋ ਜਾਵੇ ਤਾਂ ਅਕ੍ਰਿਤਘਣ ਆਖਕੇ ਤ੍ਰਿਸਕਾਰ ਦੇਵੋ।

ਸ਼ਾਇਦ ਤਰਕਸ਼ੀਲਤਾ ਦੇ ਨਵੇਂ ਅਰਥਾਂ ਅਨੁਸਾਰ ਹੀ ਟੌਹੜਾ ਨੇ ਵੱਖ ਹੋਕੇ, ਬਾਦਲ ਤੇ ਜੋ ਜੋ ਇਲਜ਼ਾਮ ਲਾਏ ਅਤੇ ਏਕਤਾ ਕਰਨ ਲਈ ਜੋ ਜੋ ਸ਼ਰਤਾਂ ਦੁਹਰਾਉਂਦੇ ਰਹੇ, ਆਪਣੀ ਪ੍ਰਧਾਨਗੀ ਖਾਤਰ ਸਾਰੀਆਂ ਨੂੰ ਖੂਹ ਵਿਚ ਸੁੱਟ ਕੇ, ਬਾਦਲ ਨੂੰ ਜੱਫੀ



ਪਾ ਲਈ। ਪੱਤਰਕਾਰਾਂ ਤੋਂ ਸਿਵਾ ਹੋਰ ਕਿਸੇ ਨੇ ਨਹੀਂ ਪੁੱਛਿਆ ਕਿ ਬਾਦਲ ਉਤੇ ਕਾਂਗਰਸੀ, ਭ੍ਰਿਸ਼ਟਾਚਾਰੀ ਜਾਂ ਪੁੱਤਰ ਮੋਹ ਦੇ ਲਾਏ ਦੋਸ਼ਾਂ ਦਾ ਕੀ ਬਣਿਆ? ਤੇ ਨਵੀਂ ਤਰਕਸ਼ੀਲਤਾ ਅਨੁਸਾਰ ਕਿੰਨੇ ਭੋਲੇਪਨ ਨਾਲ ਟੌਹੜੇ ਨੇ ਆਖ ਦਿੱਤਾ ਕਿ ਇਹ ਤਾਂ ਸਭ ਸਿਆਸੀ ਚੁਟਕਲੇ ਹੁੰਦੇ ਹਨ। ਉਲਟਾ ਆਖ ਦਿਤਾ ਕਿ ਇਹ ਸਭ ਕੁਝ ਤਾਂ ਪੱਤਰਕਾਰਾਂ ਦੀ ਹੀ ਗਲਤ ਬਿਆਨੀ ਜਾਂ ਲਾਈ ਬੁਝਾਈ ਦੀ ਆਦਤ ਕਰਕੇ ਹੀ ਹੋਇਆ ਸੀ।

ਹੁਣ ਜੇ ਕੋਈ ਹੋਰ ਭਲਾ ਮਾਣਸ ਸਿੱਖਾਂ ਦੀ ਸਰਵਉੱਚ ਕਮੇਟੀ ਅਤੇ ਸੱਚੀ ਸੁੱਚੀ ਸੰਸਥਾ ਦੇ ਸੁੱਚੇ ਮੂੰਹ ਵਾਲੇ, ਮਾਣਯੋਗ ਪ੍ਰਧਾਨ ਉਤੇ ਝੂਠ ਬੋਲਣ ਦਾ ਇਲਜਾਮ ਲਾਵੇ ਤਾਂ ਕੀ ਅੱਗੋਂ ਇਹ ਉਤਰ ਨਹੀਂ ਮਿਲੇਗਾ ਕਿ ਇਹ ਝੂਠ ਧਾਰਮਿਕ ਮੂੰਹ ਨਾਲ ਨਹੀਂ, ਸਿਆਸੀ ਮੂੰਹ ਨਾਲ ਬੋਲਿਆ ਗਿਆ ਸੀ। ਕਿਉਂਕਿ ਸਾਡੀ ਸਿਆਸਤ ਅਤੇ ਧਰਮ ਇਕੱਠੇ ਹਨ ਅਤੇ ਸਿਆਸਤ ਵਿਚ ਸਭ ਕੁਝ ਜਾਇਜ਼ ਹੈ। ਭਲਾ ਫੇਰ ਪੁਰਾਣੀ ਤਰਕਸ਼ੀਲਤਾ ਏਥੇ ਕੀ ਕਰੂ?

ਇਹ ਨਵੀਂ ਤਰਕਸ਼ੀਲਤਾ ਨਾਲ ਹੀ ਸੰਭਵ ਹੈ ਕਿ ਪੰਜ ਪ੍ਰਤੀਸ਼ਤ ਵਾਅਦੇ ਪੂਰੇ ਕਰਕੇ, ਸੌ ਪ੍ਰਤੀਸ਼ਤ ਪੂਰੇ ਕੀਤੇ ਆਖ ਦਿਤਾ ਜਾਵੇ, ਤੇ ਅਸੀਂ ਟਾਡਾ ਅਧੀਨ ਨਜ਼ਰਬੰਦ, ਦਿੱਲੀ ਦੰਗਿਆਂ, ਨਹਿਰਾਂ, ਡੈਮਾਂ, ਦਰਿਆਈ ਪਾਣੀਆਂ, ਚੰਡੀਗੜ੍ਹ, ਪੰਜਾਬ ਅਤੇ ਪੰਜਾਬੀ ਮਸਲਿਆਂ ਦੀ ਗੱਲ ਕੀਤੇ ਬਿਨਾਂ ਵੀ ਚੁਪ ਚਾਪ ਮੰਨ ਲਈਏ। ਭਲਾ ਫੇਰ ਕਿਸ ਦੀ ਹਿੰਮਤ ਹੈ ਕਿ ਆਪਣੇ ਲੀਡਰਾਂ ਤੋਂ ਇਹ ਪੁੱਛ ਲਵੇ ਕਿ ਤੁਸੀਂ ਗੁਜਰਾਤ ਦੇ ਦੰਗਿਆ ਵਾਰੇ, ਅਯੁੱਧਿਆ ਦੇ ਮਸਲੇ ਵਾਰੇ, ਈਰਾਕ ਦੀ ਇਕ ਪਾਸੜ ਜੰਗ ਵਾਰੇ ਆਪਣਾ ਮਨੁੱਖੀ ਅਧਿਕਾਰਾਂ ਵਾਲਾ, ਘਟ ਗਿਣਤੀਆਂ ਦੀ ਹਮਾਇਤ ਵਾਲਾ ਅਤੇ ਧਾਰਮਿਕ ਮੂੰਹ ਕਿਉਂ ਨਹੀਂ ਖੋਲ੍ਹਿਆ?

ਕਿਉਂਕਿ ਪੁੱਛੇ ਤੋਂ ਵੀ ਉੱਤਰ ਫੇਰ ਉਹੀ ਮਿਲੇਗਾ, ਬਸ ਫਰਕ ਇਹ ਹੋਵੇਗਾ ਕਿ ਮੂੰਹ ਖੋਲ੍ਹਣਾ ਤਾਂ ਬਣਦਾ ਸੀ, ਪਰ ਸਿਆਸੀ ਤੌਰ ਤੇ ਅਸੀਂ ਤਾਂ ਉਸੇ ਸਰਕਾਰ ਵਿਚ ਭਾਈਵਾਲ ਹਾਂ। ਇਸ ਲਈ ਅਸੀਂ ਆਪਣੇ ਆਕਿਆਂ ਦਾ ਅਤੇ ਕਾਕਿਆਂ ਦਾ ਭਵਿੱਖ ਵੀ ਦੇਖਣਾ ਹੋਇਆ। ਇਸ ਤਰ੍ਹਾਂ ਜੇ ਕੋਈ ਸਰਕਸ ਦੇ ਇਕ ਪਹੀਏ ਵਾਲੇ ਸਾਈਕਲ ਵਾਂਗ ਅੱਗੇ ਅਤੇ ਪਿਛੇ, ਜਾਣੀ ਦੋਵੇਂ ਪਾਸੇ ਚਲਦਾ ਹੋਵੇ, ਤਾਂ ਉਸ ਨੂੰ ਪੁਰਾਣੀ ਤਰਕਸ਼ੀਲਤਾ ਨਾਲ ਕਿਵੇਂ ਘੇਰਿਆ ਜਾ ਸਕਦਾ ਹੈ?

5. ਰਹੀ ਗੱਲ ਸੋਹਲੇ ਗਾਉਣ ਜਾਂ ਮਾਇਆ ਅਤੇ ਸ਼ੋਹਰਤ ਖ਼ਾਤਰ ਢੌਂਗ ਰਚਨ ਦੀ। ਜੇਕਰ ਇਹਨਾਂ ਹੀ ਸ਼ਬਦਾਂ ਵਿਚ ਇਹ ਗੱਲ ਸਹੀ ਮੰਨ ਲਈ ਜਾਵੇ ਤਾਂ ਵੀ ਦੋਸ਼ੀ ਕੌਣ ਹੋਇਆ ਅਤੇ ਕਿਵੇਂ ਹੋਇਆ? ਮੁਫਤ ਜਾਂ ਮਾਇਆ ਦੇ ਕੇ ਸੋਹਲੇ ਗਵਾਉਣ ਵਾਲੇ ਕੀ ਹੋਏ? ਜੇਕਰ ਗਾਉਣ ਵਾਲੇ ਨੂੰ ਲਾਲਚ ਹੈ ਤਾਂ ਗਵਾਉਣ ਵਾਲਿਆਂ ਨੂੰ ਵੀ ਲੋੜ ਹੋਵੇਗੀ। ਨਹੀਂ ਤਾਂ ਸੋਹਲੇ ਵੀ ਕੌਣ ਸੁਣਦਾ ਹੈ? ਸੁਣ ਕੇ ਵੀ ਜਦੋਂ ਠੀਕ ਅਤੇ ਚੰਗਾ ਲਗਦਾ ਹੈ, ਉਦੋਂ ਹੀ ਜੈਕਾਰੇ ਛੱਡੇ ਜਾਂਦੇ ਹਨ, ਜੇਬਾਂ 'ਚ ਹੱਥ ਪੈਂਦੇ ਹਨ, ਤੇ ਪ੍ਰਬੰਧਕਾਂ ਵੱਲੋਂ ਦੁਬਾਰਾ ਆਉਣ ਲਈ ਸਾਈ ਨਾਲ ਸੱਦਾ ਦਿਤਾ ਜਾਂਦਾ ਹੈ। ਜਾਣੀ ਸਭ ਕੁਝ ਸੋਹਲੇ ਗਾਉਣ ਅਤੇ ਗਵਾਉਣ ਵਾਲਿਆਂ ਦੀ ਰਜਾਮੰਦੀ ਨਾਲ ਹੁੰਦਾ ਹੈ।

ਮੰਨਿਆ ਕਿ ਸੋਹਲੇ ਗਾਉਣ ਵਿਚ ਕੁਝ ਅਤਕਥਨੀ ਜਾਂ ਝੂਠ ਬੋਲਣ ਦੀ ਗੁੰਜਾਇਸ਼ ਵੀ ਹੁੰਦੀ ਹੈ। ਕਿਉਂਕਿ ਸਰੋਤਿਆਂ ਨੂੰ ਭਾਵੁਕ ਜਾਂ ਪ੍ਰਭਾਵਤ ਕਰਨ ਲਈ,

ਇਸ ਦੀ ਮਿਲਾਵਟ ਜ਼ਰੂਰੀ ਹੈ। ਪ੍ਰੰਤੂ ਇਸ ਦਾ ਮਿਸ਼ਰਣ ਕਿਸ ਤਰ੍ਹਾਂ ਅਤੇ ਕਿਸ ਅਨੁਪਾਤ ਨਾਲ ਕੀਤਾ ਜਾਵੇ, ਇਹ ਕਲਾ ਗਾਉਣ ਜਾਂ ਬੋਲਣ ਵਾਲੇ ਦੀ ਜੀਭ ਵਿਚ ਹੁੰਦੀ ਹੈ। ਜਿਸ ਨਾਲ ਉਹ ਕਲਾਕਾਰ, ਸਰੋਤਿਆਂ ਦੀ ਜੇਬ ਤਕ ਪਹੁੰਚਦਾ ਹੈ। ਜ਼ਾਹਿਰ ਹੈ ਕਿ ਇਸ ਵਿਚ ਕੋਈ ਠੱਗੀ ਠੋਰੀ, ਧੋਖਾਦੇਹੀ, ਜਾਦੂਗਰੀ ਜਾਂ ਕਬੂਤਰਬਾਜ਼ੀ ਨਹੀਂ ਹੁੰਦੀ। ਹਾਂ ਝੂਠ ਦੇ ਮਿਸ਼ਰਣ ਤੋਂ ਪਾਰਸ ਵੀ ਇਨਕਾਰ ਨਹੀਂ ਕਰ ਸਕਦਾ।

ਪਰ ਮਿਸ਼ਰਣ ਦੀ ਮਾਤਰਾ ਤੇ ਕੰਟਰੋਲ ਰੱਖਣਾ ਪ੍ਰਬੰਧਕਾਂ ਦਾ ਕੰਮ ਹੈ। ਇਹ ਭਾਵੁਕਤਾ ਪੈਦਾ ਕਰਨ ਲਈ ਅਤਕਥਨੀ ਵਾਲਾ ਰੁਝਾਨ ਨਾ ਤਾਂ ਪਾਰਸ ਦੇ ਸਟੇਜ ਤੇ ਚੜ੍ਹਨ ਤੋਂ ਪਹਿਲਾਂ ਬੰਦ ਸੀ ਤੇ ਨਾਂ ਉੱਤਰ ਜਾਣ ਤੋਂ ਪਿੱਛੋਂ ਬੰਦ ਹੋਇਆ ਹੈ। ਇਸ ਲਈ ਇਹ ਦੋਸ਼ ਇਕੱਲੇ ਪਾਰਸ ਦੇ ਸਿਰ ਲਾਉਣਾ ਵੀ ਠੀਕ ਨਹੀਂ। ਬਲਕਿ ਪ੍ਰਬੰਧਕ ਆਪ ਇਸ ਦੇ ਹੱਕ ਵਿਚ ਹਨ। ਇਸ ਤੋਂ ਬਿਨਾਂ ਪਾਰਸ ਨੇ ਹੋਰ ਕਿਹੜਾ ਢੋਂਗ ਰਚ ਲਿਆ? ਚੰਗਾ ਹੁੰਦਾ ਜੇ ਪਾਰਸ ਦੀਆਂ ਕੁਝ ਅਜਿਹੀਆਂ ਕਮੀਆਂ ਕਮਜ਼ੋਰੀਆਂ ਦਾ ਹਵਾਲਾ ਦਿਤਾ ਹੁੰਦਾ, ਜੋ ਪੁਰਾਣੀ ਤਰਕਸ਼ੀਲਤਾ ਅਨੁਸਾਰ ਦੇਖੀਆਂ ਜਾਂ ਪਰਖੀਆਂ ਜਾ ਸਕਦੀਆਂ।

6. ਅੰਤ ਵਿਚ ਗਾਂ ਮਰਨ ਦੀ ਅਸੀਸ ਦੇਣ ਵਾਲੀ ਜੋ ਉਦਾਹਰਨ ਦਿੱਤੀ ਹੈ, ਉਹ ਪਾਰਸ ਤੇ ਕਿਸ ਤਰ੍ਹਾਂ ਢੁਕਦੀ ਹੈ? ਇਹ ਸਮਝ ਤੋਂ ਬਾਹਰ ਦੀ ਜਾਂ ਸ਼ਾਇਦ ਕੋਈ 'ਅੰਦਰ ਕੀ ਬਾਤ ਹੈ।' ਕੀ ਪਾਰਸ ਵਲੋਂ ਆਪਣੇ ਆਪ ਨੂੰ ਤਰਕਸ਼ੀਲ ਕਹਿਣ ਨਾਲ, ਪੰਥ ਦੀ ਹਾਲਤ ਏਨੀ ਪਤਲੀ ਹੋ ਗਈ ਕਿ ਇਸ ਦੀ ਤੁਲਨਾ ਮਰਨ ਦੀ ਅਸੀਸ ਨਾਲ ਦੇਣੀ ਪਈ? ਕੀ ਪੰਥ, ਪੰਜਾਬ, ਸਿੱਖ ਇਤਿਹਾਸ ਜਾਂ ਸਭਿਆਚਾਰ ਸਿਰਫ ਪਾਰਸ ਨੇ ਹੀ ਸਿਰ ਤੇ ਚੁੱਕਿਆ ਹੋਇਆ ਸੀ, ਜਿਹੜਾ ਉਸਨੇ ਵਗਾਹ ਮਾਰਿਆ?

ਅਜਿਹੀ ਗੱਲ ਕਹਿਣੀ ਤਾਂ ਉਦੋਂ ਵੀ ਜਾਇਜ਼ ਨਹੀਂ ਲਗਦੀ ਜੇ ਬਾਦਲ ਜਾਂ ਟੌਹੜਾ ਸਿਖ ਪੰਥ ਨੂੰ ਸੰਕਟ ਦੇ ਸਮੇਂ ਅਲਵਿਦਾ ਆਖ ਦੇਣ। ਉਦੋਂ ਵੀ ਮਰਨ ਦੀ ਅਸੀਸ ਦੇਣ ਦੀ ਥਾਂ ਇਹ ਆਖਣਾ ਢੁਕਵਾਂ ਹੋ ਸਕਦਾ ਹੈ ਕਿ ਦੁੱਧੋਂ ਭੱਜੀ ਗਾਂ ਨੂੰ ਅੱਤ ਦੀ ਗਰਮੀ ਜਾਂ ਸਰਦੀ ਵਿਚ ਮਰਨ ਲਈ, ਰੱਸਾ ਲਾਹ ਕੇ ਘਰੋਂ ਕੱਢ ਦਿਤਾ। ਕਿਉਂਕਿ ਮਰਨ ਦੀ ਅਸੀਸ ਦੇਣ ਦਾ ਰੁਤਬਾ ਜਾਂ ਅਧਿਕਾਰ ਤਾਂ ਉਹਨਾਂ ਕੋਲ ਵੀ ਨਹੀਂ। ਤੇ ਪਾਰਸ ਵੀ ਆਪਣੀ ਪਾਰਸਾਈ ਨਾਲ ਲੋਹੇ ਨੂੰ ਸੋਨਾ ਤਾਂ ਸ਼ਾਇਦ ਬਣਾ ਦੇਵੇ, ਪਰ ਸੁਆਹ ਨਹੀਂ ਬਣਾ ਸਕਦਾ।

ਉਪਰੋਕਤ ਗੱਲਾਂ ਨਾਲ ਢੁਕਵੇਂ ਕੁਝ ਤਰਕਸ਼ੀਲ ਵਿਚਾਰ ਗੁਰਮਤਿ ਪ੍ਰਕਾਸ਼ ਦੇ ਨਵੰਬਰ 2000 ਵਾਲੇ ਅੰਕ ਦੀ ਸੰਪਾਦਕੀ ਵਿਚ ਵੀ ਦਰਜ ਕੀਤੇ ਮਿਲਦੇ ਹਨ। ਲਿਖਿਆ ਹੈ, "ਨਿਰਾ ਇਹ ਕਹਿਣ ਨਾਲ ਕੋਈ ਆਸਤਕ ਨਹੀਂ ਬਣ ਜਾਂਦਾ ਕਿ ਉਹ ਰੱਬ ਨੂੰ ਮੰਨਦਾ ਹੈ। ਰੱਬ ਨਾ ਤਾਂ ਕਿਸੇ ਸੱਤਵੇਂ ਆਸਮਾਨ ਤੇ ਹੈ ਅਤੇ ਨਾ ਹੀ ਪੱਥਰ ਦੀਆਂ ਮੂਰਤੀਆਂ ਜਾਂ ਧਾਰਮਿਕ ਅਸਥਾਨਾਂ ਵਿਚ। ਇਸ ਨੂੰ ਬਾਹਰੀ ਸਾਧਨਾਂ ਰਾਹੀਂ ਬਾਹਰੋਂ ਟੋਲਣ ਦੀ ਜ਼ਰੂਰਤ ਨਹੀਂ ਬਲਕਿ ਇਹ ਤਾਂ ਸਾਡੇ ਹਰ ਇਕ ਦੇ ਅੰਦਰ ਹੀ ਵਸਦਾ ਹੈ। ਰੱਬ ਦੀ ਹੋਂਦ ਅਣਹੋਂਦ ਵਾਰੇ ਬਹਿਸ ਵਿਚ ਪੈਣਾ, ਗੁਰਸਿੱਖਾਂ ਨੂੰ ਸੋਭਾ ਨਹੀਂ ਦਿੰਦਾ।"

ਭਲਾ ਫੇਰ ਪਾਰਸ ਵਲੋਂ ਆਪਣੇ ਆਪ ਨੂੰ ਨਾਸਤਿਕ ਕਹਿਣ ਨਾਲ ਕੀ ਫਰਕ ਪਿਆ?



## ਸਿੱਖੀ ਸ਼ਨਾਖ਼ਤ ਅਤੇ ਸ਼ਹਾਦਤ ਦਾ ਸ਼ੱਕ

ਬਾਣੀ ਹੀ ਨਹੀਂ, ਸਾਡੀ ਆਮ ਜ਼ਿੰਦਗੀ ਵਿਚ ਵੀ ਅਸੀਂ ਜੋ ਕੁਝ ਸੁਣ ਕੇ ਜਾਂ ਪੜ੍ਹ ਕੇ ਆਪਣੇ ਦਿਮਾਗ ਵਿਚ ਉੱਕਰ ਲੈਂਦੇ ਹਾਂ, ਉਸ ਨੂੰ ਹੋਰ ਕਿਸੇ ਐਂਗਲ ਤੋਂ ਦੇਖਣ ਪ੍ਰਖਣ ਦੀ ਜਰਾ ਵੀ ਕੋਸ਼ਿਸ਼ ਨਹੀਂ ਕਰਦੇ। ਸ. ਦਵਿੰਦਰ ਮੋਹਨ ਸਿੰਘ ਨੂੰ ਭਰਮ ਹੈ ਕਿ ਸਾਰੀ ਸ੍ਰਿਸ਼ਟੀ ਤੇ ਸਿਖ ਧਰਮ ਹੀ ਇਕ ਅਜਿਹਾ ਧਰਮ ਹੈ, ਜਿਸ ਦਾ ਧਾਰਨੀ ਬਗੈਰ ਦੱਸੇ ਪੁੱਛੇ, ਦੂਰੋਂ ਹੀ ਆਪਣੀ ਪਹਿਚਾਣ ਦੇ ਦਿੰਦਾ ਹੈ। ਹੁਣ ਦੱਸੋ ਇਸ ਖੁਸ਼ ਫਹਿਮੀ ਦਾ ਕੀ ਇਲਾਜ ਕਰੀਏ? ਕੀ ਉਹਨਾਂ ਨੇ ਕਦੇ ਮੱਥੇ ਤੇ ਤਿਲਕ ਲਾਏ ਹੋਏ ਅਤੇ ਧੋਤੀ ਪਹਿਨੇ, ਮੋਢੇ ਤੇ ਪਰਨਾ ਰੱਖਣ ਵਾਲੇ ਬੰਦੇ ਨੂੰ ਹਿੰਦੂ ਸਮਝ ਕੇ 'ਰਾਮ ਰਾਮ' ਨਹੀਂ ਆਖਿਆ? ਜਾਂ ਸਿਰ ਤੇ ਜਾਲੀਦਾਰ ਚਿੱਟੀ ਟੋਪੀ, ਮੁੱਛਾਂ ਕੱਟੀਆਂ ਤੇ ਦਾੜ੍ਹੀ ਰੱਖੀ ਵਾਲੇ ਨੂੰ ਮੌਲਵੀ ਸਮਝਕੇ ਸਲਾਮ ਨਹੀਂ ਕੀਤਾ? ਜਾਂ ਨੰਗੇ ਪੈਰ, ਚਿਟੀ ਧੋਤੀ, ਹੱਥ ਵਿਚ ਕਪੜੇ ਦਾ ਝਾੜੂ, ਤੇ ਮੂੰਹ ਤੇ ਪੱਟੀ ਬੰਨ੍ਹੀ ਦੇਖਕੇ, ਉਸ ਨੂੰ ਜੈਨੀ ਨਹੀਂ ਸਮਝਿਆ? ਜਾਂ ਭਗਵੇਂ ਕੱਪੜੇ, ਹੱਥ ਵਿਚ ਚਿਮਟਾ ਜਾਂ ਚਿੱਪੀ, ਮੋਢੇ ਬਗਲੀ ਵਾਲੇ ਬੰਦੇ ਨੂੰ ਸਾਧ ਨਹੀਂ ਸਮਝਿਆ? ਕੀ ਪੁਲਸ, ਫੌਜ ਜਾਂ ਹੋਰ ਮਹਿਕਮਿਆਂ ਦੀ ਵਰਦੀ ਤੋਂ ਉਹਨਾਂ ਦੀ ਪਹਿਚਾਣ ਨਹੀਂ ਹੁੰਦੀ? ਜੇ ਕਿਸੇ ਦੇ ਸਿਰ ਤੇ ਬੰਨੀ ਪੱਗ ਅਤੇ ਦਾੜ੍ਹੀ ਕੇਸ ਰੱਖੇ ਦੇਖਕੇ ਸਿੱਖ ਦੀ ਪਹਿਚਾਣ ਆ ਜਾਂਦੀ ਹੈ ਤਾਂ ਕਿਹੜੀ ਅਣਹੋਣੀ ਹੋ ਜਾਂਦੀ ਹੈ?

ਸਗੋਂ ਦੇਖਣ ਵਾਲੀ ਗੱਲ ਤਾਂ ਇਹ ਹੈ ਕਿ ਪੱਗ ਅਤੇ ਦਾੜ੍ਹੀ ਦੇਖਕੇ ਅਮਰੀਕਾ ਵਿਚ ਸਿੱਖਾਂ ਨੂੰ ਲਾਦੇਨ ਦੇ ਛੋਟੇ ਭਾਈ ਸਮਝ ਲਿਆ ਗਿਆ। ਟੌਹੜੇ ਤੋਂ ਦੋ ਕੁ ਗਜ ਦੂਰ ਹੋ ਕੇ ਬਾਦਲ ਨਹੀਂ ਪਹਿਚਾਣਿਆ ਗਿਆ। ਇਸੇ ਤਰ੍ਹਾਂ ਬਾਦਲ ਨੇ ਟੌਹੜੇ ਨੂੰ ਕਾਂਗਰਸੀ, ਕਾਂਗਰਸੀ ਆਖਕੇ ਸਿੱਖ ਮੰਨਣ ਤੋਂ ਇਨਕਾਰ ਕਰ ਦਿੱਤਾ। ਜਦੋਂ ਦੋਵਾਂ ਨੇ ਤਿੰਨ ਚਾਰ ਸਾਲ ਬਾਅਦ 'ਭਰਤ ਮਿਲਾਪ' ਕੀਤਾ ਤਾਂ ਅੱਖਾਂ ਦੀ ਗਲਤੀ ਤੇ ਬੜਾ ਵਿਰਲਾਪ ਕੀਤਾ, ਤੇ ਇਕ ਦੂਜੇ ਨੂੰ ਕਾਂਗਰਸੀ ਕਹਿਣ ਤੇ ਪਸ਼ਚਾਤਾਪ ਕੀਤਾ। ਗੁਰਦੇਵ ਸਿੰਘ ਬਾਦਲ ਅਤੇ ਉਸਦੇ ਪੁੱਤਰ ਤੋਂ ਦਿਨ ਦਿਹਾੜੇ ਭਨਿਆਰਾ ਨਾ ਪਛਾਣਿਆ ਗਿਆ। ਅਕਾਲੀਆਂ ਤੋਂ ਸਤਾਰਾਂ ਅਠਾਰਾਂ ਸਾਲਾਂ ਵਿਚ ਭਿੰਡਰਾਂਵਾਲੇ ਦੀ ਸ਼ਨਾਖਤ ਨਾ ਹੋ ਸਕੀ। ਨਿਰੰਕਾਰੀ, ਕੂਕੇ, ਰਾਧਾ ਸੁਆਮੀ ਅਤੇ ਬਿਆਸ ਵਾਲਿਆਂ ਦੀ ਪਹਿਚਾਣ ਵੀ ਸਿਖ ਕੌਮ ਲਈ ਸਮੱਸਿਆ ਬਣੀ ਹੋਈ ਹੈ।

ਕਈ ਵਾਰ ਇੰਜ ਵੀ ਹੁੰਦਾ ਹੈ ਕਿ ਸਭ ਕੁਝ ਪਤਾ ਹੋਣ ਦੇ ਬਾਵਜੂਦ 'ਉਪਰ ਵਾਲਾ ਜਾਣ ਕਰ ਅਨਜਾਣ' ਹੋ ਜਾਂਦਾ ਹੈ। ਅਜਿਹੀ ਸ਼ਿਕਾਇਤ ਡਾ. ਦਲਵਿੰਦਰ ਸਿੰਘ ਨੂੰ ਵੀ ਹੈ। ਉਹ ਕੂਕਿਆਂ ਵਲੋਂ ਛਾਪੀ ਇਕ ਹਿੰਦੀ ਦੀ ਕਿਤਾਬ ਪੜ੍ਹਕੇ ਹੈਰਾਨ ਹਨ। ਲਿਖਦੇ ਹਨ, 'ਘੱਲੂਘਾਰਿਆਂ, ਸ਼ਹੀਦ ਸਿੱਖਾਂ ਤੇ ਮਹਾਰਾਜਾ ਰਣਜੀਤ ਸਿੰਘ ਵੇਲੇ ਦੇ ਰਾਜ ਦੀ ਤਾਂ ਗੱਲ ਹੀ ਛੱਡੋ, ਗੁਰੂ ਗੋਬਿੰਦ ਸਿੰਘ ਦੀ ਸ਼ਹੀਦੀ ਨੂੰ ਵੀ 'ਨਰ ਨਾਟਕ' ਦਾ ਨਾਉਂ ਦੇ ਕੇ ਰੋਲ ਦਿਤਾ ਗਿਆ ਹੈ, ਤੇ ਝਿੜੀਆਂ ਵਿਚ ਨਾਮ ਬਦਲਕੇ, ਛੁਪੇ ਦਿਖਾਇਆ ਗਿਆ ਹੈ। ਕਿਤਾਬ ਅਨੁਸਾਰ ਉਹ ਨੰਦੇੜ ਵਿਖੇ ਜੋਤੀ ਜੋਤ ਨਹੀਂ ਸਮਾਏ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਵੀ ਨਹੀਂ ਬਖਸ਼ੀ। ਸਗੋਂ 148 ਸਾਲ ਦੀ ਉਮਰ ਤਕ ਜਿਉਂਦੇ ਰਹੇ ਅਤੇ ਬਾਬਾ ਬਾਲਕ ਸਿੰਘ ਨੂੰ ਗੁਰ ਗੱਦੀ ਦੇ ਕੇ ਦੇਹ ਤਿਆਗੀ।'

ਪਰ ਇਹ ਸਿਲਸਿਲਾ ਤਾਂ ਚਲਦਾ ਆਇਆ ਹੈ, ਤੇ ਚਲਦਾ ਰਹੇਗਾ। ਕਿਤੇ ਜਾਣੇ ਵਿਚ ਤੇ ਕਿਤੇ ਅਣਜਾਣੇ ਵਿਚ। ਕਿਸੇ ਘਟਨਾ ਦੇ ਵਾਪਰਨ ਦੇ ਸਮੇਂ ਤੋਂ ਹੀ

ਉਸਨੂੰ ਜਾਂ ਤਾਂ ਵਧਾ ਕੇ ਜਾਂ ਘਟਾ ਕੇ ਪੇਸ਼ ਕਰਨ ਦੀ ਮਨੁੱਖ ਦੀ ਕੁਦਰਤੀ ਪ੍ਰਵਿਰਤੀ ਹੈ। ਦਸਵੇਂ ਗੁਰੂ ਦੇ ਪਰਿਵਾਰ ਦੀ ਸ਼ਹੀਦੀ ਵਾਰੇ ਏਨੀ ਵਾਰ ਪੜ੍ਹਿਆ ਸੁਣਿਆ ਅਤੇ ਗਾਇਆ ਜਾਂਦਾ ਹੈ ਜਿਸ ਤੋਂ ਇਹ ਗੱਲ ਲੱਗਣ ਲਗ ਜਾਂਦੀ ਹੈ, ਜਿਵੇਂ ਇਹ ਸ਼ਹੀਦੀਆਂ ਦੀ ਸਿਖਰ ਹੋਵੇ, ਤੇ ਇਸ ਤੋਂ ਬਿਨਾਂ ਹੋਰ ਕੁਝ ਵੀ ਨਾਂ ਹੋਵੇ।

ਪਿਤਾ ਅਤੇ ਦਸ਼ਮੇਸ਼ ਨੂੰ ਤਾਂ ਪਤਾ ਸੀ ਕਿ ਜਿਸ ਰਾਹ ਉਹ ਤੁਰੇ ਹਨ, ਉਸ ਵਿਚ ਮੌਤ ਦਾ ਸਾਹਮਣਾ ਕਿਤੇ ਵੀ ਹੋ ਸਕਦਾ ਹੈ, ਬਲਕਿ ਜ਼ਰੂਰ ਹੋਵੇਗਾ। ਪਰੰਤੂ ਛੋਟੇ ਸਾਹਿਬਜ਼ਾਦਿਆਂ ਨੂੰ ਜ਼ਿੰਦਗੀ ਅਤੇ ਮੌਤ ਦੇ ਫਰਕ ਦਾ ਕਿੰਨਾ ਕੁ ਗਿਆਨ ਸੀ? ਇਹ ਗੱਲ ਵੱਖਰੀ ਹੈ ਕਿ ਜ਼ਾਲਮ ਨੂੰ ਆਪਣੇ ਭਵਿੱਖ ਦਾ ਡਰ ਸਤਾ ਰਿਹਾ ਸੀ ਤੇ ਉਸਨੇ ਮਾਸੂਮ ਬੱਚਿਆਂ ਨੂੰ ਕਤਲ ਕਰ ਕੇ ਆਪਣਾ ਡਰ ਦੂਰ ਕਰ ਲਿਆ ਜੋ ਹਰ ਹਾਲਤ ਵਿਚ ਕਰਨਾ ਮਿਥਿਆ ਹੋਇਆ ਸੀ। ਪਰ ਹੁਣ ਅਸੀਂ ਕਦੇ ਉਹਨਾਂ ਵਲੋਂ ਸਿਰ ਉਚਾ ਨੀਵਾਂ, ਕਦੇ ਜੈਕਾਰੇ ਛੱਡਣ, ਕਦੇ ਸ਼ਹਿਜਾਦੀਆਂ ਨਾਲ ਸ਼ਾਦੀ ਕਰਨ ਤੋਂ ਇਨਕਾਰ ਕਰਨ ਦੀਆਂ ਗੱਲਾਂ ਨਾਲ, ਉਹਨਾਂ ਦੀ ਸ਼ਹੀਦੀ ਨੂੰ ਵਡਿਆ ਕੇ ਆਪਣੇ ਮਨਾ ਨੂੰ ਠੁਮਣੇ ਦੇਣ ਦਾ ਯਤਨ ਕਰ ਰਹੇ ਹਾਂ।

ਹਾਂਅ, ਵੱਡੇ ਸਾਹਿਬਜ਼ਾਦੇ ਜ਼ਿੰਦਗੀ ਦੇ ਸੁੱਖ ਅਤੇ ਮੌਤ ਦੇ ਭੈਅ ਨੂੰ ਜ਼ਰੂਰ ਸਮਝਦੇ ਸਨ। ਪਰ ਕੀ ਉਹ ਜੰਗ ਵਿਚ ਲੜਨ ਦੇ ਕਾਬਲ ਹੋ ਚੁੱਕੇ ਸਨ? ਜ਼ਰਾ ਸੋਚੋ, ਜੇਕਰ ਕਿਲੇ ਅੰਦਰ ਲੋੜੀਂਦੀ ਫੌਜ ਹੁੰਦੀ ਤਾਂ ਕੀ ਗੁਰੂ ਸਾਹਿਬ ਜਾਂ ਉਹਨਾਂ ਦੇ ਸਾਥੀ ਸਿੰਘ, ਕਿਸੇ ਵੀ ਹਾਲਤ ਵਿਚ ਬੱਚਿਆਂ ਨੂੰ ਜੰਗ ਵਿਚ ਕੁੱਦਣ ਦੀ ਆਗਿਆ ਦੇ ਦਿੰਦੇ? ਸਪਸ਼ਟ ਹੈ ਕਿ ਮਜ਼ਬੂਰੀ ਦੀ ਹਾਲਤ ਵਿਚ ਅਜਿਹਾ ਕਰਨਾ ਪਿਆ। ਤੇ ਹੋਰ ਕੋਈ ਚਾਰਾ ਵੀ ਨਹੀਂ ਸੀ। ਇਸ ਨੂੰ ਵੀ ਕਵੀਸ਼ਰ ਆਪਣਾ ਰੰਗ ਚਾੜ੍ਹ ਦਿੰਦੇ ਹਨ ਕਿ ਬੱਚਿਆਂ ਨੇ ਜੰਗ 'ਚ ਜਾਣ ਦੀ ਆਗਿਆ ਮੰਗੀ, ਬੜੀਆਂ ਤੇਗਾਂ ਮਾਰੀਆਂ, ਪਾਣੀ ਮੰਗਿਆ ਤਾਂ ਪਿਤਾ ਨੇ ਜਵਾਬ ਦੇ ਦਿਤਾ, ਬਗੈਰਾ, ਬਗੈਰਾ।

ਖੈਰ ਕੁਝ ਵੀ ਹੋਵੇ, ਆਖਰ ਸ਼ਹੀਦ ਤਾਂ ਹੋਏ। ਗੱਲ ਇਹ ਨਹੀਂ। ਅਸਲ ਗੱਲ ਤਾਂ ਇਹ ਹੈ ਕਿ ਕੀ ਸਾਰੀਆਂ ਸ਼ਹੀਦੀਆਂ ਦਾ ਜ਼ਿਕਰ ਇਕੋ ਜਿਹੀ ਭਾਵਨਾ ਨਾਲ ਕੀਤਾ ਜਾਂਦਾ ਹੈ, ਜਾਂ ਵਧਾ ਘਟਾ ਕੇ? ਮੇਰੇ ਖਿਆਲ ਅਨੁਸਾਰ ਨਿਰਪੱਖਤਾ ਲਗਭੱਗ ਅਸੰਭਵ ਹੈ। ਖਾਸ ਕਰਕੇ ਜਦੋਂ ਗੱਲ ਧਰਮ ਨਾਲ ਜੁੜੀ ਹੋਵੇ, ਤਾਂ ਕੋਈ ਕਿੰਤੂ ਨਹੀਂ ਕਰਦਾ। ਏਸੇ ਲਈ ਤਾਂ ਸਾਰੇ ਧਰਮਾਂ ਵਿਚ ਕਿੰਨੇ ਵੱਡੇ ਮਿਥਿਹਾਸ ਨੂੰ ਅਸੀਂ ਇਤਿਹਾਸਕ ਸੱਚ ਸਮਝੀਂ ਬੈਠੇ ਹਾਂ।

ਦੂਸਰੇ ਪਾਸੇ ਇਹ ਵੀ ਲਗਦਾ ਹੈ, ਜਿਵੇਂ ਅਨੇਕਾਂ ਸ਼ਹੀਦੀਆਂ ਨੂੰ ਅੱਖੋਂ ਉਹਲੇ ਵੀ ਕੀਤਾ ਜਾ ਰਿਹਾ ਹੋਵੇ। ਕਿਸੇ ਵੀ ਦਸ ਬਾਰਾਂ ਸਾਲ ਦੀ ਉਮਰ ਤੋਂ ਵੱਡੇ ਬੰਦੇ ਨੂੰ ਪੁੱਛੀਏ ਤਾਂ ਦਸ਼ਮੇਸ਼ ਅਤੇ ਪਰਿਵਾਰ ਦੀ ਸ਼ਹੀਦੀ, ਜਾਂ ਚਰਖੜੀਆਂ ਆਰਿਆਂ ਤੇ ਬੰਦ ਬੰਦ ਕਟਵਾਉਣ ਦੀ ਗੱਲ ਤਾਂ ਜ਼ਰੂਰ ਉਸਦੀ ਜ਼ੁਬਾਨ ਅਤੇ ਉਂਗਲੀਆਂ ਤੇ ਹੋਵੇਗੀ। ਪਰ ਇਸ ਤੋਂ ਅੱਗੇ ਗਿਣਤੀ ਦੇ ਬੰਦਿਆਂ ਨੂੰ ਵੀ ਹੋਰ ਕੁਝ ਯਾਦ ਨਹੀਂ ਆਉਂਦਾ। ਸ਼ਾਇਦ ਇਸ ਲਈ ਕਿ ਇਕੱਲੇ ਮਨੀ ਸਿੰਘ ਦੇ ਪਰਿਵਾਰ ਦੀ ਲਿਸਟ ਹੀ ਏਨੀ ਲੰਬੀ ਹੈ ਕਿ ਸਾਰੇ ਸ਼ਹੀਦਾਂ ਦੇ ਨਾਉਂ, ਸਮਾਂ, ਸਥਾਨ ਤਾਂ ਕੀ, ਸਿਰਫ਼ ਗਿਣਤੀ ਵੀ ਯਾਦ ਰੱਖਣੀ ਔਖੀ ਜਾਪਦੀ ਹੈ। ਸ਼ਾਇਦ ਏਥੇ ਕਵੀ 'ਰਾਉ' ਦਾ ਇਹ ਸ਼ੇਅਰ ਢੁੱਕਵਾਂ ਹੈ ਕਿ 'ਕਿਹੜਾ ਚੇਤੇ ਰੱਖੇ ਰਾਉ, ਏਨੇ ਨਾਂ ਭਗਵਾਨਾਂ ਦੇ।' ਪਰ ਇਕ ਪੰਛੀ



ਝਾਤ ਤਾਂ ਮਾਰ ਕੇ ਦੇਖੋ।

ਸ਼ਹੀਦ ਭਾਈ ਮਨੀ ਸਿੰਘ ਦੇ ਤਿੰਨ ਬਾਬਿਆਂ ਚੋਂ 2 ਬਾਬੇ, ਤੇਰਾਂ ਚਾਚਿਆਂ ਚੋਂ 3 ਚਾਚੇ ਸ਼ਹੀਦ ਹੋਏ। ਇਕ ਚਾਚੇ ਨਠੀਏ ਦੇ ਅੱਠ ਪੁੱਤਰ ਸਨ ਜੋ ਅੱਠੇ ਸ਼ਹੀਦ ਹੋਏ। ਖੁਦ ਭਾਈ ਮਨੀ ਸਿੰਘ ਹੋਰੀਂ ਦੋ ਮਾਵਾਂ ਤੋਂ ਬਾਰਾਂ ਪੁੱਤਰ ਸਨ, ਜਿਨ੍ਹਾਂ ਚੋਂ 11 ਸ਼ਹੀਦ ਹੋਏ। ਮਨੀ ਸਿੰਘ ਦੇ ਦਸ ਪੁੱਤਰਾਂ ਚੋਂ 8 ਪੁੱਤਰ, ਇਕ ਭਤੀਜਾ ਅਤੇ 9 ਪੋਤੇ ਸ਼ਹੀਦ ਹੋਏ।

ਮਨੀ ਸਿੰਘ ਦੀ ਭੂਆ ਦੇ ਪਰਿਵਾਰ ਚੋਂ ਸ਼ਹੀਦ ਹੋਣ ਵਾਲਿਆਂ ਦੀ ਸੂਚੀ ਵੀ ਕਾਫੀ ਲੰਬੀ ਹੈ। ਜਿੰਨ੍ਹਾਂ ਵਿਚ ਫੁੱਫੜ ਵੀ ਸ਼ਾਮਲ ਹੈ। ਭੂਆ ਦੇ ਚਾਰ ਪੋਤਿਆਂ ਚੋਂ 2, ਚੌਥੀ ਪੀੜੀ ਦੇ ਪੰਦਰਾਂ ਚੋਂ 12, ਪੰਜਵੀਂ ਪੀੜ੍ਹੀ ਦੇ ਤਿੰਨ ਚੋਂ 2, ਛੇਵੀਂ ਪੀੜੀ ਦੇ ਤਿੰਨ ਚੋਂ 1 ਅਤੇ ਸੱਤਵੀਂ ਪੀੜੀ ਦੇ ਪੰਜ ਵਿਚੋਂ 5 ਸ਼ਹੀਦ ਹੋਏ। ਕੀ ਇਹਨਾਂ ਦਾ ਜ਼ਿਕਰ, ਜਿਸ ਤਰ੍ਹਾਂ ਅਤੇ ਜਿੰਨਾਂ ਹੋਣਾ ਚਾਹੀਦਾ ਹੈ, ਹੋ ਰਿਹਾ ਹੈ? ਜੇ ਨਹੀਂ, ਤਾਂ ਇਹ ਵਿਤਕਰਾ ਕਿਉਂ? ਕੀ ਇਹ ਸ਼ਹੀਦੀਆਂ ਕੁਝ ਹੌਲੀਆਂ ਸਨ?

## ਰਾਗ ਮਾਲਾ ਦਾ ਰੇੜਕਾ

ਬਜ਼ੁਰਗ ਕਵੀ ਅਤੇ ਗੁਰਬਾਣੀ ਦੇ ਗਿਆਤਾ ਗਿਆਨੀ ਸਾਧੂ ਸਿੰਘ ਬੇਦਿਲ ਨੇ "ਪੰਡਿਤ ਦਹੀ ਵਿਲੋਈਐ ਭਾਈ" ਨਾਉਂ ਦੀ ਇਕ ਪੁਸਤਿਕਾ ਲਿਖੀ ਹੈ, ਜਿਸ ਵਿਚ ਪਾਠਕਾਂ ਵਲੋਂ ਗੁਰਬਾਣੀ ਦੇ ਪਾਠ ਅਤੇ ਉਚਾਰਨ ਵਿਚ ਕੀਤੀਆਂ ਜਾਂਦੀਆਂ ਆਮ ਗਲਤੀਆਂ ਵਲ ਪਾਠਕਾਂ ਦਾ ਧਿਆਨ ਖਿੱਚ ਕੇ ਬੜਾ ਸ਼ਲਾਘਾਯੋਗ ਕੰਮ ਕੀਤਾ ਹੈ। ਇਸ ਪੁਸਤਿਕਾ ਵਿਚ ਛਪੇ ਛੇ ਲੇਖਾਂ ਵਿਚੋਂ ਇਕ ਲੇਖ ਰਾਗਮਾਲਾ ਸੰਬੰਧੀ ਵੀ ਹੈ। ਉਂਜ ਤਾਂ ਬੇਦਿਲ ਸਾਹਿਬ ਨੇ ਸਾਰੀ ਬਾਣੀ ਦਾ ਹੀ ਤਕੜਾ ਅਧਿਐਨ ਕੀਤਾ ਹੈ, ਪਰੰਤੂ ਰਾਗਮਾਲਾ ਸੰਬੰਧੀ ਵਿਸ਼ਲੇਸ਼ਣ ਕਰਕੇ ਬੜੇ ਹੀ ਦਲੀਲ ਪੂਰਨ ਢੰਗ ਨਾਲ ਵਿਚਾਰ ਕੇ ਜੋ ਨੁਕਤੇ ਪੇਸ਼ ਕੀਤੇ ਹਨ, ਉਹ ਸਹਿਜੇ ਹੀ ਪਾਠਕਾਂ ਨੂੰ ਆਪਣੇ ਨਾਲ ਸਹਿਮਤ ਕਰ ਲੈਂਦੇ ਹਨ। ਮੈਂ ਵੀ ਉਹਨਾਂ ਨਾਲ ਪੂਰਨ ਤੌਰ ਤੇ ਸਹਿਮਤ ਹੁੰਦਿਆਂ, ਉਹ ਸਾਰੇ ਨੁਕਤੇ ਤੁਹਾਡੇ ਸਾਹਮਣੇ ਰੱਖਣ ਦਾ ਲਾਲਚ ਤਿਆਗ ਨਹੀਂ ਸਕਦਾ। ਬੇਦਿਲ ਜੀ ਨੇ ਸਪਸ਼ਟ ਸਿੱਟਾ ਕੱਢਿਆ ਹੈ ਕਿ:-

1. ਰਾਗਮਾਲਾ ਗੁਰਬਾਣੀ ਨਹੀਂ, ਕਿਉਂਕਿ ਇਸ ਤੇ ਕਿਸੇ ਵੀ ਭਗਤ ਜਾਂ ਗੁਰੂ ਦੇ ਨਾਂ ਦੀ ਮੋਹਰ ਨਹੀਂ ਲੱਗੀ।
2. ਰਾਗਮਾਲਾ ਦੀ ਕਿਸੇ ਵੀ ਪਉੜੀ ਦੇ ਅੰਤਲੇ ਵਾਕ ਵਿਚ ਆਉਣ ਵਾਲਾ ਨਾਉਂ 'ਨਾਨਕ' ਨਹੀਂ ਵਰਤਿਆ ਗਿਆ।
3. ਇਹ ਭਗਤ ਬਾਣੀ ਵੀ ਨਹੀਂ ਕਿਉਂਕਿ ਇਸ ਦੇ ਆਦਿ ਜਾਂ ਅੰਤ ਵਿੱਚ ਕਿਸੇ ਭਗਤ ਦਾ ਨਾਉਂ ਨਹੀਂ ਆਉਂਦਾ।
4. ਇਹ ਗੁਰੂਘਰ ਤੋਂ ਵਰੋਸਾਏ ਮਹਾਂਪੁਰਖਾਂ, ਜਿਵੇਂ ਮਰਦਾਨਾ, ਸੁੰਦਰ ਜੀ, ਸੱਤਾ ਜਾਂ ਭੱਟਾਂ ਦੀ ਬਾਣੀ ਵੀ ਨਹੀਂ।
5. ਇਸ ਨੂੰ ਧਾਰਮਿਕ ਰਚਨਾ ਵੀ ਨਹੀਂ ਆਖਿਆ ਜਾ ਸਕਦਾ, ਕਿਉਂਕਿ ਇਸ ਵਿਚ ਨਾ ਤਾਂ ਕਿਸੇ ਕਰਮ ਧਰਮ ਦੀ ਗੱਲ ਹੈ ਤੇ ਨਾ ਹੀ ਕਿਸੇ ਗਿਰਧਰ, ਗੋਪਾਲ, ਪ੍ਰਭੂ, ਈਸਾ ਜਾਂ ਅੱਲਾ ਦਾ ਕੋਈ ਜ਼ਿਕਰ ਹੈ।
6. ਰਾਗਮਾਲਾ ਵਿਚੋਂ ਕਿਸੇ ਮਨੁੱਖ ਮਾਤਰ ਲਈ ਕਿਸੇ ਤਰ੍ਹਾਂ ਦੀ ਕੋਈ ਪ੍ਰੇਰਣਾ ਵੀ ਨਹੀਂ ਮਿਲਦੀ।
7. ਜੇਕਰ ਇਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਆਏ ਸਾਰੇ ਰਾਗਾਂ ਦੀ ਸੂਚੀ ਹੀ ਮੰਨ ਲਈਏ ਤਾਂ ਇਹ ਵੀ ਅਧੂਰੀ ਹੈ। ਕਿਉਂਕਿ ਗੁਰਬਾਣੀ ਵਿਚ ਆਏ ਅੱਠ ਰਾਗ, ਇਸ ਵਿਚ ਸ਼ਮਾਲ ਨਹੀਂ। ਜਿਵੇਂ ਰਾਗ ਮਾਝ, ਵਿਹਾਗੜਾ, ਵਡਹੰਸ, ਜੈਤਸਰੀ, ਤੁਖਾਰੀ, ਰਾਮਕਲੀ, ਜੈਜਾਵੰਤੀ ਅਤੇ ਪ੍ਰਭਾਤੀ।
8. ਇਸ ਦੇ ਉਲਟ ਕੁਝ ਰਾਗ ਜਿਵੇਂ ਮਾਲਕੌਂਸ, ਦੀਪਕ ਅਤੇ ਮੇਘ ਰਾਗ, ਸਾਰੀ ਗੁਰਬਾਣੀ ਵਿਚ ਕਿਤੇ ਵੀ ਨਹੀਂ, ਪਰ ਰਾਗ ਮਾਲਾ ਵਿਚ ਇਹਨਾਂ ਦਾ ਵੀ ਜਿਕਰ ਹੈ।

ਇਸ ਤੋਂ ਅੱਗੇ ਬੇਦਿਲ ਸਾਹਿਬ ਨੇ ਰਾਗਮਾਲਾ ਦੇ ਵਸਤੂ ਪੱਖ ਅਤੇ ਰੂਪਕ ਪੱਖ ਤੇ ਵਿਚਾਰ ਕਰਦਿਆਂ ਲਿਖਿਆ ਹੈ, 'ਅਸਲ ਵਿਚ ਰਾਗ ਮਾਲਾ ਦਾ ਵਸਤੂ ਪੱਖ ਹੈ ਹੀ ਕੋਈ ਨਹੀਂ। ਜੇ ਕੁਝ ਹੈ ਤਾਂ ਸਿਰਫ 84 ਰਾਗ ਰਾਗਣੀਆਂ ਦੀ ਲਿਸਟ ਤੋਂ ਵੱਧ ਕੁਝ ਵੀ ਨਹੀਂ। ਜਦੋਂ ਕਿ ਇਹ ਪੱਖ ਨਾ ਤਾਂ ਗੁਰਬਾਣੀ ਦੇ ਅਤੇ ਨਾ ਹੀ ਭਗਤ



ਬਾਣੀ ਦੇ ਪੱਖ ਨਾਲ ਮੇਲ ਖਾਂਦਾ ਹੈ ਤੇ ਰੂਪਕ ਪੱਖੋਂ ਵੀ ਇਸ ਵਿਚ ਲੜੀ ਨੰਬਰ ਇਕ ਹੀ ਚਲਦਾ ਹੈ, ਜੋ ਗੁਰਬਾਣੀ ਦੀ ਤਕਨੀਕ ਨਾਲੋਂ ਵੱਖਰਾ ਹੈ।

ਲੰਬੇ ਸਮੇਂ ਤੋਂ ਰਾਗਮਾਲਾ ਵਾਰੇ ਰੇੜਕਾ ਚਲਿਆ ਆ ਰਿਹਾ ਹੈ। ਇਸ ਦਾ ਦੋ ਟੁੱਕ ਫੈਸਲਾ ਕਰਨ ਦੀ ਥਾਂ ਅਜੇ ਸਰਕਾਰੀ ਕੰਮਾਂ ਵਾਂਗ 'ਸਟੈਟਸ ਕੋ' ਬਹਾਲ ਕਰ ਰੱਖੀ ਹੈ ਕਿ ਜਿਥੇ ਇਸ ਨੂੰ ਪੜ੍ਹਨ ਦੀ ਰੀਤ ਚਲ ਰਹੀ ਹੈ, ਉਥੇ ਪੜ੍ਹਦੇ ਰਹਿਣ। ਜਿਥੇ ਨਹੀਂ ਪੜ੍ਹੀ ਜਾਂਦੀ ਉਹ ਨਾ ਪੜ੍ਹਨ। ਭਲਾ ਇਹ ਵੀ ਕੋਈ ਫੈਸਲਾ ਹੋਇਆ? ਜੇਕਰ ਬੇਦਿਲ ਸਾਹਿਬ ਵਲੋਂ ਉਠਾਏ ਨੁਕਤਿਆਂ ਵਿਚ ਕੋਈ ਕਮੀ ਹੈ, ਜਾਂ ਦੂਸਰੇ ਪੱਖ ਦੇ ਨੁਕਤੇ ਇਸ ਤੋਂ ਭਾਰੀ ਹਨ, ਤਾਂ ਸਥਿਤੀ ਸਪਸ਼ਟ ਕਰ ਦੇਣੀ ਚਾਹੀਦੀ ਹੈ। ਪਰ ਕੁਝ ਨਹੀਂ ਹੋ ਰਿਹਾ।

ਸਿੱਖ ਨੇਤਾਵਾਂ ਤੇ ਬੁਧੀਜੀਵੀਆਂ ਦੇ ਅਜਿਹੇ ਲਮਕਾਊ ਵਤੀਰੇ ਕਾਰਨ ਹੀ ਬੇਦਿਲ ਜੀ ਬਹੁਤ ਨਿਰਾਸ਼ ਅਤੇ ਦੁਖੀ ਮਨ ਨਾਲ ਪੁਛਦੇ ਹਨ, "ਸਾਰੀ ਦੀ ਸਾਰੀ ਗੁਰਬਾਣੀ ਮਨੁੱਖ ਮਾਤਰ ਲਈ ਉਪਦੇਸ਼ ਨਾਲ ਭਰੀ ਪਈ ਹੈ, ਪਰ ਰਾਗ ਮਾਲਾ ਦਾ ਕਿਹੜਾ ਵਾਕ ਜਾਂ ਪਉੜੀ ਹੈ, ਜਿਹੜੀ ਮਨੁੱਖ ਨੂੰ ਚਿੰਤਾਵਾਂ ਤੋਂ ਮੁਕਤ ਕਰ ਕੇ ਰੱਬ ਨਾਲ ਮੇਲ ਕਰਾਉਣ ਵਿਚ ਸਹਾਈ ਹੋ ਸਕੇ? ਜਾਂ ਜਿਸ ਨੂੰ ਧੁਰ ਕੀ ਬਾਣੀ ਆਖਿਆ ਜਾ ਸਕੇ? ਕਿੰਨੀ ਅਨੋਖੀ ਗੱਲ ਹੈ ਕਿ ਭੋਗ ਸਮੇਂ ਗੁਰਬਾਣੀ ਦੀ ਸਮਾਪਤੀ ਕੁਬਾਣੀ ਨਾਲ ਕੀਤੀ ਜਾਂਦੀ ਹੈ। ਕਦੋਂ ਜਾਗੇਗੀ ਸਾਡੀ ਸੁੱਤੀ ਹੋਈ ਸੋਚ? ਕਦੋਂ ਆਵੇਗੀ ਸਾਨੂੰ ਅਕਲ? ਕਦੋਂ ਖੁਲ੍ਹੇਗਾ ਸਾਡੇ ਦਿਮਾਗ ਨੂੰ ਵੱਜਾ ਜੰਦਰਾ? ਕਦੋਂ ਫੜਾਂਗੇ ਅਸੀਂ ਵਿਚਾਰ ਦੀ ਲੜੀ ਨੂੰ? ਵਾਹਿਗੁਰੂ ਹੀ ਬਖ਼ਸ਼ੇ।"

ਲਗਦਾ ਹੈ ਬੇਦਿਲ ਸਾਹਿਬ ਦਾ ਇਹ ਸਵਾਲ ਅਜੇ ਠੰਢੇ ਬਸਤੇ ਵਿਚ ਪਿਆ ਹੈ। ਜਾਂ ਸ਼ਾਇਦ ਹਾਈਕੋਰਟ ਦੇ ਕੇਸਾਂ ਵਾਂਗ, ਲਾਈਨ ਵਿਚ ਲੱਗਾ ਹੈ, ਜਿਸਦਾ ਫੈਸਲਾ ਕਦੇ ਨਹੀਂ ਹੁੰਦਾ ਸਗੋਂ ਬੰਦੇ ਤੋਂ ਬਾਅਦ ਡੈੱਡ ਫਾਈਲਾਂ ਵਾਲੇ ਢੇਰ ਵਿਚ ਸੁੱਟ ਦਿੱਤਾ ਜਾਂਦਾ ਹੈ।

## ਸੁੰਦਰ ਦੀ 'ਸਦੁ' ਕਿੰਨੀ ਸੁੰਦਰ?

ਰਾਮਕਲੀ ਰਾਗ ਵਿਚ ਲਿਖੇ ਸ਼ਬਦ 'ਸਦੁ' ਉਪਰ ਪੰਛੀ ਝਾਤ ਮਾਰੀਏ ਤਾਂ ਸਹਿਜੇ ਹੀ ਇਸ ਗੱਲ ਦਾ ਅਹਿਸਾਸ ਹੋ ਜਾਂਦਾ ਹੈ ਕਿ ਇਸ ਸ਼ਬਦ ਵਿਚ ਕਿਸੇ ਦੇ ਅੰਤਲੇ ਸਮੇਂ ਦੇ ਸੰਬੰਧ ਵਿੱਚ ਕੁਝ ਲਿਖਿਆ ਗਿਆ ਹੈ। ਇਹ ਕਿਸੇ ਜਨਮ ਸਾਖੀ ਜਾਂ ਦਸ਼ਮੇਸ਼ ਦੀ 'ਅਬ ਮੈਂ ਅਪਨੀ ਕਥਾ ਬਖਾਨੂੰ' ਵਰਗੀ ਘਰੇਲੂ ਗੱਲਬਾਤ ਜਿਹੀ ਲਗਦੀ ਹੈ। ਇਹ ਗੱਲ ਇਸ ਵਿੱਚ ਆਏ ਸ਼ਬਦ ਭਾਣਾ, ਜਮਦੂਤ, ਧੁਰਿ ਲਿਖਿਆ ਪਰਵਾਣਾ, ਅੰਤ ਚਲਦਿਆਂ, ਪਿੱਛੋਂ ਰੋਣਾ, ਕੇਸੋ ਗੋਪਾਲ ਸੱਦਕੇ ਕੀਰਤਨ ਕਰਨਾ, ਪਿੰਡ, ਪਤਲਿ, ਕਿਰਿਆ, ਦੀਵਾ ਆਦਿ ਤੋਂ ਹੀ ਸਪਸ਼ਟ ਹੋ ਜਾਂਦੀ ਹੈ।

ਪਰ ਇਸ ਤੋਂ ਬਿਨਾਂ ਸ਼ਬਦ 'ਬਹਿ ਰਾਜੁ ਆਪਿ ਟਿਕਾਇਆ' ਜਾਂ 'ਰਾਮਦਾਸ ਸੋਢੀ ਤਿਲਕੁ ਦੀਆ' ਤੋਂ ਲਗਦਾ ਹੈ ਜਿਵੇਂ ਕਿਸੇ ਨੂੰ ਰਾਜ ਤਿਲਕ ਦਿਤਾ ਗਿਆ ਹੋਵੇ। ਇਸੇ ਤਰ੍ਹਾਂ 'ਕੋਈ ਕਰਿ ਬਖੀਲੀ ਨਿਵੈ ਨਾਹੀ, ਫਿਰ ਸਤਿਗੁਰੂ ਆਨਿ ਨਿਵਾਇਆ', 'ਗੁਰਸਿਖਾ ਮੰਨਿ ਲਈ ਰਜਾਇ ਜੀਉ', 'ਮੋਹਰੀ ਪੁਤੁ ਸਨਮੁੱਖੁ ਹੋਇਆ', 'ਸਭੁ ਜਗਤੁ ਪੈਰੀ ਪਾਇ' ਆਦਿ ਸ਼ਬਦਾਂ ਤੋਂ ਇਹ ਸ਼ੰਕਾ ਵੀ ਪੈਦਾ ਹੁੰਦੀ ਹੈ ਕਿ ਕਿਤੇ ਕੁਝ ਗੜਬੜ ਵੀ ਹੈ। ਇਸ ਵਿਚ ਆਏ ਕੁਝ ਨਾਵਾਂ ਤੇ ਵਿਚਾਰ ਕਰਕੇ ਵੀ ਕੁੱਝ ਪਿੜ ਪੱਲੇ ਨਹੀਂ ਪੈਂਦਾ। ਜਿਵੇਂ ਰਾਮਦਾਸ ਸੋਢੀ, ਮੋਹਰੀ, ਸੁੰਦਰ ਅਤੇ ਕੁੱਝ ਆਮ ਨਾਉਂ ਜਿਵੇਂ ਸਤਿਗੁਰੂ, ਪਰਿਵਾਰ, ਪੁੱਤ, ਭਾਈ ਆਦਿ ਵੀ ਕੋਈ ਘੁੰਡੀ ਨਹੀਂ ਖੋਲ ਰਹੇ ਕਿ ਕੌਣ ਕਿਸਨੂੰ, ਕਿਉਂ ਅਤੇ ਕੀ ਕਹਿ ਰਿਹਾ ਹੈ? ਇਸ ਲਈ ਪਹਿਲੀ ਨਜ਼ਰੇ ਡਿਠਿਆਂ ਇਸ ਦਾ ਸ਼ਬਦਾਰਥ ਅਤੇ ਭਾਵਾਰਥ ਦੋਵੇਂ ਹੀ ਅਸਪਸ਼ਟ ਰਹਿ ਜਾਂਦੇ ਹਨ।

ਬਾਣੀ ਦੇ ਜਾਣਕਾਰਾਂ ਤੋਂ ਪੜਤਾਲ ਕਰਕੇ ਹੀ ਇਹ ਪਤਾ ਲਗਦਾ ਹੈ ਕਿ ਇਹ ਸ਼ਬਦ ਗੁਰੂ ਅਮਰ ਦਾਸ ਦੇ ਅੰਤਲੇ ਸਮੇਂ ਨਾਲ ਸੰਬੰਧਤ ਹੈ। ਉਹਨਾਂ ਦੇ ਦੋ ਪੁੱਤਰ ਮੋਹਨ ਅਤੇ ਮੋਹਰੀ ਜੀ ਸਨ, ਜੋ ਗੁਰਗੁੱਦੀ ਦੇ ਹੱਕਦਾਰ ਸਨ। ਪਰ ਗੁਰੂ ਜੀ ਨੇ ਆਪਨਾ ਵਾਰਸ ਗੁਰੂ ਰਾਮਦਾਸ ਨੂੰ ਚੁਣਿਆ। ਇਸ ਤੇ ਉਸਦੇ ਪੁਤਰਾਂ ਨੇ ਇਤਰਾਜ ਕੀਤਾ। ਅੰਤ ਵਿਚ ਸਭ ਨੂੰ ਮਨਾ ਕੇ ਗੁਰਗੱਦੀ ਰਾਮਦਾਸ ਜੀ ਨੂੰ ਦੇ ਦਿੱਤੀ।

ਸੋ ਇਹ ਗੱਲ ਹੋਰਾਂ ਦੇ ਦੱਸਣ ਤੇ ਹੀ ਸਪਸ਼ਟ ਹੁੰਦੀ ਹੈ ਕਿ ਇਹ ਵਿਰਤਾਂਤ ਉਸ ਅੰਤਲੇ ਸਮੇਂ ਦਾ ਹੈ, ਅਤੇ ਸੁੰਦਰ ਜੀ ਨੇ ਇਸ ਨੂੰ ਕਿਸੇ ਮੈਚ ਦੇ ਅੱਖੀਂ ਦੇਖੇ ਹਾਲ ਵਰਗੀ ਕੁਮੈਂਟਰੀ ਵਾਂਗ ਵਰਣਨ ਕੀਤਾ ਹੈ। ਚੰਗੀ ਕੁਮੈਂਟਰੀ ਕਰਨਾ ਵੀ ਹਰੇਕ ਦੇ ਵੱਸ ਦੀ ਗੱਲ ਨਹੀਂ। ਕਈ ਤਾਂ ਮੈਦਾਨ ਵਿਚ ਹਵਾ ਨਾਲ ਹਿੱਲ ਰਿਹਾ ਪੱਤਾ ਵੀ ਘਰ ਬੈਠਿਆਂ ਨੂੰ ਹੂ-ਬ-ਹੂ ਦਿਖਾ ਦਿੰਦੇ ਹਨ। ਖੈਰ ਆਓ ਦੇਖੀਏ ਕਿ ਸੁੰਦਰ ਜੀ ਕੌਣ ਹਨ। ਉਹਨਾਂ ਨੇ ਗੁਰਬਾਣੀ ਨਾਲੋਂ ਵੱਖਰੀ ਵਿਧਾ ਵਿਚ ਅੱਖੀਂ ਦੇਖਿਆ ਹਾਲ ਕਦੋਂ ਅਤੇ ਕਿਉਂ ਲਿਖਿਆ?

ਗੁਰੂ ਅਮਰਦਾਸ ਨੇ 1574 ਈ. ਵਿਚ ਗੁਰੂ ਰਾਮਦਾਸ ਨੂੰ ਗੁਰਿਆਈ ਸੌਂਪੀ। ਮੋਹਨ ਅਤੇ ਮੋਹਰੀ ਜੀ ਉਸ ਸਮੇਂ ਪੈਂਤੀ ਕੁ ਸਾਲ ਦੀ ਉਮਰ ਦੇ ਸਨ, ਜਦੋਂ ਕਿ ਰਾਮਦਾਸ ਜੀ ਚਾਲੀ ਕੁ ਸਾਲ ਦੇ। ਪਰ ਇਹ ਅੱਖੀਂ ਡਿੱਠਾ ਹਾਲ ਇਹਨਾਂ ਚੋਂ ਕਿਸੇ ਨੇ ਨਹੀਂ ਲਿਖਿਆ। ਮੋਹਰੀ ਜੀ ਦੇ ਪੁੱਤਰ ਅਨੰਦ ਜੀ ਸਨ ਜੋ ਉਸ ਸਮੇਂ ਵੱਧ ਤੋਂ ਵੱਧ 18,19 ਸਾਲ ਦੇ ਹੋ ਸਕਦੇ ਹਨ। ਉਹਨਾਂ ਨੇ ਵੀ ਇਹ ਵਿਰਤਾਂਤ ਨਹੀਂ



ਲਿਖਿਆ। ਤੇ ਏਨੀ ਕੁ ਉਮਰ ਵਿਚ ਲਿਖਣ ਦੀ ਸਮੱਰਥਾ ਅਤੇ ਤਜ਼ਰਬਾ ਵੀ ਨਹੀਂ ਹੋ ਸਕਦਾ। ਤੇ ਫੇਰ ਸੁੰਦਰ ਜੀ ਕੌਣ ਸਨ? ਇਹ ਅਨੰਦ ਜੀ ਦੇ ਪੁੱਤਰ, ਮੋਹਰੀ ਜੀ ਦੇ ਪੋਤੇ ਅਤੇ ਅਮਰਦਾਸ ਜੀ ਦੇ ਪੜੋਤੇ ਸਨ ਜੋ ਉਸ ਸਮੇਂ ਪੈਦਾ ਵੀ ਨਹੀਂ ਸਨ ਹੋਏ।

ਸੋ ਜਾਹਿਰ ਹੈ ਕਿ ਅੱਖੀਂ ਡਿੱਠਾ ਹਾਲ ਬਹੁਤ ਸਮਾਂ ਬਾਅਦ ਵਿਚ ਲਿਖਿਆ ਗਿਆ। ਇਹ ਦੇਖਕੇ ਨਹੀਂ ਸਿਰਫ ਸੁਣਕੇ ਲਿਖਿਆ ਗਿਆ। ਸੁਣਨ ਤੇ ਦੇਖਣ ਵਿਚ ਫਰਕ ਤਾਂ ਹੁੰਦੈ। ਪਰ ਨਾ ਤਾਂ ਗੁਰੂ ਰਾਮਦਾਸ ਜੀ ਨੇ ਆਪਣੇ 7 ਸਾਲ ਦੇ ਗੁਰਿਆਈ ਸਮੇਂ ਵਿਚ ਇਸ ਬਾਰੇ ਕੁਝ ਲਿਖਿਆ ਤੇ ਨਾ ਹੀ ਪੰਜਵੇਂ ਗੁਰੂ ਨੇ। ਪਰ ਹੁਣ ਤਾਂ ਜਿਸ ਨੇ ਜਿਸ ਉਮਰ ਵਿਚ ਅਤੇ ਜੋ ਵੀ ਲਿਖ ਦਿੱਤਾ, ਉਸ ਤੇ ਹੀ ਵਿਚਾਰ ਕੀਤਾ ਜਾ ਸਕਦਾ ਹੈ।

ਸਭ ਤੋਂ ਪਹਿਲਾਂ ਇਸ ਸ਼ਬਦ ਦੇ ਅਰਥ ਕਰ ਕੇ ਦੇਖ ਲਈਏ ਤਾਂ ਕਿ ਗੱਲ ਕੁੱਝ ਸਪਸ਼ਟ ਹੋ ਸਕੇ। ਮੁਢਲੀਆਂ ਕੁਝ ਤੁਕਾਂ ਦਾ ਭਾਵ ਵੱਖਰਾ ਹੋਣ ਕਰਕੇ ਅਤੇ ਵਿਸਥਾਰ ਦੇ ਡਰੋਂ ਨਹੀਂ ਦੇ ਰਿਹਾ। ਸ਼ਬਦਾਂ ਦੇ ਅਰਥ 'ਮਹਾਨ ਕੋਸ਼' ਦੀ ਸਹਾਇਤਾ ਨਾਲ ਕੀਤੇ ਗਏ ਹਨ।

1. ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ। ਸਤਿਗੁਰੁ ਕਰੇ ਹਰਿ ਪਹਿ (ਪਾਸ) ਬੇਨਤੀ ਮੇਰੀ ਪੈਜ (ਲਾਜ) ਰਖਹੁ ਅਰਦਾਸਿ ਜੀਉ।

   *ਹਰੀ ਦਾ ਭਾਣਾ ਗੁਰੂ ਨੂੰ ਭਾ ਗਿਆ ਤੇ ਗੁਰੂ ਜੀ ਹਰੀ ਪਾਸ ਜਾ ਰਹੇ ਹਨ ਅਤੇ ਹਰੀ ਅੱਗੇ ਬੇਨਤੀ ਕਰਦੇ ਹਨ ਕਿ ਮੇਰੀ ਲਾਜ ਰੱਖੋ।*

2. ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ। (ਨਿਰੰਜਨ ਦਾ, ਨਿਰਲੇਪ) ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ। (ਬੇਅਸਰ ਜਾਂ ਰੱਦ ਕਰਨ ਵਾਲਾ)

   *ਹੇ ਪ੍ਰਭੂ, ਆਪਨੇ ਸੇਵਕ ਦੀ ਲਾਜ ਰੱਖਣ ਲਈ ਆਪਣਾ, ਭਾਵ ਨਿਰੰਜਨ ਦਾ ਨਾਉਂ ਦੇਵੋ,ਜਿਹੜਾ ਜਮਦੂਤ ਅਤੇ ਕਾਲ ਨੂੰ ਬੇਅਸਰ ਕਰਕੇ ਆਖਰੀ ਸਮੇਂ ਮੇਰਾ ਸਾਥ ਦੇਵੇ।*

3. ਸਤਿਗੁਰੁ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ। ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ। (ਅਸ਼ੀਰਵਾਦ, ਖੁਸ਼ ਰਹੋ)

   *ਪ੍ਰਭੂ ਨੇ ਸਤਿਗੁਰੂ ਦੀ ਬੇਨਤੀ ਮੰਨ ਕੇ ਕਿਰਪਾ ਕੀਤੀ ਤੇ ਸਤਿਗੁਰੂ ਮਿਲਾ ਦਿਤਾ। ਤਾਂ ਗੁਰੂ ਜੀ ਨੇ ਧੰਨ ਧੰਨ ਆਖਕੇ ਅਸ਼ੀਰਵਾਦ ਦਿਤਾ ਜਾਂ 'ਖੁਸ਼ ਰਹੋ' ਆਖਿਆ।*

4. ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈਂ ਪਾਸਿ ਜੀਉ। ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ।

   *ਮੇਰੇ ਸਿਖੋ, ਪੁਤਰੋ ਅਤੇ ਭਰਾਵੋ, ਮੇਰੇ ਕੋਲ ਆਕੇ ਹਰੀ ਦੇ ਭਾਣੇ ਦੀ ਗੱਲ ਸੁਣੋ। ਗੁਰੂ ਨੂੰ ਹਰੀ ਦਾ ਭਾਣਾ ਚੰਗਾ ਲੱਗਿਆ। ਮੇਰਾ ਪ੍ਰਭੂ ਸਭ ਚੰਗਾ ਹੀ ਕਰਦਾ ਹੈ।*

*(ਜਾਂ ਅਸ਼ੀਰਵਾਰ ਦਿੰਦਾ ਹੈ)*

5. ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ। ਅਨੰਦ ਅਨਹਦ (ਬੇਹੱਦ, ਬਿਨਾ ਚੋਟ ਮਾਰੇ ਤੋਂ) ਵਜਹਿ ਵਾਜੇ ਹਰਿ ਆਪਿ ਗਲਿ ਮਿਲਾਵਏ।

*ਸੋਈ ਪੁਰਖ ਭਗਤ ਜਾਂ ਸਤਿਗੁਰੂ ਹੈ, ਜਿਸ ਨੂੰ ਹਰੀ ਦਾ ਭਾਣਾ ਭਾਉਂਦਾ ਹੈ। ਉਸ ਦੀ ਖ਼ੁਸ਼ੀ ਦੇ ਵਾਜੇ ਆਪਣੇ ਆਪ ਵੱਜ ਪੈਂਦੇ ਹਨ ਅਤੇ ਹਰੀ ਆਪ ਗਲ ਲਾ ਲੈਂਦਾ ਹੈ।*

6. ਤੁਸੀ ਪੁਤੁ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ। (ਨਿਰਣਾ)
ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ।

*ਗੁਰੂ ਜੀ ਨੇ ਆਪਣੇ ਪਰਿਵਾਰ ਨੂੰ ਇਹ ਸਮਝਾਇਆ ਕਿ ਧੁਰੋਂ ਆਇਆ ਹੁਕਮ ਮੁੜ ਨਹੀਂ ਸਕਦਾ ਤੇ ਮੈਂ ਹੁਣ ਹਰੀ ਕੋਲ ਜਾ ਰਿਹਾ ਹਾਂ।*

7. ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ। ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨਾ ਭਾਇਆ।

*ਸਤਿਗੁਰੂ ਨੇ ਸਾਰੇ ਪਰਿਵਾਰ ਨੂੰ ਸੱਦ ਕੇ ਆਖਿਆ ਕਿ ਮੇਰੇ ਪਿਛੋਂ ਕਿਸੇ ਨੇ ਰੋਣਾ ਨਹੀਂ, ਕਿਉਂਕਿ ਰੋਣ ਵਾਲਾ ਮੈਨੂੰ ਕਤਈ ਚੰਗਾ ਨਹੀਂ ਲੱਗਣਾ।*

8. ਮਿਤੁ (ਮਿਤਰ) ਪੈਝੈ (ਪਹਿਨੇ, ਪਹਿਨਾਇਆ ਜਾਵੇ) ਮਿਤੁ ਬਿਗਸੈ (ਖਿੜਨਾ) ਜਿਸੁ ਮਿਤ ਕੀ ਪੈਜ ਭਾਵਏ। ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਗੁਰੂ ਪੈਨਾਵਏ। (ਪਹਿਨਾਵੇ)

*ਜਿਸ ਨੂੰ ਮਿਤਰ ਦੀ ਇੱਜ਼ਤ ਚੰਗੀ ਲਗਦੀ ਹੈ, ਜਾਂ ਜਿਸ ਮਿਤਰ ਦੀ ਇੱਜਤ ਚੰਗੀ ਲਗਦੀ ਹੈ, ਉਸ ਮਿਤਰ ਨੂੰ ਪਹਿਨਾਵੇ ਜਾਂ ਪਹਿਨੇ ਤਾਂ ਮਿਤਰ ਬਿਗਸੇ ਜਾਂ ਖ਼ੁਸ਼ ਰਹੇ।*

9. ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ। ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ।

*ਸਤਿਗੁਰੂ ਨੇ ਆਪ ਰਾਜ ਤਿਲਕ ਦਿਤਾ ਅਤੇ ਸਾਰੇ ਭਾਈ ਪੁੱਤ ਸੰਬੰਧੀ ਅਤੇ ਸਿਖਾਂ ਨੂੰ ਰਾਮਦਾਸ ਦੇ ਪੈਰੀਂ ਪਾਇਆ।*

10. ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ। (ਮੁਕਤੀ, ਰਿਹਾਈ)। ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ।

*ਅੰਤ ਵਿਚ ਸਤਿਗੁਰੂ ਨੇ ਆਖਿਆ ਕਿ ਮੇਰੇ ਪਿੱਛੋਂ ਮੇਰੀ ਸ਼ਾਂਤੀ ਜਾਂ ਮੁਕਤੀ ਲਈ ਕੀਰਤਨ ਕਰਿਓ। ਕੇਸੋ ਗੋਪਾਲ ਪੰਡਤ ਨੂੰ ਸੱਦਿਓ, ਜੋ ਪੁਰਾਣ ਪੜ੍ਹੇ ਅਤੇ ਹਰੀ ਦੀ ਕਥਾ ਕਰੇ।*

11. ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ (ਬੀਆਬਾਨ ਜਾਂ ਵਿਮਾਨ) ਹਰਿ



ਰੰਗੁ ਗੁਰ ਭਾਵਏ। ਪਿੰਡੁ (ਜੌਂ ਦੇ ਆਟੇ ਦੇ ਪਿੰਨ) ਪਤਲਿ (ਪੱਤਿਆਂ ਦੀ ਥਾਲੀ) ਕਿਰਿਆ (ਸ੍ਰਾਧ ਆਦਿ) ਦੀਵਾ ਫੁਲ ਹਰਿ ਸਰਿ ਪਾਵਏ।

*ਹਰੀ ਦੀ ਕਥਾ ਪੜ੍ਹੀਏ ਅਤੇ ਨਾਮ ਸੁਣੀਏ। ਗੁਰੂ ਨੂੰ ਤਾਂ ਵਿਮਾਨ (ਬੁਢਿਆਂ ਲਈ ਸਜੀ ਧਜੀ ਅਰਥੀ) ਵਾਲਾ ਰੰਗ ਹੀ ਭਾਉਂਦਾ ਹੈ। ਜੌਂ ਦੇ ਆਟੇ ਦੇ ਪਿੰਨ, ਪੱਤਿਆਂ ਦੀ ਥਾਲੀ, ਸ੍ਰਾਧ ਆਦਿਕ ਕਰਮ ਅਤੇ ਦੀਵਾ ਕਰਕੇ ਮੇਰੇ ਫੁੱਲ ਹਰਿ ਸਰਿ, ਜਾਣੀ ਹਰੀ ਦੇ ਪਾਣੀ, (ਹੋਰ ਅਰਥ : ਗੰਗਾ, ਹਰਿਦੁਆਰ, ਨਦੀ, ਮਾਨ ਸਰੋਵਰ, ਤਲਾਅ ਜਾਂ ਅੰਮ੍ਰਿਤਸਰ) ਵਿਖੇ ਪਾ ਦੇਣੇ।*

12. ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ। (ਦਾਨਾ)
ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ। (ਨਿਸ਼ਾਨ)

*ਹਰੀ ਨੂੰ ਚੰਗਾ ਲੱਗਿਆ ਤਾਂ ਸਤਗੁਰੂ ਨੇ ਆਖਿਆ ਕਿ ਮੈਨੂੰ ਦਾਨਾ ਪੁਰਖ ਮਿਲ ਗਿਆ ਹੈ। ਰਾਮਦਾਸ ਸੋਢੀ ਨੂੰ ਤਿਲਕ ਦੇ ਕੇ ਗੁਰੂ ਦਾ ਸ਼ਬਦ ਰੂਪੀ ਸੱਚਾ ਨਿਸ਼ਾਨ ਵੀ ਦੇ ਦਿੱਤਾ।*

13. ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ। ਮੋਹਰੀ ਪੁਤੁ ਸਨਮੁਖੁ ਹੋਆ ਰਾਮਦਾਸੈ ਪੈਰੀ ਪਾਇ ਜੀਉ।

*ਸਤਿਗੁਰੂ ਨੇ ਜਿਵੇਂ ਆਖਿਆ, ਗੁਰਸਿਖਾਂ ਨੇ ਹੁਕਮ ਮੰਨ ਲਿਆ। ਗੁਰੂ ਅਮਰਦਾਸ ਦਾ ਪੁੱਤਰ ਮੋਹਰੀ ਸਾਹਮਣੇ ਹੋਇਆ ਤਾਂ ਰਾਮਦਾਸ ਦੇ ਪੈਰੀਂ ਪਾ ਦਿਤਾ।*

14. ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ। ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ।

*ਸਾਰੇ ਸਤਿਗੁਰੂ ਦੇ ਪੈਰੀਂ ਪੈ ਗਏ, ਜਿਥੇ ਗੁਰੂ ਨੇ ਆਪਿ ਰੱਖਿਆ। ਜੇ ਕੋਈ ਈਰਖਾ ਕਰਕੇ ਨਹੀਂ ਨਿਵਿਆ ਤਾਂ ਸਤਿਗੁਰੂ ਨੇ ਆ ਕੇ ਨਿਵਾ ਦਿਤਾ।*

15. ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ।
ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ।

*ਗੁਰੂ ਨੇ ਹਰੀ ਦੇ ਭਾਣੇ ਨੂੰ ਵਡਿਆਈ ਦੇ ਦਿਤੀ, ਜੋ ਧੁਰੋਂ ਕਰਤਾਰ ਦਾ ਲਿਖਿਆ ਹੋਇਆ ਹੈ। ਸੁੰਦਰ ਨੇ ਸੰਤਾਂ ਨੂੰ ਆਖਿਆ ਕਿ ਸਾਰਾ ਜਗਤ ਪੈਰੀਂ ਪਾ ਦਿਤਾ।*

ਜੇਕਰ ਇਹ ਮੰਨ ਲਿਆ ਜਾਵੇ ਕਿ ਇਹ ਸ਼ਬਦ ਗੁਰੂ ਰਾਮਦਾਸ ਦੇ ਗੱਦੀ ਨਸ਼ੀਨ ਹੋਣ ਦੇ ਸਮੇਂ ਨਾਲ ਹੀ ਸੰਬੰਧਤ ਹੈ, ਤਾਂ ਪਹਿਲੇ ਅਤੇ ਦੂਜੇ ਬੰਦ ਦਾ ਉਲਥਾ ਕਰਨ ਵਿਚ ਕੋਈ ਔਖ ਨਹੀਂ।

ੳ. ਤੀਸਰੇ ਬੰਦ ਦੀ ਦੂਸਰੀ ਤੁਕ ਦੀ ਸਮਝ ਨਹੀਂ ਆ ਰਹੀ ਕਿ ਹਰੀ ਨੇ ਕਿਰਪਾ ਕਰਕੇ ਕੌਣ, ਕਿਸਨੂੰ ਮਿਲਾ ਦਿਤਾ?

ਅ. ਅੱਠਵੇਂ ਬੰਦ ਵਿਚ ਪਹਿਨਾਉਣ ਦੀ ਗੱਲ ਹੈ, ਪਰ ਕੀ ਸੇਲੀ ਟੋਪੀ, ਕੱਫਨ,

ਚਾਦਰ ਜਾਂ ਜੁਤੀ ਜੋੜਾ? ਅਤੇ ਕੌਣ ਕਿਸਨੂੰ ਪਹਿਨਾ ਰਿਹਾ ਹੈ, ਕੋਈ ਪਤਾ ਨਹੀਂ ਲਗ ਰਿਹਾ?

ੲ. ਨੌਵਾਂ ਬੰਦ ਵੀ ਸਪਸ਼ਟ ਨਹੀਂ। ਪ੍ਰਤੱਖ ਹੋ ਕੇ ਗੁਰਗੱਦੀ ਪ੍ਰਭੂ ਨੇ ਦਿਤੀ ਜਾਂ ਤੀਸਰੇ ਗੁਰੂ ਨੇ? ਕੀ ਸਿੱਖ, ਭਾਈ, ਪੁੱਤ ਆਦਿ ਰਾਮਦਾਸ ਦੇ ਪੈਰੀਂ ਪਾਏ ਜਾਂ ਰਾਮਦਾਸ ਸਮੇਤ ਸਾਰੇ ਪ੍ਰਭੂ ਦੇ ਪੈਰੀਂ ਪਾਏ?

ਸ. ਦਸਵੇਂ ਅਤੇ ਗਿਆਰਵੇਂ ਬੰਦ ਦੇ ਅਰਥ ਤਾਂ ਭਾਵੇਂ ਸਪਸ਼ਟ ਹਨ ਪਰ ਇਹ ਸਾਨੂੰ ਹੁਣ ਦੀ ਰਹਿਤ ਮਰਿਆਦਾ ਅਨੁਸਾਰ ਸੂਤ ਨਹੀਂ ਬੈਠਦੇ।ਇਸ ਲਈ ਕੁਝ ਸ਼ਬਦਾਂ ਨਾਲ ਛੇੜ ਛਾੜ ਅਤੇ ਖਿਚ ਧੂਹ ਕਰਕੇ ਉਹਨਾਂ ਦੇ ਮਨ ਭਾਉਂਦੇ ਅਰਥ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ, ਜਿਸ ਤੋਂ ਇੰਝ ਲੱਗੇ ਕਿ ਇਹਨਾਂ ਦਾ ਭਾਵ ਅਰਥ ਪੁਰਾਤਨ ਬ੍ਰਾਹਮਣੀ ਰਸਮਾਂ ਵਾਲਾ ਨਹੀਂ, ਸਗੋਂ ਪ੍ਰਚਲਤ ਸਿੱਖੀ ਰਸਮਾਂ ਵਾਲਾ ਹੀ ਹੈ। ਇਸੇ ਲਈ ਕੁਝ ਵਿਦਵਾਨ ਅਰਥਾਕਾਰ 'ਕੇਸੋ ਗੋਪਾਲ' ਦੀ ਤੋੜ ਭੰਨ ਕਰਕੇ ਅਰਥ ਇਸ ਤਰ੍ਹਾਂ ਕੱਢਦੇ ਹਨ।

ਪਹਿਲਾਂ ਕੇਸੋ ਨੂੰ ਕੇਸਵ ਮੰਨ ਲਿਆ। ਫੇਰ ਇਸ ਨੂੰ ਦੋਫਾੜ ਕਰਕੇ ਕੇ+ਸਵ ਕਰ ਲਿਆ। ਹੁਣ ਕੇ=ਬਰਮਾ ਤੇ ਸਵ=ਈਸ। ਅੱਗੋਂ ਈਸ=ਸਿਵ। ਇਸ ਤਰ੍ਹਾਂ ਬਰਮਾ ਅਤੇ ਸ਼ਿਵ ਤਾਂ ਬਣ ਗਏ, ਪਰ ਸਾਨੂੰ ਤਾਂ ਲੋੜ ਹੈ ਪ੍ਰਭੂ ਦੀ ਉਹ ਕਿਥੋਂ ਆਵੇ? ਕੋਈ ਗੱਲ ਨਹੀਂ। ਕੁਝ ਸ਼ਬਦ ਆਪਣੇ ਕੋਲੋਂ ਵੀ ਲਾਏ ਜਾ ਸਕਦੇ ਹਨ। ਇਸ ਲਈ ਬਰਮਾ ਅਤੇ ਸ਼ਿਵ ਉਤੇ ਦਯਾ ਕਰਨ ਵਾਲਾ ਕੌਣ ਹੈ? ਭਾਵ 'ਕਰਤਾਰ'। ਇਸੇ ਤਰ੍ਹਾਂ ਗੋਪਾਲ ਨੂੰ ਗੋ+ਪਾਲ ਕਰਕੇ, ਗੋ=ਪ੍ਰਿਥਵੀ ਤੇ ਪਾਲ=ਪਾਲਕ ਜਾਂ ਪਾਲਣਹਾਰਾ, ਭਾਵ 'ਕਰਤਾਰ' ਕਰ ਲਿਆ। ਜੇ ਹਿੰਦੂ ਇਸ ਦਾ ਅਰਥ ਗਊ ਪਾਲਕ ਮੰਨ ਕੇ 'ਕ੍ਰਿਸ਼ਨ' ਕਰ ਸਕਦੇ ਹਨ ਤਾਂ ਅਸੀਂ ਕਰਤਾਰ ਕਿਉਂ ਨਹੀਂ ਕਰ ਸਕਦੇ?

ਜੇ ਕੇਸੋ ਅਤੇ ਗੋਪਾਲ ਦੇ ਅਰਥ 'ਕਰਤਾਰ' 'ਕਰਤਾਰ' ਕਰਕੇ ਹੀ ਕੰਮ ਸਰ ਜਾਂਦਾ ਤਾਂ ਠੀਕ ਸੀ, ਪਰ ਇਹ ਭੁਲ ਹੀ ਗਏ ਕਿ ਇਸ ਨੂੰ ਤਾਂ ਕਥਾ ਪੜਨ ਲਈ ਸੱਦਣਾ ਹੈ। ਕੀ ਹੁਣ ਪੁਰਾਣ ਕਥਾ ਪੜ੍ਹਨ ਲਈ 'ਕਰਤਾਰਾਂ' ਨੂੰ ਸੱਦਾਂਗੇ ਜਾਂ ਕੇਸੋ ਪੰਡਿਤ ਨੂੰ? ਜੇ ਇਸ ਨੂੰ ਅੱਜ ਕੱਲ ਵਾਲੀ ਪ੍ਰਚਲਤ ਰਸਮ ਹੀ ਸਾਬਤ ਕਰਨਾ ਹੈ, ਜਿਹੜੀ ਕਿ ਸਦੁ ਲਿਖਣ ਵੇਲੇ ਚੱਲੀ ਹੀ ਨਹੀਂ ਸੀ ਤਾਂ ਪੁਰਾਣ ਦੇ ਅਰਥ ਗੁਰੂ ਗ੍ਰੰਥ ਸਾਹਿਬ, ਪੰਡਿਤ ਦੇ ਅਰਥ ਗਿਆਨੀ, ਹਰਿ ਸਰਿ ਦੇ ਅਰਥ ਗੰਗਾਂ ਦੀ ਥਾਂ ਸਤਲੁਜ ਜਾਂ ਬਿਆਸ ਅਤੇ ਹਰਿਦੁਆਰ ਦੀ ਥਾਂ ਹਰੀਕਾ ਪੱਤਣ ਜਾਂ ਕੀਰਤਪੁਰ ਆਦਿ ਕਰਨੇ ਪੈਣਗੇ।

ਹ. ਬਾਰਵੇਂ ਬੰਦ ਦੀ ਪਹਿਲੀ ਸਤਰ ਵਿਚ ਪਤਾ ਨਹੀਂ ਲੱਗ ਰਿਹਾ ਕਿ 'ਸੁਜਾਣ ਪੁਰਖ' ਕੌਣ ਹੈ? ਹਰੀ ਜਾਂ ਗੁਰੂ? ਸਤਿਗੁਰੂ ਬੋਲਿਆ ਤੋਂ ਭਾਵ ਅਮਰ ਦਾਸ ਬੋਲਿਆ ਹੀ ਹੋ ਸਕਦਾ ਹੈ, ਪਰ ਅਰਥ ਕੁਝ ਨਹੀਂ ਨਿਕਲ ਰਿਹਾ।

ਕ. ਤੇਰਵੇਂ ਬੰਦ ਦੇ ਸ਼ਬਦਾਰਥ ਵਿਚ ਸ਼ੰਕਾ ਪੈਦਾ ਹੁੰਦੀ ਹੈ ਕਿ ਰਾਮਦਾਸ ਨੇ ਪੈਰੀਂ ਪਾਏ ਜਾਂ ਰਾਮਦਾਸ ਦੇ ਪੈਰੀਂ ਪਏ? ਉਂਜ ਦੇਖਿਆ ਜਾਵੇ ਤਾਂ ਗੁਰੂ ਦੇ ਹੀ ਪੈਰੀਂ ਪੈਣਾ ਹੁੰਦਾ ਹੈ? ਇਸ ਲਈ ਇਹੋ ਮੰਨ ਲੈਂਦੇ ਹਾਂ। ਪਰ ਭਾਵਾਰਥ ਵਿਚ ਅੜਚਨ ਆਉਂਦੀ ਹੈ। ਜਦੋਂ ਉਥੇ ਸਾਰੇ ਹੀ ਹਾਜ਼ਰ ਸਨ ਤੇ ਸਾਰੇ ਹੀ ਪੈਰੀਂ ਪਏ ਤਾਂ ਮੋਹਰੀ ਦੇ ਸਨਮੁਖ ਹੋਣ ਤੇ ਪੈਰੀਂ ਪੈਣ ਦਾ ਵਿਸ਼ੇਸ਼ ਜਿਕਰ ਕਰਨ ਦਾ ਕੀ ਮਤਲਬ?



ਖ. ਚੌਧਵੇਂ ਅਤੇ ਪੰਧਰਵੇਂ ਬੰਦ ਵਿਚ ਗੁਰੂ ਆਸ਼ੇ ਅਤੇ ਬਾਣੀ ਆਸ਼ੇ ਦੇ ਉਲਟ, ਗੱਲ ਜੋਰ ਜਬਰ ਅਤੇ ਧੱਕਾ ਮੁੱਕੀ ਤਕ ਪਹੁੰਚ ਗਈ। ਕਿਉਂਕਿ ਜੇ ਕੋਈ ਨਹੀਂ ਨਿਵਿਆ ਤਾਂ ਸਤਿਗੁਰੂ ਨੂੰ ਆਪ ਆਕੇ ਨਿਵਾਉਣਾ ਪਿਆ। ਅਤੇ ਅਤਿ ਕਥਨੀ ਦੀ ਵੀ ਹੱਦ ਹੋ ਗਈ ਕਿ ਸਾਰਾ ਜਗਤ ਹੀ ਪੈਰੀਂ ਪਾ ਦਿਤਾ।

ਉਂਜ ਤਾਂ ਬਾਣੀ ਦੇ ਹਰ ਸ਼ਬਦ ਵਿਚ ਸਾਡੇ ਲਈ ਕੋਈ ਨਾ ਕੋਈ ਸੁਨੇਹਾ ਦਿਤਾ ਹੋਇਆ ਹੈ, ਪਰ ਸਦੁ ਵਿਚ ਮਨੁੱਖ ਦੇ ਅੰਤਮ ਸਮੇਂ ਨਾਲ ਸੰਬੰਧਤ ਕੁਝ ਹਦਾਇਤਾਂ ਦਿਤੀਆਂ ਗਈਆਂ ਹਨ, ਇਸ ਲਈ ਇਸ ਨੂੰ ਮਰਗ ਦੇ ਭੋਗ ਸਮੇਂ ਜ਼ਰੂਰ ਪੜਿਆ ਜਾਂਦਾ ਹੈ। ਇਹ ਵੀ ਸੁਣਿਆ ਹੈ ਕਿ ਪਹਿਲਾਂ ਨਹੀਂ ਵੀ ਪੜ੍ਹਿਆ ਜਾਂਦਾ ਸੀ। ਸਦੁ ਵਿੱਚ ਪਿੱਛੋਂ ਨਾ ਰੋਣ, ਪੰਡਤ ਤੋਂ ਪੁਰਾਣ ਕਥਾ ਸੁਣਨ, ਪਿੰਡ, ਪਤਲਿ, ਦੀਵਾ, ਸ਼ਰਾਧ ਕਰਨ ਅਤੇ ਗੰਗਾ ਵਿਚ ਫੁੱਲ ਪਾਉਣ ਦਾ ਹੁਕਮ ਕੀਤਾ ਹੈ। ਜੇ ਅਸੀਂ ਇਸ ਹੁਕਮ ਨੂੰ ਸਿੱਧਾ ਹੀ ਨਾ ਮੰਨੀਏ, ਅਸਲ ਵਿਚ ਮੰਨ ਵੀ ਨਹੀਂ ਰਹੇ, ਤਾਂ ਵੀ ਕੋਈ ਆਫਤ ਨਹੀਂ ਆ ਚੱਲੀ। ਪਰ ਕੇਸੋ ਗੋਪਾਲ ਦੇ ਅਰਥ ਬਦਲ ਕੇ ਪ੍ਰਚਲਤ ਰਸਮਾਂ ਨਾਲ ਜੋੜਕੇ ਨਾ ਮੰਨਣ ਦਾ ਬਹਾਨਾ ਬਣਾਉਣਾ ਕਿਸੇ ਤਰ੍ਹਾਂ ਵੀ ਜਚਦਾ ਨਹੀਂ। ਜਦੋਂ ਕਿ ਇਸ ਨੂੰ ਨਾ ਮੰਨਣ ਲਈ ਅਨੇਕਾਂ ਢੁਕਵੇਂ ਕਾਰਨ ਸਾਡੇ ਕੋਲ ਮੌਜੂਦ ਹਨ ਪਰ ਇਹਨਾਂ ਤੇ ਕੋਈ ਵਿਚਾਰ ਨਹੀਂ ਕੀਤਾ ਜਾ ਰਿਹਾ। ਆਓ ਇਸ ਤੇ ਇਕ ਕਾਂ ਝਾਤ ਮਾਰਕੇ ਦੇਖੀਏ।

1. ਨਾ ਤਾਂ 'ਸਦੁ' ਤੀਸਰੇ ਜਾਂ ਚੌਥੇ ਗੁਰੂ ਨੇ ਤੇ ਨਾ ਹੀ ਮੋਹਨ ਜਾਂ ਮੋਹਰੀ ਆਦਿ ਕਿਸੇ ਹੋਰ ਅੱਖੀਂ ਦੇਖਣ ਵਾਲੇ ਨੇ ਲਿਖੀ ਹੈ, ਸਗੋਂ ਇਸ ਦਾ ਰਚਨਾ ਕਾਲ ਪੰਜਵੇਂ ਗੁਰੂ ਦੇ ਅੰਤਮ ਸਮੇਂ ਜਾਂ ਉਸ ਤੋਂ ਵੀ ਬਾਅਦ ਦਾ ਬਣਦਾ ਹੈ। ਫੇਰ ਇਸ ਨੂੰ ਬੀੜ ਵਿਚ ਸ਼ਾਮਲ ਕਰਨ ਦੀ ਕੀ ਮਜ਼ਬੂਰੀ ਸੀ?
2. ਸਾਰੀ ਬਾਣੀ ਵਿਚ ਰਾਗਮਾਲਾ ਅਤੇ ਸਦੁ ਹੀ ਅਜਿਹੀਆਂ ਰਚਨਾਵਾਂ ਹਨ ਜੋ ਗੁਰਬਾਣੀ ਨਾਲੋਂ ਵੱਖਰੀ ਕਿਸਮ ਦੀਆਂ ਹਨ ਜਾਂ ਜਾਪਦੀਆਂ ਹਨ।
3. ਸਦੁ ਦੀ ਵਿਧਾ ਅਤੇ ਵਿਸ਼ਾ ਵਸਤੂ ਵੀ ਗੁਰਬਾਣੀ ਨਾਲੋਂ ਵੱਖਰੀ ਕਿਸਮ ਦੀ ਹੈ।
4. ਇਹ ਰਚਨਾ ਬਾਣੀ ਆਸ਼ੇ ਅਤੇ ਗੁਰੂ ਆਸ਼ੇ ਅਨੁਸਾਰ ਵੀ ਨਹੀਂ।
5. ਸਦ ਵਿਚ ਜੋ ਸੁਨੇਹਾ ਦਿਤਾ ਗਿਆ ਹੈ, ਇਸ ਨੂੰ ਦੇਣ ਦੀ ਲੋੜ ਜਾਂ ਗੱਲ ਵੀ ਸਮਝ ਵਿਚ ਨਹੀਂ ਆਉਂਦੀ। ਕਿਉਂਕਿ ਉਦੋਂ ਇਹੋ ਰਸਮਾਂ ਤਾਂ ਪ੍ਰਚਲਤ ਸਨ ਤਾਂ ਇਸ ਵਿਚ ਕਹਿਣ ਲਈ ਨਵਾਂ ਕੀ ਸੀ?
6. ਹੁਣ ਜਦੋਂ ਕਿ ਉਹਨਾਂ ਨੂੰ ਛੱਡਕੇ ਨਵੀਆਂ ਰਮਸਾਂ ਅਪਨਾ ਲਈਆਂ ਹਨ ਤਾਂ ਇਹਨਾਂ ਦਾ ਪਾਠ ਕਰੀਂ ਜਾਣ ਵਿਚ ਕੀ ਤੁਕ ਹੈ?
7. ਇਸ ਦੇ ਸ਼ਬਦਾਰਥ ਅਤੇ ਭਾਵਾਅਰਥ ਵੀ ਅਸਪਸ਼ਟ ਅਤੇ ਗੁੰਝਲਦਾਰ ਹਨ ਜਿਸ ਨੂੰ ਬਾਰ ਬਾਰ ਪੜਕੇ ਵੀ ਕੋਈ ਲਾਹਾ ਲੈਣਾ ਅਸੰਭਵ ਹੈ।
8. ਸਾਰੀ ਬਾਣੀ ਵਿਚ 'ਸਤਿਗੁਰੂ' ਸ਼ਬਦ ਪ੍ਰਭੂ ਵਾਸਤੇ ਹੀ ਲਿਖਿਆ ਮਿਲਦਾ ਹੈ। ਪਰ ਸੁੰਦਰ ਜੀ ਨੇ ਇਸਨੂੰ ਤੀਸਰੇ ਗੁਰੂ ਵਾਸਤੇ ਵੀ ਵਰਤਿਆ ਹੈ। ਜਿਸ ਨਾਲ ਅਰਥ ਸੰਚਾਰ ਵਿਚ ਔਕੜ ਅਤੇ ਭਰਮ ਪੈਦਾ ਹੁੰਦਾ ਹੈ।
9. ਸਦੁ ਦੇ ਸਿਰਫ 12 ਬੰਦਾਂ ਵਿਚ 'ਗੁਰੂ ਜਾਂ ਸਤਿਗੁਰੂ' ਸ਼ਬਦ ਇਕੀ ਵਾਰ ਅਤੇ 11 ਬੰਦਾਂ ਵਿਚ ਹੀ 'ਹਰੀ ਜਾਂ ਪ੍ਰਭੂ' ਸ਼ਬਦ ਅਠਾਈ ਵਾਰ ਵਰਤਿਆ ਹੈ, ਜੋ ਕੋਈ

ਅਲੰਕਾਰਕ ਖੂਬੀ ਨਹੀਂ, ਸਗੋਂ ਉਲਝਣ ਪੈਦਾ ਕਰਨ ਵਾਲੀ ਸਮੱਸਿਆ ਹੈ।

10. ਸ਼ਬਦ ਦੇ ਅਰੰਭ ਵਿੱਚ ਸਿਰਲੇਖ 'ਰਾਮਕਲੀ ਸਦੁ' ਹੀ ਲਿਖਿਆ ਹੈ, ਮਹਲਾ ਜਾਂ ਕਿਸੇ ਹੋਰ ਦਾ ਨਾਉਂ ਨਹੀਂ। ਸਿਰਫ ਅੰਤ ਵਿੱਚ 'ਨਾਨਕ' ਦੀ ਥਾਂ 'ਸੁੰਦਰ' ਆਇਆ ਹੈ।
11. ਸੁੰਦਰ ਜੀ ਦੀ ਇਸ ਰਚਨਾ ਦੇ ਪੱਧਰ ਤੋਂ ਲਗਦਾ ਹੈ ਜਿਵੇਂ ਇਹ ਉਸ ਦੀ ਪਹਿਲੀ ਅਤੇ ਇਕੋ ਇਕ ਰਚਨਾ ਹੋਵੇ ਅਤੇ ਇਸ ਨੂੰ ਕਿਸੇ ਖਾਸ ਕਾਰਨਵਸ਼ ਬਾਣੀ ਵਿਚ ਸ਼ਾਮਲ ਕਰਨਾ ਪਿਆ ਹੋਵੇ।

ਜਦੋਂ ਇਸ ਵਿਚ ਦੱਸੀ ਮਰਿਆਦਾ ਤੇ ਅਸੀਂ ਅਮਲ ਹੀ ਨਹੀਂ ਕਰਦੇ ਜਾਂ ਕਰ ਸਕਦੇ, ਤਾਂ ਇਸ ਨੂੰ ਮਰਗ ਦੇ ਭੋਗ ਸਮੇਂ ਪੜਨ ਦੀ ਕੀ ਮਜ਼ਬੂਰੀ ਹੈ? ਜੇਕਰ ਇਸ ਨੂੰ ਬਾਣੀ ਵਿਚੋਂ ਖਾਰਜ ਨਹੀਂ ਕਰ ਸਕਦੇ ਤਾਂ ਇਸ ਨੂੰ ਪੜ੍ਹਨਾ ਤਾਂ ਬੰਦ ਕੀਤਾ ਜਾ ਸਕਦਾ ਹੈ। ਜੇ ਇਸ ਦੇ ਬਦਲ ਵਜੋਂ ਕੁਝ ਪੜਨਾ ਹੀ ਹੋਵੇ ਤਾਂ ਕੋਈ ਹੋਰ ਸ਼ਬਦ ਨਿਰਧਾਰਤ ਕਰ ਦਿਤੇ ਜਾਣ। ਜਾਂ ਪੰਜ ਪੌੜੀਆਂ ਦੀ ਥਾਂ ਸਾਰਾ ਅਨੰਦ ਸਾਹਿਬ ਪੜ ਲਿਆ ਜਾਵੇ ਜੋ ਸਮੇਂ ਅਤੇ ਮਾਹੌਲ ਅਨੁਸਾਰ ਸਦੁ ਨਾਲੋਂ ਕਿਤੇ ਜ਼ਿਆਦਾ ਢੁਕਵਾਂ ਹੈ।



# ਅਰਦਾਸ ਕਿਉਂ ਬੇਰਾਸ?

ਉਂਜ ਤਾਂ ਧਰਮ ਦੀ ਹਰ ਇਕ ਕਿਰਿਆ ਜਾਂ ਰਹੁ ਰੀਤ ਨਾਲ ਕੀਤਾ ਹਰ ਕੰਮ, ਆਪਣੇ ਆਪ ਵਿਚ ਅਰਦਾਸ ਹੀ ਹੁੰਦਾ ਹੈ, ਅਤੇ ਇਹ ਸਭ ਕੁਝ ਆਪੋ ਆਪਣੇ ਇਸ਼ਟ ਜਾਂ ਪ੍ਰਭੂ ਨੂੰ ਖੁਸ਼ ਕਰਨ ਲਈ ਹੀ ਕੀਤਾ ਜਾਂਦਾ ਹੈ, ਜਿਸ ਦੇ ਬਦਲੇ ਆਪਣੇ ਲਈ ਕੋਈ ਖੁਸ਼ੀ ਪ੍ਰਾਪਤ ਕਰਨ ਦੀ ਭਾਵਨਾ ਛੁਪੀ ਹੁੰਦੀ ਹੈ। ਪਰ ਇਹ ਸਭ ਕੁੱਝ ਗੁੱਝੇ ਰੂਪ ਵਿਚ ਤੇ ਇਸ਼ਾਰਿਆਂ ਵਿਚ ਹੁੰਦਾ ਹੈ। ਜਦੋਂ ਏਦਾਂ ਕੰਮ ਨਹੀਂ ਬਣਦਾ ਜਾਣੀ 'ਊਪਰ ਵਾਲਾ ਜਾਣ ਕੇ ਵੀ ਅਣਜਾਣ' ਬਣ ਜਾਂਦਾ ਹੈ ਤਾਂ ਫੇਰ ਆਪਣੀ ਮੰਗ ਅਰਦਾਸ ਰਾਹੀਂ ਸਿਧੇ ਤੌਰ ਤੇ ਹੀ ਉਠਾਈ ਜਾਂਦੀ ਹੈ।

ਇਹ ਮੰਗ ਹੋਰ ਤਾਂ ਕਿਤੇ ਪੂਰੀ ਹੋਵੇ ਜਾਂ ਨਾ ਪਰ ਫ਼ਿਲਮੀ ਸਟਾਈਲ 'ਚ ਹਮੇਸ਼ਾ ਹੀ ਪੂਰੀ ਹੁੰਦੀ ਹੈ। ਜਦੋਂ ਹੀਰੋ ਦੀ ਜਾਨ ਕੁੜਿੱਕੀ ਵਿਚ ਫਸੀ ਹੁੰਦੀ ਹੈ, ਤੇ ਹੀਰੋਇਨ ਨੱਠਕੇ ਆਪਣੇ ਧਰਮ ਅਸਥਾਨ ਜਾਂ ਅੰਦਰਲੇ ਕਮਰੇ ਵਿਚ ਜਾ ਕੇ, ਗਿੜ ਗਿੜਾਕੇ ਸੰਕਟ ਕਾਲੀਨ ਅਰਦਾਸ ਕਰ ਦਿੰਦੀ ਹੈ। ਉਂਜ ਤਾਂ ਅਰਦਾਸ ਕਰਨ ਲਈ ਸਮਾਂ, ਸਥਾਨ ਅਤੇ ਬੰਦੇ ਵੀ ਨਿਰਧਾਰਤ ਕੀਤੇ ਹੁੰਦੇ ਹਨ, ਪਰ ਅੱਗ ਲੱਗੀ ਤੋਂ ਮਸ਼ਕਾਂ ਦਾ ਭਾਅ ਨਹੀਂ ਪੁਛਿਆ ਜਾਂਦਾ। ਜਾਣੀ ਇਹ ਕੰਮ ਆਪ ਹੀ ਕਰ ਲਈਦਾ ਹੈ।

ਅਰਦਾਸ ਸੰਬੰਧੀ ਮਹਾਤਮਾਂ ਗਾਂਧੀ ਨੇ ਲਿਖਿਆ ਹੈ, "ਮਨੁੱਖ ਲਈ ਪ੍ਰਾਰਥਨਾ ਓਨੀ ਹੀ ਜ਼ਰੂਰੀ ਹੈ ਜਿਨੀ ਕਿ ਉਸ ਲਈ ਰੋਟੀ। ਸੱਚੀ ਪ੍ਰਾਰਥਨਾਂ ਦੀ ਘਾਟ ਕਾਰਨ ਹੀ ਅੱਜ ਕਲ ਸਾਡਾ ਵਾਤਾਵਰਣ, ਪਰਸਪਰ ਵਿਵਾਦਾਂ ਅਤੇ ਝਗੜਿਆਂ ਨਾਲ ਭਰ ਚੁੱਕਿਆ ਹੈ।"

ਇਸ ਦੇ ਉਲਟ ਸ. ਖੁਸ਼ਵੰਤ ਸਿੰਘ, ਗਾਂਧੀ ਜੀ ਦੀ ਇਸ ਧਾਰਨਾ ਨੂੰ ਗਲਤ ਦਸਦੇ ਹੋਏ ਲਿਖਦੇ ਹਨ, "ਮੈਂ ਪੰਜਾਹ ਸਾਲ ਤੋਂ ਕਦੇ ਪ੍ਰਾਰਥਨਾ ਜਾਂ ਅਰਦਾਸ ਨਹੀਂ ਕੀਤੀ ਪਰ ਮੈਂ ਆਪਣਾ ਜੀਵਨ ਬੜੇ ਸੁਖਾਵੇਂ ਮਾਹੌਲ ਵਿਚ ਗੁਜਾਰ ਰਿਹਾ ਹਾਂ। ਜੇ ਗਾਂਧੀ ਜੀ ਕੋਈ ਅੱਸੀ ਸਾਲ ਜੀਵੇ, ਤਾਂ ਮੈਂ ਨੱਬਿਆਂ ਦਾ ਹੋ ਗਿਆ ਹਾਂ। ਮੈਂ ਆਤਮਾ ਵਿਚ ਵਿਸ਼ਵਾਸ ਨਹੀਂ ਰੱਖਦਾ, ਕਿਉਂਕਿ ਮੈਂ ਇਸ ਵਾਰੇ ਕੁਝ ਵੀ ਨਹੀਂ ਜਾਣਦਾ। ਹਰ ਥਾਂ ਵਿਵਾਦ ਅਤੇ ਝਗੜੇ ਪਹਿਲਾਂ ਨਾਲੋਂ ਵੱਧ ਮੌਜੂਦ ਹਨ। ਅੱਜ ਪੂਜਾ ਸਥਾਨਾਂ ਤੇ ਕਈ ਗੁਣਾ ਵੱਧ ਲੋਕ ਜਾਂਦੇ ਹਨ ਤੇ ਧਾਰਮਿਕ ਯਾਤਰਾਵਾਂ ਵੀ ਪਹਿਲਾਂ ਨਾਲੋਂ ਵੱਧ ਕਰਦੇ ਹਨ, ਪਰ ਇਹ ਸਾਡੇ ਸਮਾਜ ਦੇ ਸਭ ਤੋਂ ਝਗੜਾਲੂ ਹਿਸੇ ਹਨ।"

ਅੱਗੇ ਲਿਖਦੇ ਹਨ, 'ਸਭ ਤੋਂ ਵੱਧ ਪ੍ਰਚਲਤ ਪ੍ਰਾਰਥਨਾ ਵਿਚ ਬੱਚੇ ਆਪਣੇ ਇਸ਼ਟ ਦੇਵ ਨੂੰ ਇਹ ਬੇਨਤੀ ਕਰਦੇ ਹਨ ਕਿ ਉਹ ਪ੍ਰੀਖਿਆਵਾਂ ਵਿਚ ਪਾਸ ਹੋਣ ਲਈ ਸਹਾਈ ਹੋਵੇ। ਗੱਭਰੂ ਨੌਕਰੀਆਂ ਹਾਸਲ ਕਰਨ ਲਈ, ਮੁਲਜਿਮ ਅਦਾਲਤਾਂ ਵਿਚੋਂ ਮੁਕੱਦਮੇਂ ਜਿਤਣ ਲਈ, ਨੇਤਾ ਚੋਣਾਂ ਜਿਤਣ ਲਈ ਤੇ ਬੀਮਾਰ ਤੰਦਰੁਸਤ ਹੋਣ ਜਾਂ ਮੌਤ ਤੋਂ ਬਚਣ ਲਈ ਅਰਦਾਸ ਕਰਦੇ ਹਨ। ਮੈਨੂੰ ਇਹ ਪੱਕਾ ਯਕੀਨ ਹੈ ਕਿ ਜੇ ਦੁੱਖ ਦਰਦ ਨਾ ਹੁੰਦੇ ਤੇ ਮੌਤ ਦਾ ਡਰ ਨਾ ਹੁੰਦਾ, ਤਾਂ ਨਾ ਧਰਮ ਦੀ ਲੋੜ ਹੋਣੀ ਸੀ ਨਾ ਅਰਦਾਸ ਦੀ।"

ਖੁਸ਼ਵੰਤ ਸਿੰਘ ਦੀ ਇਹ ਗੱਲ ਵੀ ਸਹੀ ਹੈ ਕਿ ਪ੍ਰਾਰਥਨਾ ਚੰਗਿਆਈ ਅਤੇ ਬੁਰਾਈ, ਦੋਵਾਂ ਲਈ ਕੀਤੀ ਜਾਂਦੀ ਹੈ। ਸਾਰੇ ਡਾਕੂ, ਲੁਟੇਰੇ ਅਤੇ ਕਾਤਲਾਂ ਬਾਰੇ ਕਿਹਾ

ਜਾਂਦਾ ਹੈ ਕਿ ਉਹ ਆਪਣੇ ਘਿਨਾਉਣੇ ਕਾਰੇ ਕਰਨ ਲਈ ਜਾਣ ਤੋਂ ਪਹਿਲਾਂ ਅਰਦਾਸ ਕਰਦੇ ਹਨ। ਫੂਲਨ ਦੇਵੀ ਨੇ ਬਹਿਮਈ ਪਿੰਡ ਵਿਚ ਬੱਤੀ ਜਾਨਾਂ ਲੈਣ ਤੋਂ ਪਹਿਲਾਂ ਆਪਣੀ ਇਸ਼ਟ ਦੇਵੀ ਦਾ ਅਸ਼ੀਰਵਾਦ ਲੈਣ ਲਈ 'ਜੈ ਦੁਰਗੇ ਮਾਤਾ' ਦਾ ਜੈਕਾਰਾ ਵੀ ਲਾਇਆ ਸੀ ਤੇ ਜਿਊਣਾ ਮੌੜ ਛਤਰ ਚੜ੍ਹਾਉਂਦਾ ਹੁੰਦਾ ਸੀ।

ਦੂਜੇ ਧਰਮਾਂ ਨਾਲੋਂ ਸਿੱਖ ਮੱਤ ਵਿਚ ਅਰਦਾਸ ਨੂੰ ਕੁਝ ਵਧੇਰੇ ਹੀ ਮਹੱਤਤਾ ਪ੍ਰਾਪਤ ਹੈ। ਪਹਿਲਾਂ ਇਸ ਦੇ ਸ਼ਬਦਾਂ ਨੂੰ ਮਰਜੀ ਨਾਲ ਵੱਧ ਘੱਟ ਕਰ ਲਿਆ ਜਾਂਦਾ ਸੀ। ਪਰ 1931 ਤੋਂ 45 ਤਕ, 14 ਸਾਲਾਂ ਦੇ ਲੰਬੇ ਸਮੇਂ ਵਿਚ, ਸਿੱਖ ਵਿਦਵਾਨਾਂ ਨੇ ਇਸ ਦੇ ਖਰੜਿਆਂ ਤੇ ਬਾਰ ਬਾਰ ਵਿਚਾਰ ਕਰਕੇ ਇਸ ਨੂੰ ਅੰਤਮ ਰੂਪ ਦੇ ਦਿੱਤਾ। ਅਰਦਾਸ ਦੇ ਨਾਲ ਹੀ ਰਹਿਤ ਮਰਿਆਦਾ ਦੀਆਂ ਸਾਰੀਆਂ ਗੱਲਾਂ ਵੀ ਤਹਿ ਕਰਕੇ ਇਕ ਕਿਤਾਬਚਾ ਛਾਪਿਆ ਗਿਆ ਜੋ ਹੁਣ ਤਕ ਕੋਈ ਪੱਚੀ ਵਾਰ ਛਪ ਚੁੱਕਾ ਹੈ ਤੇ ਇਸ ਦੀਆਂ ਕੋਈ ਅੱਠ ਲੱਖ ਕਾਪੀਆਂ ਸਿਖ ਸੰਗਤ ਦੇ ਹੱਥਾਂ ਵਿਚ ਪਹੁੰਚ ਚੁੱਕੀਆਂ ਹਨ। ਤਾਂ ਕੀ ਹੁਣ ਯਕੀਨੀ ਹੋ ਗਿਆ ਕਿ ਅਰਦਾਸ ਵਿਚ ਕੋਈ ਵਾਧਾ ਘਾਟਾ ਨਹੀਂ ਹੁੰਦਾ ਤੇ ਰਹੁ ਰੀਤਾਂ ਸਹੀ ਢੰਗ ਨਾਲ ਹੋ ਰਹੀਆਂ ਹਨ? ਨਹੀਂ, ਅਜੇ ਤਕ ਤਾਂ ਨਹੀਂ ਅਤੇ ਨਾ ਹੀ ਏਦਾਂ ਹੋਣ ਦੀ ਆਸ ਹੈ।

ਉਂਜ ਸਿਖ ਮੱਤ ਵਿਚ ਅਰਦਾਸ ਤਾਂ ਇਕੋ ਕਿਸਮ ਦੀ ਹੈ, ਜਿਸ ਦਾ ਅੱਖਰ ਅੱਖਰ ਲਿਖਤੀ ਰੂਪ ਵਿਚ ਦਿਤਾ ਹੋਇਆ ਹੈ, ਪਰ ਅਸਲ ਵਿਚ ਤਿੰਨ ਪ੍ਰਕਾਰ ਦੀ ਅਰਦਾਸ ਪ੍ਰਚਲਤ ਹੈ। ਇਕ ਛੋਟੀ, ਇਕ ਵਿਚਕਾਰਲੀ ਜਾਂ ਪ੍ਰਮਾਣਤ ਅਤੇ ਇਕ ਵੱਡੀ ਜਾਂ ਖੁਲ੍ਹੀ ਜਾਣੀ ਅਨਲਿਮਟਡ। ਛੋਟੀ ਅਰਦਾਸ ਉਸ ਵਕਤ ਕੰਮ ਆਉਂਦੀ ਹੈ, ਜਦੋਂ ਗੁਰੂ ਗ੍ਰੰਥ ਸਾਹਿਬ ਦੀ ਅਸਵਾਰੀ ਇਕ ਥਾਂ ਤੋਂ ਦੂਜੀ ਥਾਂ ਲੈ ਕੇ ਜਾਣੀ ਹੋਵੇ, ਜਾਂ ਅਨੰਦ ਕਾਰਜ ਵੇਲੇ। ਇਹ ਆਮ ਤੌਰ ਤੇ ਗੁਪਤ ਹੁੰਦੀ ਹੈ। ਇਸਦਾ ਫਾਇਦਾ ਇਹ ਹੁੰਦਾ ਹੈ ਕਿ ਸਮੇਂ ਦੀ ਬੱਚਤ ਹੁੰਦੀ ਹੈ, ਇਸ ਲਈ ਛੋਟੀ ਹੋਣ ਤੇ ਕੋਈ ਇਤਰਾਜ ਵੀ ਨਹੀਂ ਕਰਦਾ। ਦੂਸਰੀ ਗੱਲ ਇਹ ਕਿ ਛੋਟੀ ਜਾਂ ਵੱਡੀ ਕਰਨ ਨਾਲ ਕੋਈ ਫਰਕ ਪੈਂਦਾ ਹੋਵੇ ਤਾਂ ਕੋਈ ਅੱਡ ਕਿਸਮ ਦੀ ਕਰੇ ਹੀ ਕਿਉਂ? ਜਾਣੀ ਉਹੀ ਸਫਾਈ ਥੋੜੀ ਕੀਮਤ ਨਾਲ ਮਿਲੇ ਤਾਂ ਕੋਈ ਜ਼ਿਆਦਾ ਕੀਮਤ ਵਾਲੀ ਟਿਕੀਆ ਕਿਉਂ ਖਰੀਦੇ?

ਵਿਚਕਾਰਲੀ ਜਾਂ ਪ੍ਰਮਾਣਤ ਅਰਦਾਸ 90% ਅਰਦਾਸੀਏ ਨਹੀਂ ਕਰਦੇ। ਸਿਰਫ 10% ਹੀ ਕਰਦੇ ਹਨ। ਸ਼ਾਇਦ ਪਤਾ ਹੀ ਏਨਿਆਂ ਕੁ ਨੂੰ ਹੈ, ਕਿ ਕੋਈ ਨਿਰਧਾਰਤ ਅਰਦਾਸ ਵੀ ਹੈ। ਪਤਾ ਵੀ ਤਾਂਅ ਹੋਵੇ ਜੇ ਅੰਮ੍ਰਿਤ ਛਕਾਉਣ ਤੋਂ ਇਕ ਦੋ ਮਹੀਨੇ ਪਹਿਲਾਂ, 'ਸਿਖ ਰਹਿਤ ਮਰਿਆਦਾ' ਦਾ ਕਿਤਾਬਚਾ ਹੱਥ ਵਿਚ ਦੇ ਕੇ ਇਸ ਨੂੰ ਚੰਗੀ ਤਰ੍ਹਾਂ ਪੜਨ ਤੇ ਸਮਝਣ ਲਈ ਆਖਿਆ ਜਾਵੇ। ਜਦੋਂ ਇਸ ਵਿਚੋਂ ਪੁਛੇ ਗਏ ਪ੍ਰਸ਼ਨਾਂ ਦਾ ਤਸੱਲੀਬਖਸ਼ ਉਤਰ ਮਿਲੇ, ਉਦੋਂ ਹੀ ਅੰਮ੍ਰਿਤ ਛਕਾਇਆ ਜਾਵੇ। ਪਰ ਅਸੀਂ ਤਾਂ ਵੱਧ ਤੋਂ ਵੱਧ ਪ੍ਰਾਣੀਆਂ ਨੂੰ ਅੰਮਿਤ ਛਕਾਉਣ ਦੀ ਹੋੜ ਵਿਚ ਅੱਠ ਦਸ ਸਾਲ ਦੇ ਬੱਚਿਆਂ ਨੂੰ ਵੀ ਛਕਾ ਕੇ, ਇਹ ਸਮਝ ਲੈਂਦੇ ਹਾਂ ਕਿ ਅਸੀਂ ਇਹਨਾਂ ਦਾ ਹਲਤ ਪਲਤ ਸੰਵਾਰ ਦਿਤਾ।

ਤੀਜੀ ਕਿਸਮ ਦੀ ਅਰਦਾਸ ਜਰਾ ਖੁਲੇ ਹੱਥ ਨਾਲ ਕੀਤੀ ਜਾਂਦੀ ਹੈ। ਖਾਸ ਕਰਕੇ ਅਖੰਡ ਪਾਠ ਤੋਂ ਬਾਅਦ ਜਦੋਂ ਘਰ ਵਾਲਿਆਂ ਵਲੋਂ ਖਰਚ ਵੀ ਖੁੱਲੇ ਹੱਥ ਨਾਲ ਕੀਤਾ ਗਿਆ ਹੋਵੇ ਅਤੇ ਜੰਮਣ ਜਾਂ ਮਰਨ ਵਾਲਾ ਜਾਂ ਉਸਦਾ ਕੋਈ ਵਾਰਸ ਖਰੀ ਸਾਮੀ ਹੋਵੇ। ਕੁਦਰਤੀ ਹੈ ਕਿ ਉਸ ਵੇਲੇ ਸੰਗਤ ਦੀ ਹਾਜ਼ਰੀ ਵੀ ਭਰਵੀਂ ਹੁੰਦੀ ਹੈ



ਤੇ ਇਸ ਲਈ ਚੜ੍ਹਾਵਾ ਵੀ ਖੁੱਲਾ ਹੁੰਦਾ ਹੈ। ਅਜਿਹੇ ਸੁਭਾਗੇ ਸਮੇਂ ਤੇ ਗੁਣਗਾਨ ਕਰਨ ਵਾਲੇ ਅਤੇ ਕਰਵਾਉਣ ਵਾਲੇ ਨੂੰ ਵੀ ਚੰਗਾ ਚੰਗਾ ਲਗਦਾ ਹੈ। ਇਸ ਲਈ ਦੋ ਚਾਰ ਮਿੰਟ ਵੱਧ ਮਰਾਸਪੁਣਾ ਕਰਨ ਨਾਲ ਦੋਵੇਂ ਖੁਸ਼ ਹੋ ਜਾਂਦੇ ਹਨ।

ਅਜਿਹੇ ਸਮੇਂ ਚਾਹੇ ਧਰਮ ਦੇ ਠੇਕੇਦਾਰ ਵੀ ਅਰਦਾਸ ਵਿਚ ਖੜੇ ਹੋਣ ਪਰ ਤਾਂ ਵੀ ਉਹਨਾਂ ਦਾ ਮੂੰਹ ਨਹੀਂ ਖੁੱਲਦਾ। ਹਾਂ, ਪਿਛੋਂ ਸ਼ਰਧਾ ਦੇ ਫੁੱਲ ਭੇਂਟ ਕਰਨ ਲੱਗਿਆਂ ਜਾਂ ਅਸ਼ੀਰਵਾਦ ਦੇਣ ਲੱਗਿਆਂ ਘੰਟਾ ਮੂੰਹ ਬੰਦ ਨਹੀਂ ਹੁੰਦਾ। ਇਹੋ ਅਖੰਡ ਪਾਠ ਜਦ ਕੋਈ ਸਾਧ ਮੰਡਲੀ ਕਰਦੀ ਹੈ ਤਾਂ ਦੀਵੇ, ਆਰਤੀ, ਟੱਲ, ਸੰਖ, ਆਦਿ ਪੂਰਨ ਲਈ ਤੇ ਸਾਰੇ ਰਿਸ਼ੀਆਂ ਮੁਨੀਆਂ ਤੇ ਦੇਵੀ ਦੇਵਤਿਆਂ ਦੀ ਜੈ ਜੈ ਕਾਰ ਕਰਨ ਲਈ, ਕੁਝ ਕੁ ਵਧ ਸਮਾਂ ਵੀ ਲਗ ਜਾਂਦਾ ਹੈ। ਫੇਰ ਵੀ ਕੋਸ਼ਿਸ਼ ਇਹ ਹੁੰਦੀ ਹੈ ਕਿ ਅੱਧੇ ਘੰਟੇ ਤੋਂ ਇਕ ਅੱਧਾ ਮਿੰਟ, ਘੱਟ ਹੀ ਲੱਗੇ। ਹਾਂ ਜੇ ਕੋਈ ਦੋ ਚਾਰ ਬੁੱਢੇ ਠੇਰੇ, ਜਾਂ ਬਿਮਾਰ ਠਮਾਰ ਏਨਾ ਚਿਰ ਵੀ ਖੜੇ ਨਾ ਰਹਿ ਸਕਣ ਤਾਂ ਡਿੱਗ ਜਾਂ ਬੈਠ ਵੀ ਸਕਦੇ ਹਨ। ਤੇ ਨਾਲੇ ਇਹ ਵੀ ਫਾਇਦਾ ਹੈ ਕਿ ਤੁਸੀਂ ਪਿੱਛੇ ਖੜ੍ਹੇ ਜੋ ਮਰਜੀ ਕਿੰਤੂ ਪ੍ਰੰਤੂ ਕਰੀ ਜਾਓ, ਕਿਸੇ ਨੂੰ ਰੌਲੇ ਰੱਪੇ ਵਿਚ ਕੁੱਝ ਨਹੀਂ ਸੁਣਦਾ।

ਅਰਦਾਸ ਕਿੰਨੀ ਕੁ ਉੱਚੀ ਆਵਾਜ ਵਿੱਚ ਕੀਤੀ ਜਾਵੇ, ਇਸ ਵਾਰੇ 1950 ਤੋਂ ਪਹਿਲਾਂ ਕੋਈ ਖਾਸ ਤਹਿ ਨਹੀਂ ਹੋਇਆ ਹੋਣਾ। ਪਰ ਸਪੀਕਰ ਆਉਣ ਤੇ ਸਭ ਲਈ ਆਸਾਨ ਹੋ ਗਿਆ। ਪਿਛਲੀ ਸਦੀ ਦੇ ਨੌਂਵੇਂ ਦਹਾਕੇ ਵਿਚ ਕਿਸੇ ਨੂੰ ਖਿਆਲ ਆਇਆ ਕਿ ਜਦੋਂ ਸਪੀਕਰ ਵਿਚ ਅਰਦਾਸ ਹੁੰਦੀ ਹੈ ਤਾਂ ਸਾਰੇ ਸੁਣਨ ਵਾਲਿਆ ਨੂੰ ਖੜੇ ਹੋਣਾ ਚਾਹੀਦਾ ਹੈ। ਪਰ ਕੰਮਾਂ ਕਾਰਾਂ ਵਿਚ ਲੱਗੇ ਬੰਦਿਆਂ ਲਈ ਇੰਜ ਕਰਨਾ ਔਖਾ ਸੀ। ਸੋ ਹੁਕਮ ਹੋਇਆ ਕਿ ਅਰਦਾਸ ਕਰਨ ਵੇਲੇ ਸਪੀਕਰ ਬੰਦ ਕਰ ਦਿਤਾ ਜਾਵੇ, ਜਾਣੀ ਤੀਹ ਪੈਂਤੀ ਸਾਲ ਪਿਛੇ ਮੁੜਿਆ ਜਾਵੇ। ਪਰ ਕਿਸੇ ਨੇ ਕਿੰਤੂ ਨਹੀਂ ਕੀਤਾ ਕਿ ਹੁਣ ਤਕ ਜੋ ਗਲਤ ਹੁੰਦਾ ਰਿਹਾ, ਉਸ ਦਾ ਦੋਸ਼ ਕਿਸ ਦੇ ਸਿਰ ਧਰਿਆ ਜਾਵੇ? ਜਾਂ ਬਿਲਕੁਲ ਬੰਦ ਕਰਨ ਨਾਲੋਂ ਅਵਾਜ਼ ਘੱਟ ਕਰ ਕੇ ਕਿਉਂ ਨਹੀਂ ਸਰ ਸਕਦਾ? ਜਾਂ ਰੇਡੀਓ ਜਾਂ ਟੀ. ਵੀ. ਤੋਂ ਜਦੋਂ ਪ੍ਰਸਾਰਨ ਹੁੰਦਾ ਹੈ ਤਾਂ ਓਦੋਂ ਕਿਹੜਾ ਸਾਰੇ ਸਿਰ ਢਕ ਕੇ, ਜੁੱਤੀ ਲਾਹ ਕੇ ਖੜੇ ਹੋ ਜਾਂਦੇ ਹਨ?

ਪਰ ਨਹੀਂ ਅਸਲ ਗੱਲ ਹੋਰ ਸੀ। ਅੱਤਵਾਦ ਦਾ ਦੌਰ ਸੀ। ਬਾਹਰ ਫਿਰਦੇ ਹਥਿਆਰ ਬੰਦ ਯੋਧੇ (ਮੁੰਡੇ ਖੁੰਡੇ) ਜਦੋਂ ਕਿਤੇ ਵੀ ਅਰਦਾਸ ਸੁਣਦੇ ਤਾਂ ਉਹਨਾਂ ਨੂੰ ਖੜੇ ਹੋਣਾ ਪੈਂਦਾ ਸੀ। ਕਿਉਂਕਿ ਉਹ ਹਰ ਕੰਮ ਸਿਖ ਰਹਿਤ ਮਰਿਆਦਾ ਅਨੁਸਾਰ ਹੀ ਕਰਦੇ ਸਨ। ਏਦਾਂ ਕਰਨ ਨਾਲ ਦੁਸ਼ਮਣ ਰੂਪੀ ਪੁਲਸ ਦੇ ਅੜਿਕੇ ਆ ਜਾਂਦੇ ਸਨ। ਸੋ ਕਹਿੰਦੇ ਹਨ ਕਿ ਇਹ ਹੁਕਮ 'ਬਾਬਿਆਂ' ਵਲੋਂ ਹੋਇਆ ਸੀ। ਇਸ ਗੱਲ ਤੇ ਯਕੀਨ ਕਰਨ ਦੇ ਕਾਰਨ ਵੀ ਹਨ। ਜਿਵੇਂ ਅੱਤਵਾਦੀ ਦੀ ਥਾਂ ਖਾੜਕੂ ਕਹਿਣਾ, ਅਖਬਾਰਾਂ ਵਿਚ ਖਬਰ ਕਿਹੜੀ ਅਤੇ ਕਿਵੇਂ ਲਾਉਣੀ, ਰੇਡੀਓ ਜਾਂ ਟੀ. ਵੀ. ਤੋਂ ਖਬਰਾਂ ਪੜ੍ਹਨ ਵੇਲੇ ਕਿਵੇਂ ਸੰਬੋਧਨ ਕਰਨਾ ਆਦਿ ਅਨੇਕਾਂ ਅਜਿਹੇ ਹੁਕਮ ਮਿਲੇ ਸਨ, ਜਿੰਨਾਂ ਨੂੰ ਸਰਕਾਰ ਜਾਂ ਸਰਕਾਰੀ ਅਦਾਰੇ ਵੀ ਮੰਨ ਚੁੱਕੇ ਸਨ, ਤਾਂ ਪਬਲਿਕ ਕਿਉਂ ਨਾ ਮੰਨਦੀ?

ਖੈਰ ਉਹ ਦੌਰ ਬੀਤ ਜਾਣ ਦੇ ਦਸ ਬਾਰਾਂ ਸਾਲ ਬਾਅਦ ਵੀ ਇਹ ਰੇੜਕਾ ਖ਼ਤਮ ਨਹੀਂ ਹੋਇਆ। ਜਿਸ ਦਾ ਦਿਲ ਕਰਦਾ ਹੈ ਸਪੀਕਰ ਬੰਦ ਕਰ ਦਿੰਦਾ ਹੈ, ਕੋਈ ਚਾਹੇ ਤਾਂ ਚਾਲੂ ਰੱਖ ਲੈਂਦਾ ਹੈ। ਦੂਰ ਖੜ੍ਹੇ ਬੰਦੇ ਦੂਸਰਿਆਂ ਦੀ ਦੇਖਾ ਦੇਖੀ ਉਠਣ

ਬੈਠਣ ਕਰਦੇ ਰਹਿੰਦੇ ਹਨ। ਜੇ ਸੁਣਦਾ ਨਹੀਂ ਤਾਂ ਕੀ ਹੋਇਆ, ਅਰਦਾਸ ਵਿਚ ਤਾਂ ਸ਼ਾਮਲ ਹੁੰਦੇ ਹਨ।

ਇਸ ਤੋਂ ਬਿਨਾਂ ਅਰਦਾਸ ਦੇ ਲਿਖਤੀ ਸ਼ਬਦਾਂ ਵਿਚ ਵੀ ਕੁੱਝ ਗੱਲਾਂ ਸਮਝ ਤੋਂ ਬਾਹਰ ਹਨ, ਜੋ ਵਿਆਖਿਆ ਦੀ ਮੰਗ ਕਰਦੀਆਂ ਹਨ। ਜਿਵੇਂ 'ਦੇਖ ਕੇ ਅਣਡਿਠ ਕਰਨਾ'। ਸਮਝ ਨਹੀਂ ਆਉਂਦੀ ਇਸ ਨੂੰ ਖੂਬੀ ਮੰਨੀਏ ਜਾਂ ਖਾਮੀ? ਅਜਿਹੀ ਕੋਈ ਗੱਲ ਸਮਝਣ ਜਾਂ ਦੇਖਣ ਵਿਚ ਨਹੀਂ ਆ ਰਹੀ ਜਿਸ ਨੂੰ ਦੇਖ ਕੇ ਅਣਡਿਠ ਕੀਤਾ ਜਾਵੇ ਜਾਂ ਕਰਨਾ ਚੰਗਾ ਹੋਵੇ। ਅਨੇਕਾਂ ਤੋਤਾ ਰਟਣੀ ਵਾਲੇ ਗਿਆਨੀਆਂ ਜਾਂ ਅਗਿਆਨੀਆਂ ਤੋਂ ਵੀ ਪੁੱਛ ਕੇ ਦੇਖਿਆ ਹੈ ਪਰ ਕੋਈ ਕੁੱਝ ਨਹੀਂ ਦੱਸ ਰਿਹਾ। ਜੇਕਰ ਇਹ ਕੋਈ ਖਾਸ ਡੂੰਘੀ ਗੱਲ ਹੈ ਤਾਂ ਇਸ ਨੂੰ ਥੋੜਾ ਬਹੁਤ ਖੋਲ੍ਹ ਕੇ ਲਿਖਣਾ ਚਾਹੀਦਾ ਸੀ, ਤਾਂ ਕਿ ਭਾਵ ਸਮਝ 'ਚ ਆ ਜਾਂਦਾ।

''ਜਿਨ੍ਹਾਂ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ....ਆਦਿ ਤਿਨਾਂ ਦੀ ਕਮਾਈ ਦਾ ਧਿਆਨ ਧਰ ਕੇ...।'' ਉਪਰੋਕਤ ਦੁੱਖਾਂ ਦਰਦਾਂ, ਤਸੀਹਿਆਂ ਤਕਲੀਫਾਂ ਜਾਂ ਕੁਰਬਾਨੀਆਂ ਨੂੰ 'ਕਮਾਈ' ਕਹਿਣਾ ਕਿੰਨਾ ਕੁ ਸਹੀ ਹੈ? ਕੁਰਬਾਨੀ ਤਾਂ ਸਿਰਫ ਦਿਤੀ ਜਾਂਦੀ ਹੈ, ਬਿਨਾ ਕਿਸੇ ਇਵਜ ਦੇ। ਜਦੋਂ ਕਿ ਕਮਾਈ ਕਿਸੇ ਕੰਮ ਦੇ ਬਦਲੇ ਖੱਟੀ ਹੋਈ ਚੀਜ਼ ਜਾਂ ਮਿਲਿਆ ਹੋਇਆ ਪੈਸਾ ਹੁੰਦਾ ਹੈ ਜੋ ਆਪਣੀ ਵਰਤੋਂ ਲਈ ਘਰ ਲੈ ਜਾਇਆ ਜਾਂਦਾ ਹੈ। ਤਾਂ ਫਿਰ ਇਹ ਸ਼ਹੀਦੀ ਜਾਂ ਕੁਰਬਾਨੀ ਹੋਈ ਜਾਂ ਕਮਾਈ?

ਇਕ ਪਾਸੇ ਸਿਖ ਮੱਤ ਵਿਚ ਤੀਰਥਾਂ ਧਾਮਾਂ ਨੂੰ ਫਜ਼ੂਲ ਦੱਸਿਆ ਗਿਆ ਹੈ। ਪਰ ਅਰਦਾਸ ਵਿਚ ਅੰਮ੍ਰਿਤਸਰ ਵਿਖੇ ਸਰੋਵਰ ਵਿਚ ਇਸ਼ਨਾਨ ਦੀ ਮੰਗ ਕੀਤੀ ਗਈ ਹੈ। ਦਮਦਮੀ ਟਕਸਾਲ ਵਾਲਿਆਂ ਨੇ ਇਸ਼ਨਾਨ ਤੋਂ ਪਹਿਲਾਂ, 'ਦਰਸ਼ਨ' ਸ਼ਬਦ ਵੀ ਜੋੜ ਦਿਤਾ ਹੈ। ਤੇ ਏਸੇ ਤਰ੍ਹਾਂ ਕੁਝ ਹੋਰ ਛੋਟੀਆਂ ਮੋਟੀਆਂ ਤਬਦੀਲੀਆਂ ਕਰਕੇ ਅਤੇ ਅੰਤ ਵਿਚ ਦੋਹਿਰਾ ਜੋੜਕੇ ਵੱਖਰੀ 'ਟਕਸਾਲ ਵਾਲੀ ਅਰਦਾਸ' ਚਲਾ ਰੱਖੀ ਹੈ।

ਏਸੇ ਤਰ੍ਹਾਂ ਨਨਕਾਣਾ ਸਾਹਿਬ ਤੇ ਹੋਰ ਗੁਰਧਾਮਾਂ ਦੇ ਖੁੱਲੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦੀ ਮੰਗ ਵੀ ਕੀਤੀ ਜਾਂਦੀ ਹੈ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ। ਵਿਛੋੜਿਆ ਕਿਸ ਨੇ? ਕੀ ਰੱਬ ਨੇ ਜਾਂ ਪਾਕਿਸਤਾਨੀਆਂ ਨੇ ਜਾਂ ਭਾਰਤੀ ਲੀਡਰਾਂ ਨੇ? ਸਿੱਖ ਲੀਡਰਾਂ ਨੇ ਜਾਂ ਅੰਗਰੇਜਾਂ ਨੇ? ਜੇਕਰ ਸਭ ਕੁੱਝ ਅਕਾਲ ਪੁਰਖ ਦੀ ਮਰਜੀ ਨਾਲ ਹੋ ਰਿਹਾ ਹੈ ਤਾਂ ਸਾਨੂੰ ਉਸ ਦੀ ਰਜਾ ਵਿਚ ਰਹਿਣਾ ਚਾਹੀਦਾ ਹੈ ਤੇ ਭਾਣਾ ਮੰਨਣਾ ਚਾਹੀਦਾ ਹੈ। ਜੇ ਅਕਾਲ ਪੁਰਖ ਦੇ ਇਸ ਫੈਸਲੇ ਨੂੰ ਬਦਲਿਆ ਜਾ ਸਕਦਾ ਹੈ, ਤੇ ਉਹ ਵੀ ਅਰਦਾਸ ਰਾਹੀਂ, ਤਾਂ ਜਰਾ ਮੋਟਾ ਜਿਹਾ ਹਿਸਾਬ ਲਾ ਕੇ ਦੇਖੋ ਕਿ ਪੰਜਾਬ ਦੇ ਬਾਰਾਂ ਹਜ਼ਾਰ ਪਿੰਡਾਂ ਅਤੇ ਸ਼ਹਿਰਾਂ ਵਿਚ ਔਸਤਨ ਦੋ ਡੇਰੇ ਜਾਂ ਗੁਰਦੁਆਰੇ ਹਰ ਪਿੰਡ ਦੇ ਹਿੱਸੇ ਆਉਂਦੇ ਹਨ। ਇਸ ਤਰ੍ਹਾਂ 25 ਹਜ਼ਾਰ ਥਾਵਾਂ ਤੇ ਦੋ ਵੇਲੇ ਅਰਦਾਸ ਹੁੰਦੀ ਹੈ। ਏਦਾਂ 50 ਹਜ਼ਾਰ ਅਰਦਾਸ ਹੋ ਗਈ।

ਇਸ ਤੋਂ ਬਿਨਾਂ ਹੋਰ ਸਾਰੇ ਨਿਤਨੇਮੀ, ਗੁਣੀ ਗਿਆਨੀ, ਮਰਨੇ ਪਰਨੇ, ਵਿਆਹ ਸ਼ਾਦੀਆਂ, ਪ੍ਰਦੇਸ਼ਾਂ ਵਿਚਲੇ ਗੁਰਦੁਆਰਿਆਂ ਅਤੇ ਵਿਸ਼ੇਸ਼ ਸਮਾਗਮਾਂ ਤੇ ਕੀਤੀਆਂ ਜਾਣ ਵਾਲੀਆਂ ਅਰਦਾਸਾਂ ਵੀ ਜੋੜ ਲਈਏ ਤਾਂ ਕੋਈ ਇਕ ਲਖ ਅਰਦਾਸ ਰੋਜ਼ ਦੀ ਹੋ ਜਾਂਦੀ ਹੈ। ਇਕ ਅਰਦਾਸ ਪਿਛੇ ਦਸ ਬੰਦਿਆਂ ਦੀ ਔਸਤ ਲਾ ਲਈਏ ਤਾਂ ਦਸ ਲੱਖ



ਬੰਦਾ ਹੋ ਜਾਂਦਾ ਹੈ। ਜਿਨ੍ਹਾਂ ਦੇ 20 ਲੱਖ ਹੱਥ ਇਸ ਕੰਮ ਲਈ ਰੋਜ਼ ਜੁੜਦੇ ਹਨ ਤੇ ਪੱਬਾਂ ਭਾਰ ਹੋ ਕੇ ਮਿੰਨਤਾ ਤਰਲੇ ਕਰਦੇ ਹਨ ਤੇ ਪੰਜਾਹ ਸਾਲਾਂ ਤੋਂ ਕਰਦੇ ਆ ਰਹੇ ਹਨ। ਪਰ ਅਕਾਲ ਪੁਰਖ ਨੇ ਅਜੇ ਤਕ ਸੇਵਾ ਸੰਭਾਲ ਜਾਂ ਖੁੱਲੇ ਦਰਸ਼ਨ ਦੀਦਾਰ ਦੀ ਹਾਮੀ ਨਹੀਂ ਭਰੀ। ਉਂਜ ਸਰਕਾਰ ਤਾਂ ਦਸ ਵੀਹ ਹਜ਼ਾਰ ਬੰਦਿਆਂ ਨੂੰ ਦੇਖਕੇ ਹੀ ਜਰਕ ਜਾਂਦੀ ਹੈ ਪਰ ਅਕਾਲ ਪੁਰਖ ਦੇ ਮਨ ਮਿਹਰ ਕਦੋਂ ਪੈਣੀ ਹੈ, ਪਤਾ ਨਹੀਂ। ਜੇਕਰ ਇਹੋ ਅਰਦਾਸ ਬੇਨਤੀ ਬੰਦਿਆਂ ਨੂੰ ਕੀਤੀ ਜਾਵੇ, ਤਾਂ ਬਹੁਤ ਛੇਤੀ ਅਤੇ ਚੰਗੇ ਨਤੀਜੇ ਨਿਕਲ ਸਕਦੇ ਹਨ।

ਇਸ ਵਿਚ ਦੇਖਣ ਵਾਲੀ ਗੱਲ ਤਾਂ ਇਹ ਹੈ ਕਿ ਦੇਸ਼ ਦਾ ਪਹਿਲਾਂ ਹੋ ਚੁੱਕਿਆ ਬਟਵਾਰਾ ਇਕ ਮਜ਼ਬੂਰੀ ਜਾਂ ਬਹੁਪੱਖੀ ਗਲਤੀਆਂ ਦਾ ਨਤੀਜਾ ਸੀ ਜਿਸ ਦਾ ਫਲ ਅਸੀਂ ਭੁਗਤ ਰਹੇ ਹਾਂ ਤੇ ਇਸ ਤੋਂ ਛੁਟਕਾਰਾ ਪਾਉਣ ਲਈ ਤਰਲੋ ਮੱਛੀ ਹੋ ਰਹੇ ਹਾਂ, ਪਰ ਸਬਕ ਅਜੇ ਨਹੀਂ ਸਿਖ ਰਹੇ। ਕੀ ਖਾਲਿਸਤਾਨ ਬਣਨ ਤੋਂ ਬਾਅਦ ਪੰਜਾਬ ਤੋਂ ਬਾਹਰ ਰਹਿ ਗਏ ਗੁਰਧਾਮਾਂ, ਖਾਸ ਕਰਕੇ ਦੋ ਤਖ਼ਤਾਂ ਨੂੰ, ਅਰਦਾਸ ਵਾਲੇ ਮੰਗ ਪੱਤਰ ਵਿਚ ਸ਼ਾਮਲ ਕਰਕੇ ਹੀ ਸਾਰ ਲਵਾਂਗੇ? ਪਟਨੇ ਤੇ ਨੰਦੇੜ ਤਕ ਤਾਂ ਲਾਂਘਾ ਮਿਲਣਾ ਵੀ ਮੁਸ਼ਕਿਲ ਹੈ।

ਵਰੇ ਛਿਮਾਹੀ ਜਾਂ ਪੰਜਾਂ ਦਸਾਂ ਸਾਲਾਂ ਬਾਅਦ ਹਰ ਕੰਮ ਜਾਂ ਯੋਜਨਾ ਦੀ ਸਮੀਖਿਆ ਕੀਤੀ ਜਾਂਦੀ ਹੈ ਤੇ ਕਰਨੀ ਵੀ ਚਾਹੀਦੀ ਹੈ। ਪਰ ਅਰਦਾਸ ਸੰਬੰਧੀ ਪੰਜਾਹ ਪਚਵੰਜਾ ਸਾਲਾਂ ਵਿਚ ਕੋਈ ਸਮੀਖਿਆ ਹੀ ਨਹੀਂ ਕੀਤੀ ਗਈ। ਜੇਕਰ ਅਰਦਾਸ ਵਾਲੀ ਮੰਗ ਪੂਰੀ ਹੋ ਚੁੱਕੀ ਤਾਂ ਉਸਨੂੰ ਹੁਣ ਛੱਡ ਦੇਣਾ ਚਾਹੀਦਾ ਹੈ। ਜੇ ਨਹੀਂ ਪੂਰੀ ਹੋਈ ਤੇ ਅਜੇ ਹੋਣ ਦੀ ਆਸ ਹੈ ਤਾਂ ਇਸ ਦੇ ਸ਼ਬਦਾਂ ਵਿਚ ਸੋਧ ਕਰਕੇ ਇਹ ਮੰਗ ਜ਼ੋਰਦਾਰ ਢੰਗ ਨਾਲ ਉਠਾਉਣੀ ਚਾਹੀਦੀ ਹੈ। ਜਿਵੇਂ ਦਵਿੰਦਰਪਾਲ ਸਿੰਘ ਭੁੱਲਰ ਦੀ ਫਾਂਸੀ ਦੀ ਸਜਾ ਮਾਫ ਕਰਾਉਣ ਲਈ ਅਕਾਲ ਤਖ਼ਤ ਦੇ ਜਥੇਦਾਰ, ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਨੇ ਸਿੱਖ ਸੰਗਤਾਂ ਨੂੰ ਆਖਿਆ ਹੈ ਕਿ ਉਹ ਸਤਿਗੁਰੂ ਦੇ ਚਰਨਾਂ ਵਿਚ ਥਾਂ ਥਾਂ ਅਰਦਾਸ ਕਰਦੇ ਰਹਿਣ। ਜੇਕਰ ਉਸ ਨੂੰ ਫਾਂਸੀ ਹੋ ਗਈ ਤਾਂ ਅੱਗੋਂ ਅਰਦਾਸ ਕਰਦੇ ਰਹਿਣ ਵਿਚ ਕੋਈ ਤੁਕ ਨਹੀਂ। ਤੇ ਜੇ ਮਾਫ ਹੋ ਗਈ ਤਾਂ ਵੀ ਸ਼ੁਕਰਾਨੇ ਦੀ ਅਰਦਾਸ ਕਰਕੇ ਇਸਨੂੰ ਬੰਦ ਕਰਨਾ ਹੀ ਠੀਕ ਹੈ। ਪਰ ਜੇ ਫਾਂਸੀ ਲੱਗਣ ਤੋਂ ਬਾਅਦ ਵੀ ਚਾਲੂ ਰੱਖਣੀ ਹੋਈ ਤਾਂ ਕੋਈ ਬਹਾਨਾ ਤਾਂ ਲੱਭਣਾ ਪਵੇਗਾ। ਹੋਰ ਨਹੀਂ ਤਾਂ ਏਹੋ ਜੋੜ ਦੇਵਾਂਗੇ ਬਈ ਭੁੱਲਰ ਨੂੰ ਫਾਂਸੀ ਦੀ ਸਜਾ ਦੇਣ ਵਾਲੇ ਨੂੰ ਅਕਾਲ ਪੁਰਖ ਆਪ ਫਾਂਸੀ ਦੇਵੇ।

ਏਸੇ ਤਰ੍ਹਾਂ ਜੇਕਰ ਪਾਕਿਸਤਾਨ ਦੇ ਗੁਰਧਾਮਾਂ ਵਾਲੀ ਮੰਗ ਪੂਰੀ ਹੋ ਗਈ ਤਾਂ ਖਾਲਿਸਤਾਨ ਬਣਾ ਕੇ, ਭਾਰਤ ਵਿਹ ਰਹਿ ਗਏ ਗੁਰਧਾਮਾਂ ਲਈ ਏਹੋ ਅਰਦਾਸ ਕੰਮ ਆ ਸਕਦੀ ਹੈ। ਪਰ ਮਸਲਾ ਇਹ ਨਹੀਂ। ਵਿਚਾਰਨ ਵਾਲੀ ਗੱਲ ਤਾਂ ਇਹ ਹੈ ਕਿ ਕੀ ਏਦਾਂ ਦੇ ਦੁਨਿਆਵੀ ਮਸਲਿਆਂ ਵਿਚ ਪ੍ਰਮਾਤਮਾ ਦੀ ਦਖਲ ਅੰਦਾਜੀ ਦੀ ਮੰਗ ਕਰਨਾ ਜਾਇਜ ਹੈ? ਮੇਰੇ ਖਿਆਲ ਅਨੁਸਾਰ ਕੁਦਰਤ ਜਾਂ ਪ੍ਰਮਾਤਮਾ ਅੱਗੇ ਸਾਡੇ ਵਲੋਂ ਅਰਦਾਸ ਕਰਨੀ ਉਦੋਂ ਤਾਂ ਠੀਕ ਲਗਦੀ ਹੈ ਜਦੋਂ ਸਾਡੇ ਤੇ ਹੜ੍ਹ, ਭੁਚਾਲ, ਆਦਿ ਕੋਈ ਕੁਦਰਤੀ ਆਫਤ ਆ ਪਈ ਹੋਵੇ। ਪ੍ਰੰਤੂ ਭੁੱਲਰ ਦੇ ਮਸਲੇ ਵਿਚ ਅਜਿਹੀ ਕੋਈ ਗੱਲ ਨਹੀਂ। ਇਸ ਦਾ ਫੈਸਲਾ ਅਦਾਲਤ ਨੇ ਕਰਨਾ ਸੀ ਜੋ ਕਰ ਵੀ ਦਿੱਤਾ। ਇਹ

ਗੱਲ ਵੱਖਰੀ ਹੈ ਕਿ ਫੈਸਲਾ ਸਾਡੀ ਇੱਛਾ ਅਨੁਸਾਰ ਨਾ ਹੋਇਆ ਹੋਵੇ।

ਇਹ ਗੱਲ ਵੀ ਨਹੀਂ ਕਿ ਅਦਾਲਤਾਂ ਵਿਚ ਹਮੇਸ਼ਾ ਇਨਸਾਫ ਹੀ ਹੁੰਦਾ ਹੋਵੇ। ਇਨਸਾਫ ਤਾਂ ਬੜੀ ਮੁਸ਼ਕਿਲ ਨਾਲ 50% ਹੀ ਹੁੰਦਾ ਹੈ। ਅਸਲ ਵਿਚ ਘੱਟੋ ਘੱਟ 10 ਪ੍ਰਤੀਸ਼ਤ ਤਾਂ ਸ਼ਰੇਆਮ ਬੇ-ਇਨਸਾਫੀ ਹੁੰਦੀ ਹੈ। ਜੇਕਰ ਅਸੀਂ ਭੁੱਲਰ ਨਾਲ ਬੇ ਇਨਸਾਫੀ ਹੋਈ ਸਮਝਕੇ ਉਸਦੇ ਬਚਾਅ ਲਈ ਅਰਦਾਸ ਕਰਦੇ ਹਾਂ ਤਾਂ ਖੁਦ ਇਕ ਬੇ ਇਨਸਾਫੀ ਕਰਦੇ ਹਾਂ। ਕਿਉਂਕਿ ਜਦੋਂ ਹੋਰਾਂ ਨਾਲ ਬੇ ਇਨਸਾਫੀ ਹੁੰਦੀ ਹੈ, ਅਸੀਂ ਉਹਨਾਂ ਲਈ ਅਰਦਾਸ ਕਿਉਂ ਨਹੀਂ ਕਰਦੇ? ਪਰ ਜੇ ਸਿਰਫ ਭੁੱਲਰ ਨਾਲ ਹੀ ਬੇਇਨਸਾਫੀ ਹੋਈ ਹੈ ਤਾਂ ਸਾਨੂੰ ਇਹ ਮੰਨਣਾ ਪਵੇਗਾ ਕਿ ਅਦਾਲਤਾਂ ਵਿਚ ਹਮੇਸ਼ਾ ਇਨਸਾਫ਼ ਹੁੰਦਾ ਹੈ। ਪਰ ਇਸ ਗੱਲ ਨੂੰ ਖੁਦ ਅਦਾਲਤਾਂ ਵੀ ਮੰਨਦੀਆਂ ਹਨ ਕਿ ਇਨਸਾਫ ਸਿਰਫ ਅਦਾਲਤ ਵਿਚ ਪੇਸ਼ ਕੀਤੇ ਸਬੂਤਾਂ ਦੇ ਅਧਾਰ ਤੇ ਹੀ ਕੀਤਾ ਜਾਂਦਾ ਹੈ। ਸੋ ਜੇਕਰ ਸਬੂਤ ਭੁੱਲਰ ਦੇ ਖਿਲਾਫ ਗਏ ਹਨ ਤਾਂ ਵਿਰੋਧੀ ਧਿਰ ਨੂੰ ਇਨਸਾਫ ਮਿਲਿਆ ਹੈ। ਫੇਰ ਇਸ ਨੂੰ ਬੇ ਇਨਸਾਫੀ ਕਿਵੇਂ ਕਹਿ ਸਕਦੇ ਹਾਂ?

ਬਾਣੀ ਪੜ੍ਹਨ ਵਾਲੇ ਚੰਗੀ ਤਰ੍ਹਾਂ ਜਾਣਦੇ ਹਨ ਕਿ ਇਹ ਜਿਸ ਭਾਸ਼ਾ ਵਿਚ ਲਿਖੀ ਗਈ ਹੈ, ਉਹ ਅੱਜ ਦੀ ਭਾਸ਼ਾ ਨਾਲੋਂ ਬਹੁਤ ਵੱਖਰੀ ਹੈ। ਇਸ ਨੂੰ ਸਹੀ ਰੂਪ ਵਿਚ ਪੜ੍ਹਨਾ ਅਤੇ ਸਮਝਣਾ ਹਰ ਇਕ ਦੇ ਵੱਸ ਦੀ ਗੱਲ ਨਹੀਂ। ਪਰ ਚੌਥੀ ਪੰਜਵੀਂ ਕਲਾਸ ਦੇ ਬੱਚਿਆਂ ਵਾਂਗ ਅੱਖਰ ਜੋੜ ਜੋੜ ਕੇ ਪੜ੍ਹਨ ਵਾਲੇ ਪਾਠੀਆਂ ਲਈ ਅਰਦਾਸ ਵਿਚ ਪਾਈ ਇਹ ਲਾਈਨ ਸਾਰਾ ਕੰਮ ਸਾਰ ਦਿੰਦੀ ਹੈ। 'ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ ਕਰਨੀ।'

ਅਰਦਾਸ ਵਿਚ ਬੜੇ ਵਧੀਆ ਅਸੂਲ ਵੀ ਹਨ, ਜਿਵੇਂ 'ਸਰਬ ਸੁੱਖ ਹੋਵੇ' 'ਸਿਖਾਂ ਦਾ ਮਨ ਨੀਵਾਂ ਮੱਤ ਉੱਚੀ, 'ਸੋਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ' 'ਤੇਰੇ ਭਾਣੇ ਸਰਬੱਤ ਦਾ ਭਲਾ' ਆਦਿ। ਪਰ ਜਦੋਂ ਇਹ ਤੁਕ ਆਉਂਦੀ ਹੈ, 'ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰੱਛਿਆ ਰਿਆਇਤ', ਤਾਂ ਫੇਰ ਦੁਵਿਧਾ ਖੜੀ ਹੋ ਜਾਂਦੀ ਹੈ ਕਿ ਜੇ ਰੱਛਿਆ ਰਿਆਇਤ ਸਿਰਫ ਖਾਲਸੇ ਲਈ ਮੰਗੀ ਹੈ ਤਾਂ ਬਾਕੀਆਂ ਨਾਲ ਦਰਾਇਤ ਕਿਉਂ? ਸਰਬੱਤ ਦਾ ਭਲਾ ਮੰਗਣ ਵਾਲੇ ਏਥੇ ਨੂੰਗਾ ਕਿਉਂ ਮਾਰ ਗਏ?

ਇਸ ਤਰ੍ਹਾਂ ਦੀ ਅਰਦਾਸ ਦਾ ਇਕ ਹੋਰ ਨਮੂੰਨਾ ਦੇਖੋ। 29 ਅਪ੍ਰੈਲ 2001 ਦੀ ਖ਼ਬਰ ਅਨੁਸਾਰ ਲਿਬਨਾਨ ਦੇ ਗੁਰਦੁਆਰੇ ਦੇ ਟੈਲੀਫੋਨ ਤੋਂ ਕਿਸੇ ਬੇਈਮਾਨ ਨੇ ਚੋਰੀਓਂ ਪੱਚੀ ਮਿੰਟ ਦੀ ਕਾਲ ਕਿਸੇ ਪਾਸੇ ਨੂੰ ਕਰ ਦਿੱਤੀ। ਸੰਭਵ ਹੈ ਭਾਰਤ ਵੱਲ ਹੀ ਕੀਤੀ ਹੋਵੇਗੀ ਤੇ ਬਿਲ ਵੀ ਪੰਜ ਸੱਤ ਸੌ ਦਾ ਬਣ ਗਿਆ ਹੋਵੇਗਾ। ਗ੍ਰੰਥੀ ਸਿੰਘ ਨੇ ਸੰਗਤ ਨਾਲ ਮਿਲ ਕੇ ਕਾਲ ਕਰਨ ਵਾਲੇ ਲਈ ਖਾਸ ਕਿਸਮ ਦੀ ਅਰਦਾਸ ਕੀਤੀ। ਜਿਸ ਦੇ ਸ਼ਬਦ ਕੁਝ ਇਸ ਤਰ੍ਹਾਂ ਦੇ ਸਨ, 'ਚੋਰੀਓਂ ਕਾਲ ਕਰਨ ਵਾਲੇ ਨੂੰ ਲੋਕ ਤੇ ਪ੍ਰਲੋਕ ਵਿਚ ਢੋਈ ਨਾ ਮਿਲੇ, ਅਤੇ ਉਸ ਪਾਪੀ ਨੂੰ ਛੱਡਕੇ, ਬਾਕੀਆਂ ਲਈ 'ਨਾਨਕ ਨਾਮ ਚੜਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।' ਸ਼ਾਇਦ ਏਸੇ ਲਈ ਭਾਈ ਸੰਤੋਖ ਸਿੰਘ ਨੇ ਇਸ ਤਰ੍ਹਾਂ ਦੇ ਅਲੱਗ ਅਲੱਗ ਮੰਤਵਾਂ ਲਈ ਇਕ ਸੌ ਇਕ ਕਿਸਮ ਦੀਆਂ ਅਰਦਾਸਾਂ ਹੋਣ ਦੀ ਗੱਲ ਵੀ ਆਖੀ ਹੈ।

ਅਰਦਾਸ ਵਿਚ ਕੁਝ ਵਾਧੂ ਸ਼ਬਦ ਉਸ ਵੇਲੇ ਵੀ ਜੋੜਨੇ ਪੈਂਦੇ ਹਨ, ਜਦੋਂ ਕਈ



ਪ੍ਰਕਾਰ ਦੇ ਤਿਆਰ ਕੀਤੇ ਹੋਏ ਭੋਜਨ ਵਿਚੋਂ ਨਮੂੰਨੇ ਮਾਤਰ ਲੈ ਕੇ ਇਕ ਥਾਲੀ ਵਿਚ ਕਪੜੇ ਨਾਲ ਢਕ ਕੇ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਲਿਆਕੇ ਰੱਖ ਦਿੱਤੇ ਜਾਂਦੇ ਹਨ ਤਾਂ ਅਰਦਾਸੀਆ ਇਸ ਮੋੜ ਤੇ ਆ ਕੇ ਝਟ ਗਿਅਰ ਬਦਲਕੇ ਆਖਦਾ ਹੈ, 'ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ। ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਇ।' ਇਹ ਸਭ ਇਸ ਆਸ਼ੇ ਨਾਲ ਕੀਤਾ ਜਾਂਦਾ ਹੈ ਕਿ ਘਰ ਵਾਲਿਆਂ ਵੱਲੋਂ ਤਿਆਰ ਕੀਤੀ ਦੇਗ ਅਤੇ ਲੰਗਰ ਨੂੰ ਭੋਗ ਲਾਇਆ ਜਾ ਰਿਹਾ ਹੈ। ਪਰ ਨਾ ਤਾਂ ਸਿੱਖ ਮੂਰਤੀ ਪੂਜਕ ਹੈ ਤੇ ਨਾਂ ਹੀ ਗੁਰੂ ਗ੍ਰੰਥ ਸਾਹਿਬ ਕੋਈ ਦੇਵਤਿਆਂ ਜੈਸੀ ਮੂਰਤੀ ਹੈ, ਜਿਸ ਨੂੰ ਭੋਗ ਲਵਾਇਆ ਜਾ ਸਕੇ ਤੇ ਨਾ ਹੀ ਇਸ ਸ਼ਬਦ ਦਾ ਭਾਵ ਅਰਥ ਹੀ ਅਜਿਹਾ ਹੈ। ਪਰ ਸੁਣਨ ਨੂੰ ਬੜਾ ਢੁੱਕਵਾਂ ਲਗਦਾ ਹੈ, ਇਸ ਲਈ ਬੋਲ ਦਿੰਦੇ ਹਨ।

ਅਰਦਾਸ ਖਤਮ ਹੋਣ ਤੇ ਦੋਹਿਰਾ ਬੋਲਿਆ ਜਾਂਦਾ ਹੈ, ਜੋ ਅਰਦਾਸ ਦਾ ਹੀ ਇਕ ਹਿੱਸਾ ਸਮਝਿਆ ਜਾਂਦਾ ਹੈ। ਅਰਦਾਸ ਗਮੀ ਦੇ ਮਾਹੌਲ ਦੀ ਹੋਵੇ ਤਾਂ ਨਹੀਂ ਵੀ ਬੋਲਿਆ ਜਾਂਦਾ। ਵੱਧ ਖੁਸ਼ੀ ਦੇ ਮਾਹੌਲ ਵਿਚ ਜਰਾ ਲੰਬਾ ਕਰ ਲਿਆ ਜਾਂਦਾ ਹੈ। ਦੋਹਿਰੇ ਦੀਆਂ ਇਹ ਤੁਕਾਂ ਪ੍ਰਮਾਣੀਕ ਵੀ ਨਹੀਂ। ਅਰਦਾਸ ਵਿਚ ਕਈ ਹਿੰਦੂ ਵੀਰ, ਸਿਰ ਤੇ ਰੁਮਾਲ ਰੱਖਕੇ ਬੜੀ ਸ਼ਰਧਾ ਨਾਲ ਸ਼ਾਮਿਲ ਹੁੰਦੇ ਹਨ। ਜਦੋਂ ਬੋਲਿਆ ਜਾਂਦਾ ਹੈ ਕਿ 'ਰਾਜ ਕਰੇਗਾ ਖਾਲਸਾ.....' ਤਾਂ ਉਹਨਾਂ ਦੇ ਮਨ ਵਿਚ ਕੁਝ ਰੜਕ ਜਿਹੀ ਜ਼ਰੂਰ ਪੈਂਦੀ ਹੈ, ਭਾਵੇਂ ਬੋਲ ਕੇ ਕੁਝ ਨਹੀਂ ਕਹਿੰਦੇ। ਤੇ 'ਨਿਹਕਲੰਕ ਅਵਤਾਰ' ਵਾਲੀ ਤੁਕ ਸੁਣਕੇ ਕਈ ਗਿਆਨੀ ਧਿਆਨੀ ਵੀ ਉਲਝਣ ਵਿਚ ਪੈ ਜਾਂਦੇ ਹਨ। ਉਂਜ ਸ਼੍ਰੋ. ਕਮੇਟੀ ਵੱਲੋਂ ਜਾਰੀ ਰਹਿਤ ਮਰਿਆਦਾ ਵਿਚ ਅਰਦਾਸ ਤੋਂ ਬਾਅਦ ਦੋਹਿਰਾ ਬੋਲਣ ਸੰਬੰਧੀ ਕੋਈ ਹਦਾਇਤ ਨਹੀਂ। ਪਰ ਬੋਲਣ ਵਾਲਿਆਂ ਨੂੰ ਕੌਣ ਰੋਕ ਸਕਦਾ ਹੈ?

ਵਾਕ ਲੈਣ ਸਮੇਂ ਹੀ ਬੁਲਾਰੇ ਸੱਜਣ, ਆਪੋ ਆਪਣੀ ਕਮਰ ਕਸ ਲੈਂਦੇ ਹਨ ਤੇ ਸਟੇਜ ਸਕੱਤਰ, ਗ੍ਰੰਥੀ ਸਿੰਘ ਦੇ ਹੱਥੋਂ ਮਾਈਕ ਜਾ ਖੋਂਹਦਾ ਹੈ। ਸਮੱਸਿਆ ਇਹ ਖੜੀ ਹੋ ਜਾਂਦੀ ਹੈ ਕਿ ਬਹੁਤੇ ਬੁਲਾਰੇ ਇਹੋ ਰਟ ਲਾਈ ਰਖਦੇ ਹਨ ਕਿ ਹੁਣੇ ਹੁਣੇ ਪਾਠ ਦੇ ਭੋਗ ਪਾਏ ਗਏ ਹਨ, ਅਰਦਾਸ ਹੋਈ ਹੈ, ਵਾਕ ਲਿਆ ਗਿਆ ਹੈ.....। ਕੋਈ ਪੁੱਛੇ ਕਿ ਇਹਦੇ ਵਿਚ ਤੁਹਾਡੇ ਦੱਸਣ ਵਾਲੀ ਗੱਲ ਕਿਹੜੀ ਹੈ? ਇਹ ਸਭ ਕੁਝ ਹੁੰਦਾ ਤਾਂ ਸਭ ਨੇ ਦੇਖਿਆ ਹੈ। ਤੇ ਅੱਗੋਂ ਵੀ ਇਹੀ ਰਟ ਲਾਈ ਰਖਦੇ ਹਨ, ਕਿ 'ਜਿਥੇ ਬਾਣੀ ਦਾ ਪਾਠ ਹੋਇਆ ਹੋਵੇ, ਕੀਰਤਨ ਉਪਰੰਤ ਭੋਗ ਪਾਇਆ ਹੋਵੇ ਉਥੇ ਬੋਲਣ ਲਈ ਕੁਝ ਨਹੀਂ ਰਹਿ ਜਾਂਦਾ ਪਰ ਫੇਰ ਵੀ ਮੈਂ ਆਪਣੇ ਅਤੇ ਆਪਣੀ ਪਾਰਟੀ ਵਲੋਂ (ਜੇਕਰ ਮਰਗ ਦਾ ਭੋਗ ਹੋਵੇ) ਸ਼ਰਧਾ ਦੇ ਫੁੱਲ ਭੇਟ ਕਰਦਾ ਹੋਇਆ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਵਿਛੜੀ ਰੂਹ ਨੂੰ ਆਪਣੇ ਚਰਨਾ ਵਿਚ ਨਿਵਾਸ ਬਖਸ਼ੀਂ।'

ਉਂਜ ਤਾਂ ਸ਼ੁਕਰ ਹੈ ਕਿ ਸਿਰਫ ਕਹਿ ਕੇ ਹੀ ਸਰ ਜਾਂਦਾ ਹੈ। ਜੇਕਰ ਹਰੇਕ ਬੁਲਾਰਾ ਸੱਚਮੁੱਚ ਅਰਦਾਸ ਕਰਨ ਖੜ ਜਾਵੇ ਤਾਂ ਕਿਹੜਾ ਕੋਈ ਰੋਕ ਸਕਦਾ ਹੈ? ਅਜੇ ਵੀ ਡਰ ਹੈ ਜੇ ਕਿਧਰੇ ਕਿਸੇ ਨੇਤਾ ਨੇ ਭਾਵੁਕ ਹੋ ਕੇ ਮਿੰਨੀ ਅਰਦਾਸ ਕਰ ਦਿੱਤੀ ਤਾਂ ਇਹ ਰਿਵਾਜ ਵੀ ਪੈ ਸਕਦਾ ਹੈ। ਆਖਰ ਕਿਸੇ ਨੂੰ ਸਵਰਗ ਵਿਚ ਇਕ ਸਥਾਈ ਸੀਟ ਦਿਵਾਉਣ ਦਾ ਸਵਾਲ ਹੈ ਬਾਬਾ!

ਤੇ ਏਦਾਂ ਹਰੇਕ ਬੁਲਾਰੇ ਨੂੰ ਲਗਦਾ ਹੈ ਕਿ ਜੇਕਰ ਗਿਆਨੀ ਜੀ ਵਾਲੀ ਸਮੂਹਕ

ਅਰਦਾਸ ਵਾਲੀ ਅਰਜੀ ਤੇ ਉਹਨਾਂ ਨੇ ਆਪਣੀ ਸਪੈਸ਼ਲ ਸਿਫਾਰਸ਼ ਦੇ ਦਸਖਤ ਨਾ ਕੀਤੇ, ਤਾਂ ਮ੍ਰਿਤਕ ਦੀ ਰੂਹ ਹਮੇਸ਼ਾਂ ਭਟਕਦੀ ਫਿਰੇਗੀ। ਉਂਜ ਸੋਚਿਆ ਜਾਵੇ ਤਾਂ ਉਸ ਰੂਹ ਨੇ ਪਿਛਲੇ ਦਸ ਬਾਰਾਂ ਦਿਨ ਕਿਹੜੀ ਸਰਾਂ ਵਿਚ ਗੁਜਾਰੇ ਹੋਣਗੇ?

ਓਧਰ ਅਸੀਂ ਪ੍ਰਭੂ ਨੂੰ ਇਹ ਕਹਿਕੇ ਖੁੱਲੀ ਛੁੱਟੀ ਦੇ ਰੱਖੀ ਹੈ ਕਿ 'ਕਰੇ ਕਰਾਵੇ ਆਪੇ ਆਪ'। ਪਰ ਏਧਰ ਸਭਨਾ ਲਈ ਅਰਦਾਸ ਤੇ ਅਰਦਾਸ ਕਰੀ ਜਾ ਰਹੇ ਹਾਂ ਕਿ ਸਭ ਨੂੰ ਆਪਣੇ ਚਰਨਾ ਵਿਚ ਬਿਠਾਈ ਚੱਲ। ਇਸ ਤਰ੍ਹਾਂ ਨਾ ਤਾਂ ਅਸੀਂ ਇਨਸਾਫ ਹੋਣ ਦਿੰਦੇ ਹਾਂ ਤੇ ਨਾ ਹੀ ਉਸਨੂੰ ਇਕ ਮਿੰਟ ਦੀ ਵਿਹਲ ਦਿੰਦੇ ਹਾਂ, ਜਦੋਂ ਉਹ 'ਆਪੇ ਆਪ' ਕੁਝ ਕਰ ਸਕੇ। ਜੇਕਰ ਅਰਦਾਸ ਵਿਚ ਅੱਧਿਆਂ ਕੁ ਲਈ ਇਹ ਮੰਗ ਕਰ ਲਈਏ ਕਿ, 'ਇਸਨੇ ਜਿਹੋ ਜਿਹਾ ਚੰਗਾ ਜਾਂ ਮਾੜਾ ਕੀਤਾ ਹੈ, ਇਸ ਨੂੰ ਉਹੋ ਜਿਹਾ ਨਿਵਾਸ ਦੇ ਦੇਵੀਂ', ਤਾਂ ਕੰਮ ਦਾ ਕਾਫੀ ਬੋਝ ਘਟ ਸਕਦਾ ਹੈ।

ਅਸਲ ਵਿਚ ਇਹ ਮੰਗ ਕਿਉਂ ਨਾ ਕੀਤੀ ਜਾਵੇ ਕਿ ਹਰ ਇਕ ਪ੍ਰਾਣੀ ਦਾ ਹਿਸਾਬ ਕਿਤਾਬ ਜਾਂ ਵਹੀ ਖਾਤਾ ਆਪਣੇ ਕੋਲ ਰੱਖਣ ਦੀ ਥਾਂ, ਬਿਜਲੀ ਦੇ ਸ਼ਿਕਾਇਤ ਰਜਿਸਟਰ ਵਾਂਗ, ਕਿਸੇ ਜਨਤਕ ਥਾਂ ਤੇ ਰੱਖ ਦਿੱਤਾ ਜਾਵੇ। ਜਿਸ ਨੂੰ ਦੇਖ ਦੇਖ ਸਭ ਆਪੋ ਆਪਣੇ ਕੀਤੇ ਹੋਏ ਭੈੜੇ ਕੰਮਾਂ ਤੇ ਸ਼ਰਮਾਉਣ ਤੇ ਪਛਤਾਉਣ ਅਤੇ ਅੱਗੋਂ ਲਈ ਸਿਧੇ ਰਾਹ ਪੈ ਜਾਣ। ਸ਼ਾਇਦ ਏਦਾਂ ਕਰਨ ਨਾਲ ਕੋਈ ਵਿਰਲਾ ਹੀ ਬਚੇ ਜਿਸ ਦਾ ਕੇਸ ਉੱਪਰ ਭੇਜਣ ਦੀ ਲੋੜ ਪਵੇ। ਪਰ ਕਈਆਂ ਨੇ ਫੇਰ ਵੀ ਇਹੋ ਕਹਿਣਾ ਹੈ ਕਿ ਸਾਡੇ ਖਾਤਿਆਂ ਵਿਚ ਤਾਂ ਕਿਸੇ ਦੁਨਿਆਵੀ ਜੀਵ ਨੇ ਹੀ ਗਲਤ ਐਂਟਰੀ ਕਰ ਦਿੱਤੀ, ਇਸ ਲਈ ਸਾਡਾ ਵਹੀ ਖਾਤਾ ਧਰਮਰਾਜ ਨੂੰ ਆਪਣੇ ਹੱਥ ਹੇਠ ਰੱਖਣਾ ਚਾਹੀਦਾ ਹੈ।

ਸਿਧਾਂਤਕ ਤੌਰ ਤੇ ਤਾਂ ਅਰਦਾਸ ਵਿੱਚ ਅਸੀਂ ਆਪਣੇ ਲਈ ਕੁਝ ਮੰਗ ਹੀ ਨਹੀਂ ਸਕਦੇ, ਤੇ ਮੰਗਣ ਦਾ ਕੋਈ ਲਾਭ ਵੀ ਨਹੀਂ ਦਿਸਦਾ। ਕਿਉਂਕਿ ਬਾਣੀ ਅਨੁਸਾਰ ਤਾਂ ਜੋ ਕੁਝ ਹੋਣਾ ਹੈ ਉਹ ਸਭ ਦੇ ਮੱਥੇ ਤੇ ਲਿਖਿਆ ਪਿਆ ਹੈ। ਪਰ ਫੇਰ ਵੀ ਮਨ ਨੂੰ ਠੁੰਮਣਾ ਦੇਣ ਲਈ ਜਾਂ ਸਬਰ ਦਾ ਘੁੱਟ ਭਰਨ ਲਈ ਸਾਧੂ ਸਿੰਘ ਬੇਦਿਲ ਦਾ ਇਹ ਸੁਝਾਅ ਬੜਾ ਢੁਕਵਾਂ ਹੈ ਕਿ ਸੁਖਮਨੀ ਦੀ ਚੌਥੀ ਅਸਟਪਦੀ ਦਾ ਆਖਰੀ ਬੰਦ 'ਤੂ ਠਾਕੁਰੁ ਤੁਮ ਪਹਿ ਅਰਦਾਸ...' ਜੋ ਅਕਸਰ ਅਰਦਾਸ ਤੋਂ ਪਹਿਲਾਂ ਬੋਲਿਆ ਜਾਂਦਾ ਹੈ, ਆਪਣੇ ਆਪ ਵਿੱਚ ਅਰਦਾਸ ਹੀ ਹੈ। ਤੇ ਇਸ ਦੇ ਨਾਲ ਹੀ ਦਸ਼ਮੇਸ਼ ਦੀ 'ਬੇਨਤੀ ਚੌਪਈ' ਸ਼ਾਮਲ ਕਰ ਲਈ ਜਾਵੇ। ਏਸੇ ਤਰ੍ਹਾਂ ਬਾਣੀ ਚੋਂ ਇੱਕ ਦੋ ਹੋਰ ਢੁਕਵੀਆਂ ਤੁਕਾਂ ਸ਼ਾਮਲ ਕੀਤੀਆਂ ਜਾ ਸਕਦੀਆਂ ਹਨ। ਤੇ ਫੇਰ ਹੋਰ ਕਿਸੇ ਅਰਦਾਸ ਦੀ ਲੋੜ ਹੀ ਨਹੀਂ ਰਹਿੰਦੀ।

